ਜਿਸ ਬਿਧ ਨਾਮ ਰਹੈ ਜਗ ਮਾਹਿੰ॥ ੩ ॥ ਸੁਨ ਕਰ ਸਿਖ ਤੇ ਦੀਨ ਦਿਆਲ ॥ ਬਚਨ ਬਖਾਨਯੋ ਹੋਇ ਕ੍ਰਿਪਾਲ ॥ ਤੁਮਰੇ ਨਾਮ [1]ਤਾਲ ਲਗਵਾਵਹਿੰ ॥ ਨਾਮ ਤੁਮਾਰੋ ਜਗ ਬਿਦਤਾਵਹਿੰ ॥ ੪ ॥ ਅਸ ਕਹਿ ਉਠੇ ਗਰੀਬ ਨਿਵਾਜਾ ॥ ਸਿਖ ਸੰਗਤ ਸੰਗ ਬਡੋ ਸਮਾਜਾ ॥ [2]ਮੰਦ ਮੰਦ ਚਲ ਆਏ ਤਹਾਂ ॥ [3]ਸਿੰਸਪਾਇ ਤੀਰ ਖਰਯੋ ਜਹਾਂ ॥ ੫ ॥ ਬੈਠ ਗਏ ਤਹਿ ਕ੍ਰਿਪਾ ਨਿਧਾਨ ॥ ਲੀਨ ਮੰਗਾਇ ਅਧਕ ਮਿਸਟਾਨ ॥ ਕਰ ਅਰਦਾਸ ਸੁ ਦੀਨ ਬਰਤਾਇ ॥ [4]ਖਨਨੀ ਲੇਕਰ ਟੱਕ ਲਗਾਇ ॥ ੬ ॥ ਜੋ ਧਨ ਭਾਈ ਸੰਤੋਖ ਲਿਆਯੋ ॥ ਹੁਕਮ ਦਯੋ ਗੁਰ ਸਭ ਸਰ ਲਾਯੋ ॥ ਹੁਕਮ ਮਸੰਦ ਗੁਰੂ ਕੋ ਪਾਇ ॥ ਬਹੁ ਮਜੂਰ ਤਹਿੰ ਦੀਨ ਲਗਾਇ ॥ ੭ ॥ ਕੇਤਕ ਦਿਵਸ ਮਹਿੰ ਬਹੁਤ ਖਨਾਯੋ ॥ ਭੂ ਤਲ ਮਹਿੰ ਇਕ [5]ਮਠ ਨਿਕਸਾਯੋ ॥ ਤਾ ਮਹਿ ਏਕ ਜੋਗੀ ਸੂਰ ਬੈਸਾ ॥ ਲਗੀ ਸਮਾਧ ਅਗਾਧ ਸੁ ਹੈਸਾ ॥ ੮ ॥ ਅਚਰਜ ਭੇ ਪਿਖ ਗੁਰ ਢਿਗ ਆਇ ॥ ਮਠ ਜੋਗੀ ਕੀ ਬਾਤ ਸੁਨਾਇ ॥ ਅੰਤਰਜਾਮੀ ਸਭ ਬਿਧ ਜਾਨੀ ॥ ਉਠ ਕਰ ਆਇ ਤਹਾਂ ਗਤ ਦਾਨੀ ॥ ੯ ॥ ਭੇਜ ਦਾਸ ਨਵ ਨੀਤ ਮੰਗਾਯੋ ॥ ਜੋਗੀ ਕਰ ਪਗ ਸੀਸ ਝਸਾਯੋ ॥ ਭੀ ਜੋਗੀ ਕੋ ਸੁਧ ਤਿਸ ਬੇਰਾ ॥ ਸਨਮੁਖ ਸ੍ਰੀ ਗੁਰ ਅਰਜਨ ਹੇਰਾ ॥ ੧੦ ॥ ਚਰਨ ਸਤਿਗੁਰੂ ਕੇ ਸਿਰ ਧਰਯੋ ॥ ਅਬ ਭਾ ਮੁਕਤ ਸੁ ਅਸ ਬਚ [6]ਰਰਯੋ ॥ ਭਾਈ ਸੰਤੋਖੇ ਬਿਨੈ ਬਖਾਨੀ ॥ ਹੇ ਸਤਿਗੁਰ ਘਟ ਘਟ ਕੇ ਜਾਨੀ ॥੧੧॥ ਇਹੁ ਜੋਗੀ ਕਬ ਕਾ ਯਹਿੰ ਥਿਰਯੋ॥ ਇਤਕ [7]ਮਿਰਤਕਾ ਊਪਰ ਚਰਯੋ॥ ਪੁਨ ਯਹ ਜੀਵਤ ਕੈਸੇ ਰਹਿਯੋ॥ ਹੇ ਗੁਰ ਸਭੈ ਬ੍ਰਿਤੰਤ ਸੁਨਯੋ ॥ ੧੨ ॥

ਦੋਹਿਰਾ ॥ ਗਤ ਦਾਨੀ ਸ੍ਰੀ ਸਤਿਗੁਰੂ ਸੁਨੇ ਸੰਤੋਖੇ ਬੈਨ ॥

੧ ਸਰੋਵਰ। ੨ ਹੌਲੀ ਹੌਲੀ। ੩ ਅਖਾਂ ਦੀ ਸ਼ਿਸ਼ਤ ਪਾ ਕਰਕੇ। ੪ ਕਹੀ। ੫ ਮਟ। ੬ ਉਚਾਰਿਆ। ੭ ਮਿਟੀ।

ਕਹਿਤ ਭਏ ਜੋਗੀ ਪ੍ਰਤੀ ਕ੍ਰਿਪਾ ਰਸੀਲੇ ਨੈਨ ॥ ੧੩ ॥

ਚੌਪਈ ॥ਹੇ ਜੋਗੀ ਸਭ ਕਹੁ ਨਿਜ ਕਾਰਨ ॥ਕਬ ਕੇ ਬੈਸੇ ਤਪ ਕੋ ਧਾਰਨ ॥ ਨਾਮ ਕੌਨ ਹੈ ਕਰੋ ਉਚਾਰਾ ॥ ਜਿਸ ਤੇ ਸਭ ਲਹਿਂ ਭੇਦ ਤੁਮਾਰਾ ॥ ੧੪ ॥ ਕੋਮਲ ਗਿਰਾ ਜੁਗੀਸ ਬਖਾਨੀ ॥ ਹੇ ਸਤਿਗੁਰ ਤੁਮ ਘਟ ਘਟ ਜਾਨੀ ॥ ਮੋਹਿ ਪੂਛ ਹੇ ਕਿਰਪਾ ਕਰਾਵਹੁ ॥ ਸਿੱਖਨ ਕੋ ਸੰਦੇਹ ਮਿਟਾਵਹੁ ॥ ੧੫ ॥ ਤੌ ਸੁਨੀਏ ਹੇ ਕ੍ਰਿਪਾ ਨਿਧਾਨੋ ॥ ਤ੍ਰੇਤੇ ਯੁਗ ਕਾ ਤਨ ਇਹੁ ਜਾਨੋ॥ ਨਾਮ ਸੰਤੋਖਾ ਤਪ ਕੋ ਤਾਯੋ ॥ ਗੁਰ ਸਮੀਪ ਅਭਯਾਸ ਕਰਾਯੋ ॥ ੧੬ ॥ ਭੂਤ ਭਵਿੱਖਤ ਕੋ ਬਡ ਗਯਾਤਾ॥ ਮਮ ਗੁਰ ਹੁਤੇ ਗਯਾਨ ਕੋ ਦਾਤਾ ॥ ਇਕ ਦਿਨ ਨਿਜ ਗੁਰ ਢਿਗ ਮੈਂ ਜਾਇ ॥ ਹਾਥ ਜੋਰ ਕਰ ਬਿਨਤੀ ਗਾਇ ॥ ੧੭ ॥ ਹੇ ਸਤਿਗੁਰ ਅਬ ਗਯਾਨ ਬਤਾਵਹੁ ॥ ਮੁਕਤ ਦਾਨ ਦੇ ਮੁਕਤ ਕਰਾਵਹੁ ॥ ਸੁਨ ਗੁਰ ਮੋ ਤੇ ਅਸ ਬਚ ਭਾਖਾ ॥ ਅਧਕ ਬਿਲੰਬ ਪੁਰਹਿ ਅਭਿਲਾਖਾ ॥ ੧੮ ॥ ਅਬ ਤੇ ਤੁਝ ਮੇਰਾ. ਬਚ ਹੋਵਾ ॥ ਮੋਖ ਪਾਇ ਅਗਯਾਨਹਿ ਖੋਵਾ ॥ ਚਿਰੰਜੀਵ ਤਵ ਹੋਇ ਸਰੀਰ ॥ ਬੈਠਹੁ ਲਾਇ ਸਮਾਧ [1]ਸਧੀਰ ॥ ੧੯ ॥ ਮਠ ਕੋ ਸਾਜ ਇਸੀ ਥਲ ਰਹੋ ॥ ਤਬ ਹੀ ਸਮਾਂ ਗਿਆਨ ਕੋ ਲਹੋ ॥ ਕਲ ਮਹਿਂ ਸ੍ਰੀ ਅਰਜਨ ਅਵਤਾਰ ॥ ਤੀਰਥ ਬਿਦਤਾਵਹਿਂ ਸੁਭ ਬਾਰ ॥ ੨੦ ॥ ਜਬ [2]ਖਨ ਹੈਂ ਇਸ ਥਲ ਕੋ ਆਇ ॥ ਤੋਹਿ ਨਿਕਾਸਹਿਂ ਨਿਜ ਦਰਸਾਇ ॥ ਤਬ ਤੇਰੋ ਹੁਇ ਹੈ ਕਲਯਾਨ ॥ ਇਮ ਭਾਖਯੋ ਗੁਰ ਕਰਣਾ ਠਾਨ ॥ ੨੧ ॥ ਤਬ ਕੋ ਮੈਂ ਇਹੁ ਮਠ ਚਿਨਵਾਇ ॥ ਨਿਸਚੈ ਗਹਿਓ ਸਮਾਧ ਲਗਾਇ ॥ ਮ੍ਰਿਤਕਾ ਊਪਰ ਪਰੀ ਨ ਲਹਿਯੋ ॥ ਨਿਜ ਗੁਰ ਬਰ ਤੇ ਜੀਵਤ ਰਹਿਯੋ ॥ ੨੨॥ ਦਰਸ ਪਾਇ ਅਬ ਭਯੋ ਨਿਹਾਲਾ ॥ ਦਿਹੁ ਆਗਯਾ ਤਨ ਤਜੌਂ ਬਿਸਾਲਾ ॥ ਸ੍ਰੀ

---

੧ ਸਹਿਤ ਧੀਰਜ ਦੇ । ੨ ਖੋਦਣਾ ਕਰਨਗੇ ।

ਸਤਿਗੁਰ ਢਿਗ ਸੰਤ ਬਖਾਨਾ ॥ ਕਰੋ ਜਥਾ ਅਭਲਾਖੀ ਠਾਨਾ ॥ **੨੩** ॥ ਸੁਨ **ਸਿਖ ਭੇ ਅਸਚਰਜ** ਮਹਾਨੀ ॥ ਧੰਨ ਧੰਨ ਗੁਰ ਮੁਖਹੁ ਬਖਾਨੀ ॥ ਜੋਗੀ ਸਤਿਗੁਰ ਆਇਸ ਪਾਇ ॥ ਸਥਿਤ ਸਮਾਧੀ ਕੀਨ ਤਦਾਇ ॥ ੨੪ ॥ ਦਸਮੇ ਦ੍ਵਾਰ ਜੋਰ ਕੋ ਪਾਵਾ ॥ ਬ੍ਰਹਮ [1]ਰੰਧਰ ਕੋ ਫੋਰ ਕਰਾਵਾ ॥ ਤਬ ਸਭ ਲੋਕਨ ਫੂਲ ਬਸਾਏ ॥ ਜੈ ਜੈ ਮੁਖ ਤੇ ਬਾਕ ਸੁਨਾਏ ॥ ੨੫ ॥ ਬਹੁਰੋ ਸਤਿਗੁਰ ਆਗਯਾ ਪਾਈ ॥ ਮਠਹਿ ਅਛਾਦਯੋ ਮ੍ਰਿਤਕਾ ਪਾਈ ॥ ਕਿਤਕ ਦਿਵਸ ਭਾ ਸੋ ਸਰ ਤਿਆਰ ॥ ਪੌੜ ਬਨੈ ਸੁੰਦਰ ਦਿਸ ਚਾਰ ॥ ੨੬ ॥ ਬਰਖਾ ਭੀ ਬਹੁ ਜਲ ਠਹਿਰਾਵਾ ॥ ਗੁਰ ਸੰਤੋਖ ਸਰ ਨਾਮ ਰਖਾਵਾ ॥ ਜਿਸ [2]ਮੱਜੇ ਸੰਤੋਖਹਿੰ ਪਾਇ ॥ ਨਿਸਚੇ ਤਪਤ ਰਿਦੈ ਕੀ ਜਾਇ ॥ ੨੭ ॥ ਐਸੇ ਸਤਿਗੁਰ ਦੀਨ ਦਿਆਰ ॥ ਜਿਨ ਕੀ ਮਹਿਮਾਂ ਕੋ ਨਹਿੰ ਪਾਰ ॥ ਕਲਿਆਨਾਂ ਇਕ ਸਿਖ ਗੁਰ ਕੇਰਾ ॥ ਉੱਤਰ ਗਿਰਨ ਗਯੋ ਇਕ ਬੇਰਾ ॥ ੨੮ ॥ ਮੰਡੀ ਨਾਮ ਨਗਰ ਇਕ ਆਯੋ ॥ ਤਾ ਮਹਿੰ ਸਿਵਰ ਸੁ ਦੀਨ ਲਗਾਯੋ ॥ ਜਨਮ ਅਸ਼ਟਮੀ ਦਿਨ ਸੋ ਆਵਾ ॥ ਨਗਰ ਸਗਰ ਨਰ **ਬਰਤ** ਰਖਾਵਾ ॥ ੨੯ ॥ ਨ੍ਰਿਪ ਕੀ ਆਗਯਾ ਪੁਰ ਮਹਿੰ ਹੋਈ ॥ ਠਾਕਰ ਬਰਤ ਰਖੈ ਸਭ ਕੋਈ ॥ ਪ੍ਰਾਤ ਭਈ ਤੇ ਸਭ ਚਲ ਆਵਹਿੰ ॥ [3]ਸਾਲਗ੍ਰਾਮ ਕੋ ਦਰਸ਼ਨ ਪਾਵਹਿੰ ॥ ੩੦ ॥ ਚਰਣਾਮ੍ਰਤ **ਤੇ ਬਰਤ ਉਪਾਰੋ ॥ ਕ੍ਰਿਸ਼ਨ ਕ੍ਰਿਸ਼ਨ** ਮੁਖ ਨਾਮ ਸੰਭਾਰੋ ॥ ਪੁਰ ਨਰ ਸਭਨ ਕਰੀ ਕ੍ਰਿਤ ਸੋਈ ॥ ਭੋਜਨ ਕਰਤ ਭਯੋ ਨਹਿੰ ਕੋਈ ॥ ੩੧ ॥ ਜਾਗ੍ਰਨ ਕੀਨ ਜਾਮਨੀ ਸਾਰੀ ॥ ਉਤਸ਼ਵ ਹੋਯੋ ਪੁਰੀ ਮਝਾਰੀ ॥ ਪ੍ਰਾਤ ਭਈ ਸਭ ਠਾਕਰ ਦੁਆਰੇ ॥ ਚਰਨਾਮ੍ਰਤ ਲੇ ਮੁਖ ਮਹੁ ਧਾਰੇ ॥ ੩੨ ॥ ਜਥਾ ਜੋਗ ਕੀਨਸ ਨਰ ਸਭਹੂੰ ॥ ਗੁਰ ਕੇ ਸਿੱਖ ਨ

੧ ਦਸਵੇਂ ਦੁਵਾਰ ਫ਼ੁਟ ਕਰਕੇ ਸਵਾਸਾਂ ਦਾ ਅੰਤ ਹੋ ਗਿਆ। ੨ ਇਸ਼ਨਾਨ। ੩ ਠਾਕੁਰ ਦੀ ਮੂਰਤੀ।

ਮਾਨੀ ਤਬਹੂੰ ॥ ਨਹਿੰ ਬ੍ਰਤ ਕੀਨ ਨ ਮੰਦਰ ਗਯੋ ॥ ਨਹਿੰ ਚਰਣਾਮ੍ਰਤ ਧਾਰਨ ਕਯੋ ॥ ੩੩ ॥ ਜਾਮ ਜਾਮਨੀ ਕਰਹਿ ਸ਼ਨਾਨ ॥ ਪਠਹਿ ਗੁਰੂ ਕੇ ਸ਼ਬਦ ਮਹਾਨ ॥ [1]ਭੋਜਨ ਅਲਪ ਅਚੈ ਇਕ ਕਾਲ॥ ਸਤਿਗੁਰ ਸਿਮਰਹਿ ਸਰਧਾ ਨਾਲ ॥ ੩੪ ॥ ਨਿਕਟ ਜਿ ਨਰ ਪਿਖ ਕਰ ਤਿਸ ਚਾਲੀ ॥ ਬੂਝਯੋ ਬਰਤ ਨ ਕੀਨਸ ਕਾਲੀ ॥ ਆਜ ਨ ਗਮਨਯੋਂ ਠਾਕਰ ਦ੍ਵਾਰੇ ॥ ਨਹਿੰ ਚਰਣਾਮ੍ਰਤ ਲੀਨ ਸਕਾਰੇ ॥ ੩੫ ॥ ਸੁਨ ਸਭ ਤੇ ਭਾਈ ਕਲਯਾਨਾ ॥ ਮਧਰ ਬਾਕ ਤਿਨ ਸੰਗ ਬਖਾਨਾ॥ ਪੁਰਖ ਜਾਗਤੇ ਠਾਕਰ ਮੇਰੇ ॥ ਜੋ ਬੋਲੇ ਸੁਖ ਦੇਤ ਘਨੇਰੇ ॥ ੩੬ ॥ [2]ਪਾਹਿਨ ਜੜ੍ਹ ਕੀ ਸੇਵਾ [3]ਬਾਦ ॥ ਖਾਇ ਨ ਬੋਲਹਿ ਸਭ ਅਹਿਲਾਦ ॥ ਤੁਮ ਕਬ ਕਬ ਬ੍ਰਤ ਧਾਰਨ ਕਰੋ ॥ ਮਹਾਂ ਬਿਕਾਰਨ ਕੋ ਪਰ ਹਰੋ ॥ ੩੭ ॥ ਹਮਰੇ ਗੁਰ ਕੇ ਸਿਖ ਹੈਂ ਜੇਈ ॥ ਅਲਪ ਅਹਾਰ ਬਰਤ ਨਿਤ ਸੇਈ ॥ ਕਾਮ ਕ੍ਰੋਧ ਕੋ ਸੰਜਮ ਸਦਾ ॥ ਪ੍ਰਭ ਸਿਮਰਨ ਮਹਿੰ ਲਾਗਯੋ ਰਿਦਾ ॥ ੩੮ ॥ ਇਤ ਆਦਕ ਸੁਨਕੈ ਨਰ ਸਾਰੇ ॥ ਹਸਹਿੰ ਪਰਸਪਰ ਤਰਕ ਉਚਾਰੇ ॥ ਇਹ ਮੂਰਖ ਕਛੁ ਜਾਨਹਿੰ ਨਾਹੀਂ ॥ [4]ਸਾਲਗ੍ਰਾਮ ਨਿੰਦਾ ਕੋ ਪ੍ਰਾਹੀ ॥ ੩੯ ॥ ਪਾਹਿਨ ਕੇਰ ਸਮਾਨ ਬਖਾਨਹਿ ॥ ਨਹਿੰ ਮਹਿਮਾਂ ਕੋ ਮਨ ਮਹਿੰ ਜਾਨਹਿ ॥ ਬਿਦਤ ਬਾਤ ਪੁਰ ਮੈਂ ਭਈ ਸਾਰੇ ॥ ਮਹਿ ਪਾਲਕ ਢਿਗ ਜਾਇ ਉਚਾਰੇ ॥ ੪੦ ॥ ਏਕ ਬਿਦੇਸੀ ਨਰ ਪੁਰ ਆਯੋ ॥ ਹਿੰਦ ਜਨਮ ਉਰ ਧਰਮ ਨ ਭਾਯੋ॥ ਸਾਲਗ੍ਰਾਮ ਸੋਂ ਤਰਕ ਕਰੰਤਾ ॥ ਕਹਿ ਪਾਥਰ ਬ੍ਰਤ ਨਹੀਂ ਧਰੰਤਾ ॥ ੪੧ ॥ ਗੁਰ ਕੋ ਜਪਹਿ ਨ ਮਾਨਹਿ ਆਨ ॥ ਤੁਮਰੀ ਆਗਯਾ ਧਰੀ ਨ ਕਾਨ ॥ ਨਿਰ ਭੈ ਬੋਲਤ ਸਭ ਕੇ ਸਾਥ ॥ ਮਨਹੁ ਮੁਕਤ ਪਾਈ ਇਕ ਹਾਥ ॥ ੪੨ ॥ ਇਤ ਆਦਕ ਨ੍ਰਿਪ ਸੁਨਕੈ ਕ੍ਰੋਧਾ ॥ ਕਹਯੋ

੧ ਭੋਜਨ ਥੋੜਾ ਇਕ ਵਕਤ ਛਕਦੇ ਹਨ। ੨ ਪੱਥਰ। ੩ ਨਿਸਫਲ।
੪ ਠਾਕੁਰ ਦੀ ਮੂਰਤੀ।

ਬੁਲਾਵਹੁ ਕਜ਼ਾ ਤਿਸ ਬੋਧਾ ॥ ਕਿਮ ਦੁਰਮਤ ਕੋ ਧਰ ਕਰ ਕਹੈ ॥
ਬਿਨ ਠਾਕਰ ਤਿਨ ਕੋ ਗੁਰ ਅਹੈ ॥ ੪੩ ॥ ਇਕ ਨਰ ਆਇ
ਹਕਾਰਯੋ ਤਾਹੀ ॥ ਲੇਕਰ ਸੰਗ ਗਯੋ ਨ੍ਰਿਪ ਪਾਹੀ ॥ ਕਰ ਬੰਦਨ
ਬੈਠਯੋ ਢਿਗ ਜਾਇ ॥ ਜਿਸ ਥਲ ਸਭਾ ਲੋਕ ਸਮਦਾਇ ॥ ੪੪ ॥
ਪਿਖ ਮਹਿ ਪਾਲਕ ਰਿਸ ਕਰ ਕਹੈ ॥ ਭੋ ਨਰ ਕੌਨ ਦੇਸ ਤੂੰ ਰਹੈ ॥
ਕਿਸ ਗੁਰ ਨੇ ਤੁਮ ਕੋ ਉਪਦੇਸਾ ॥ ਕੌਨ ਧਰਮ ਕੋ ਧਾਰਯੋ ਭੇਸਾ ॥
੪੫ ॥ ਸੁਨਕੈ ਤਬ ਕਲਯਾਨਾ ਭਾਈ ॥ ਕਹੀ ਗਾਥ ਨ੍ਰਿਪ ਕੇ
ਅਗਵਾਈ ॥ ਸ੍ਰੀ ਨਾਨਕ ਜਗ ਬਿਦਤ ਬਿਸਾਲਾ ॥ ਤਿਸ ਗਾਦੀ
ਊਪਰ ਇਸ ਕਾਲਾ ॥ ੪੬ ॥ ਸ੍ਰੀ ਗੁਰ ਅਰਜਨ ਪੂਰਨ ਅਹੈਂ ॥
ਤਿਨਕੋ ਸਿਖ ਹਮ ਬਾਂਛਤ ਲਹੈਂ ॥ ਦੁਇ ਲੋਕਨ ਸੁਖ ਦੈ ਉਪਦੇਸ ॥
ਤਿਨ ਕੀ ਬਾਨੀ ਪਠਹਿੰ ਹਮੇਸ ॥ ੪੭ ॥ ਯਾਂਤੇ ਹਮ [1]ਪਾਹਿਨ ਨਹਿੰ
ਮਾਨਹਿੰ ॥ ਦੇਖਹਿ ਸੁਨਹਿ ਨ ਖਾਇ ਬਖਾਨਹਿ ॥ ਕਥਾ ਪ੍ਰਸੰਨ
ਹੁਇ ਤਿਸ ਨੇ ਦੇਨਾ ॥ ਤਾਂਕੀ ਸੇਵ ਕਰੇ ਕਜ਼ਾ ਲੇਨਾ ॥ ੪੮ ॥
ਜੋ ਸਭ ਜੀਵਨ ਕੋ ਹੈ ਜੀਵਾ ॥ ਜਿਸ [2]ਅਲੰਭ ਚੇਤਨਤਾ ਥੀਵਾ ॥
ਸਗਰੇ ਜਗ ਕੋ ਜੋ ਨਿਤ ਦਾਤਾ ॥ਸੋ ਤੁਮਨੇ ਪਾਹਨ ਕਰ ਜਾਤਾ ॥
੪੯ ॥ ਜਿਮ [3]ਅਵਨੀ ਸਭ ਕੋ ਸੁਲਤਾਨ ॥ ਤਿਸ ਕੋ ਮੂਢ
ਕਰਹਿ ਸਨਮਾਨ ॥ ਘਾਸ ਡਸਾਇ ਬਸਾਵਨ ਕੀਆ ॥ ਆਵਹੁ
ਇਹਾਂ ਬੈਠੀਏ ਮੀਆ ॥੫੦॥ਤਿਮ ਤੁਮਰੋ ਮਤ ਕਰਹਿ ਵਿਚਾਰਨ ॥
ਪ੍ਰਭ ਕੋ ਪਾਹਿਨ ਕਰਹੁ ਉਚਾਰਨ ॥ ਰਹਯੋ ਜੁ [4]ਰਮ ਜਲ ਥਲ
ਮਹਿ ਰਾਮ ॥ ਇਤ ਉਤ ਦੁਹ ਲੋਕਨ ਵਿਸ਼ਰਾਮ ॥ ੫੧ ॥ ਸਰਬ
[5]ਚਰਾ ਚਰ ਮਹਿ ਰਹਿ ਬਜਾਪੇ । ਤੀਨਹੁ ਕਾਲ ਬਿਖੇ ਥਿਰ ਥਾਪੇ ॥
ਤੀਨ ਲੋਕ ਪਦ [6]ਮਹਿਦ ਮਹਾਨਾ ॥ ਅਪਰ ਨ ਪਈਅਤ ਜਾਸ

੧ ਪਥਰਾਂ ਨੂੰ । ੨ ਆਸਰਾ । ੩ ਧਰਤੀ । ੪ ਸਭ ਥਾਂ ਮੌਜੂਦ ।
੫ ਜੜ ਚੇਤਨ । ੬ ਵਡਾ ।

ਸਮਾਨਾ ॥ ੫੨ ॥ ਪ੍ਰਭ ਪ੍ਰਸੰਨ ਤੁਮ ਪਹਿ ਕਿਮ ਹੋਈ ॥ ਲਘ ਪਾਹਿਨ ਮਹਿ ਕਲਪਹੁ ਸੋਈ ॥ ਜਾਗ੍ਰਤ ਪੁਰਖ ਸੁ ਗੁਰੂ ਹਮਾਰੋ ॥ ਸਦਾ ਸਹਾਇਕ ਤਾਹਿ ਬਿਚਾਰੋ ॥ ੫੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸੰਤੋਖ ਸਰ ਭਾਈ ਕਲਯਾਨੇ ਪ੍ਰਸੰਗ ਬਰਨਨੰ ਨਾਮ ਇਕਾਦਸਮੋ ਮੰਦਰਹਿ ॥ ੧੧ ॥

ਦੋਹਿਰਾ ॥ ਕਹੀ ਜਥਾਰਥ ਬਾਰਤਾ ਸੁਨ ਕੈ ਨ੍ਰਿਪ ਅਗਯਾਨ ॥
ਰਿਸਯੋ ਕਹਿਨ ਲਾਗਯੋ ਤਬੈ ਉਚਤ ਸਜਾਇ ਮਹਾਨ ॥੧॥

ਚੌਪਈ ॥ ਕਰਹੁ ਕੈਦ ਇਸ ਤੇ ਮਨਵਾਵਹੁ ॥ ਠਾਕਰ ਆਗੈ ਸੀਸ ਨਿਵਾਵਹੁ ॥ ਨਾਹਿ ਤ ਹੋਵੈਗੀ ਜਬ ਭੋਰਾ ॥ ਇਸੇ ਸਜਾਇ ਦੇਹੁ ਮੈਂ ਘੋਰਾ ॥ ੨ ॥ ਬੰਦੀ ਖਾਨੇ ਮਹਿੰ ਪਹੁਚਾਯੋ ॥ ਤਹਿੰ ਗੁਰ ਸਿਮਰਤ ਸਮਾਂ ਬਿਤਾਯੋ ॥ ਭਈ ਭੋਰ ਰਾਜਾ ਉਠ ਚਲਾ ॥ ਜਹਿੰ ਠਾਕਰ ਕੋ ਮੰਦਰ ਭਲਾ ॥ ੩ ॥ ਕਰ ਪੂਜਾ ਚੰਦਨ ਚਰਚਾਯੋ ॥ ਚਰਨਾਮ੍ਰਿਤ ਲੇ ਸੀਸ ਨਿਵਾਯੋ ॥ ਕਹਯੋ ਬਿਦੇਸੀ ਕੋ ਲੇ ਆਵਹੁ ॥ ਮਮ ਹਦੂਰ ਕਰ ਤਿਸਹਿ ਡਰਾਵੋ ॥ ੪ ॥ ਸੁਨ ਚਾਕਰ ਲੇ ਕਰ ਤਿਹ ਆਏ ॥ ਬੋਲਯੋ ਨ੍ਰਿਪ ਤੈਂ ਹਿੰਦ ਕਹਾਏ ॥ ਠਾਕਰ ਕੋ ਪਾਹਿਨ ਕਹਿ ਜੈਸੇ ॥ ਅਬਹਿ ਸਜਾਇ ਲੀਜੀਐ ਤੈਸੇ ॥ ੫ ॥ ਨਾਹਿ ਤ ਕਹੁ ਮੈਂ ਭੂਲਯੋ ਭਾਰੀ ॥ ਅਬ ਹੂਜੈ ਸਭ ਕੈ ਅਨਸਾਰੀ ॥ ਸੁਨ ਕੈ ਸਿਖ ਬੋਲਯੋ ਕਲਯਾਨਾ ॥ ਸ੍ਰੀ ਗੁਰ ਅਰਜਨ ਮੋਰ ਮਹਾਨਾ ॥ ੬ ॥ ਤਿਨ ਕੋ ਦਯੋ ਸੀਸ ਹੈ ਮੇਰਾ ॥ [1]ਨਮ੍ਰ ਨ ਕਹਿ ਆਗੇ ਕਿਸ ਬੇਰਾ ॥ਤਿਸਹੂੰ ਕੇ ਮੈਂ ਨਿਤ ਅਨਸਾਰੀ ॥ ਕਿਮ ਪਾਹਨ ਕੋ ਪ੍ਰਭੁ ਉਚਾਰੀ ॥ ੭ ॥ [2]ਰਿਸਯੋ ਭੂਪ ਇਹੁ ਡਰਤ ਨ ਥੋਰਾ ॥ ਦਿਹੁ ਸਜਾਇ ਮਮ ਨਿਕਟ ਸੁ ਘੋਰਾ ॥ [3]ਜੰਘ ਏਕ ਇਸ ਕੀ ਕਟ ਦੀਜੈ ॥ ਅਪਨ ਰਾਜ ਤੇ ਬਾਹਿਰ

੧ ਨਿੰਮ੍ਰਤਾ । ੨ ਕ੍ਰੋਧਵਾਨ । ੩ ਲਤ ਇਕ ।

ਕੀਜੈ ॥ ੮ ॥ ਇਮ ਸੁਨ ਕੈ ਆਏ ਚੰਡਾਲਾ ॥ ਮਨ ਕਲਜਾਨੇ ਗੁਰੂ ਸੰਭਾਲਾ ॥ ਅਬ ਸਹਾਇ ਕੋ ਸਮੋਂ ਤੁਮਾਰਾ ॥ ਚਲਤ ਸਮੈਂ ਮੁਖ ਬਾਕ ਉਚਾਰਾ ॥ ੯ ॥ ਗੁਰੂ ਸਹਾਇ ਹੋਇ ਚਲ ਆਵਹੁ ॥ ਆਪ ਹਾਥ ਦੈ ਨਾਥ ਬਚਾਵਹੁ ॥ ਜੰਘ ਕਾਟਬੇ ਲਗੇ ਚੰਡਾਲ ॥ ਤਤ ਛਿਨ ਬਿਹਬਲ ਭਯੋ ਨ੍ਰਿਪਾਲ ॥ ੧੦ ॥ ਖਰੋ ਹੁਤੋ ਮੂਰਛ ਗਿਰ ਪਰਯੋ ॥ ਮੁਖ [1]ਬਿਬਰਨ ਕੰਪਤ ਤਰਫਰਯੋ ॥ ਗਹਿ [2]ਅੰਗਨ ਕੋ ਨਰਨ ਉਠਾਵਾ ॥ ਨਹਿੰ ਸਰੀਰ ਕੀ ਸੁਧ ਬਿਕਲਾਵਾ ॥੧੧॥ ਇਮ ਦੇਖਤ ਤਜਾਗਯੋ ਕਲਜਾਨਾ ॥ ਨ੍ਰਿਪ ਉਪਚਾਰ ਕਰਹਿੰ ਮਿਲ ਨਾਨਾ ॥ ਸੀਤਲ ਜਲ ਸੁਗੰਧ ਬਹੁ ਆਏ ॥ ਮੰਦ ਮੰਦ ਕਹਿ ਪੌਨ ਝੁਲਾਏ ॥ ੧੨ ॥ ਤਊ ਨ ਸੁਧ ਨ੍ਰਿਪ ਕੇ ਤਨ ਆਈ ॥ ਬਿਹਬਲ ਹੁਇ ਪਰਯੋ ਤਿਹ ਥਾਈ ॥ ਸੁਮਤ ਵੰਤ ਜੇ ਮਾਨਵ ਤਹਾਂ ॥ ਕਰਹਿੰ ਬਿਚਾਰਨ ਹੋਯੋ ਕਹਾਂ ॥ ੧੩ ॥ ਹੁਕਮ ਬਿਦੇਸੀ ਨਰ ਪਰ ਕੀਨਾ ॥ ਏਕ ਜੰਘ ਕੌ ਕੀਜਹਿ ਹੀਨਾ ॥ ਜਬ [3]ਜੰਦਾਲ ਗਯੋ ਤਿਸ ਤੀਰ ॥ ਗਿਰਯੋ ਨ੍ਰਿਪਤ ਸੁਧ ਨਹੀਂ ਸਰੀਰ ॥ ੧੪ ॥ ਯਾਂਤੇ ਤਿਸ ਕੋ ਕਰਹੁ ਪ੍ਰਸੰਨ ॥ ਜਿਮ ਸੋ ਕਹੈ ਲੀਜੀਏ ਮੰਨ ॥ ਸੁਨ ਕੇ ਸਭਨੇ ਨਿਸਚਾ ਕਰਿਯੋ ॥ ਇਮ ਹੀ ਭਈ ਤਾਹਿ ਕੁਛ ਕਰਿਯੋ ॥ ੧੫ ॥ ਤਬ ਮੰਤ੍ਰੀ ਜੋਰੇ [4]ਜੁਗ ਪਾਨਾ ॥ ਗਯੋ ਤੁਰਤ ਜਹਿ ਥਿਤ ਕਲਜਾਨਾ ॥ ਤੁਮ ਹੋ ਸੰਤ ਰੂਪ ਨਹਿੰ ਜਾਨੇ ॥ ਕਰੀ ਅਵੱਗਜਾ ਤੇ ਪਛਤਾਨੇ ॥ ੧੬ ॥ ਅਬ ਬਖਸ਼ੋ ਕਰ ਖਿਮਾਂ ਘਨੇਰੀ ॥ ਮਹਿਮਾ ਤੁਮਰੀ ਲਖੀ ਬਡੇਰੀ ॥ ਕ੍ਰਿਪਾ ਕਰੋ ਨ੍ਰਿਪ ਨਿਕਟ ਸਿਧਾਰਹੁ ॥ ਬਿਹਬਲ ਹੋਵਤ ਮਿਰਤ ਜਿਵਾਰੋ ॥ ੧੭ ॥ ਨਾਹਿ ਤ ਮ੍ਰਿਤਕ ਨ੍ਰਿਪਤ ਹੁਇ ਜਾਈ ॥ ਉਠਹੁ ਆਪ ਰੱਛਹੁ ਸੁਖਦਾਈ ॥ ਇਮ ਕਹਿ ਨ੍ਰਿਪ ਕੇ ਢਿਗ ਲੇ ਗਏ ॥ ਪਰਯੋ ਬੀਚ ਮਿਲ ਨਰ ਗਨ ਭਏ ॥੧੮॥ ਅਵਲੋਕਤ ਕਲਜਾਨ ਬਖਾਨਾ॥

---

੧ ਫਿਕਾ ਪੈ ਗਿਆ । ੨ ਅੰਗਾਂ ਤੋਂ ਪਕੜਕੇ । ੩ ਨਾਮ ਹੈ । ੪ ਦੋਵੇਂ ਹਥ ।

ਸ੍ਰੀ ਅਰਜਨ ਸਤਿਗੁਰੂ ਮਹਾਨਾ ॥ ਤਿਸ ਕੀ ਸਿੱਖੀ ਧਾਰਨ ਕਰੀਐ॥
ਗੁਰ ਸਰਧਾ ਕੋ ਉਰ ਮਹਿੰ ਧਰੀਐ ॥ ੧੯॥ ਕਾਰਨ ਕਰਨ ਤ੍ਰਿਲੋਕੀ
ਨਾਥ ॥ ਤਿਨ ਢਿਗ ਚਲੋ ਧਰਹੁ ਪਗ ਮਾਥ ॥ ਸਭ ਇਕਤ੍ਰ ਹੁਇ
ਲਿਹੁ ਸਤਿਨਾਮ ॥ ਤਿਸ ਦਿਸ ਕੋ ਕੀਜਹਿ ਪਰਣਾਮ ॥ ੨੦ ॥
ਦਰਸਨ ਕਰਹਿੰ ਤੁਮਾਰੋ ਆਇ ॥ ਅਬ ਨ੍ਰਿਪ ਕੋ ਦਿਹੁ [1]ਕੁਸ਼ਲ
ਬਨਾਇ ॥ ਇਮ ਭਾਈ ਕਲਜਾਨ ਸਿਖਾਏ ॥ ਹਾਥ ਜੋਰ ਸਭ ਬਿਨੈ
ਅਲਾਏ ॥ ੨੧ ॥ ਸ੍ਰੀ ਅਰਜਨ ਕੋ ਲੇਕਰ ਨਾਮ ॥ ਹਾਥ ਜੋਰ ਸਭ
ਕੀਨ ਪ੍ਰਨਾਮ ॥ ਪਰਸੇ ਚਰਨ ਸਿੱਖਜ ਕਲਜਾਨਾ ॥ ਤੁਮ ਭੀ ਬਿਨਤੀ
ਕਰਹੁ ਬਖਾਨਾ ॥ ੨੨ ॥ ਲੇ ਕਰ ਜਲ ਕਰ ਚਰਨ [2]ਪਖਾਰੇ ॥ ਖਰੋ
ਭਯੋ ਅਰਦਾਸ ਉਚਾਰੇ ॥ ਸ੍ਰੀ ਗੁਰ ਨ੍ਰਿਪ ਕੀ ਰੱਛਾ ਧਾਰੋ ॥ ਦੁਖ ਤੇ
ਅਪਨੋ ਜਾਨ ਉਬਾਰੋ ॥ ੨੩ ॥ ਆਪ ਹੋਯੋ ਇਹ ਸਰਨ ਤਿਹਾਰੀ ॥
ਛਿਮਹੁ [3]ਅਵੱਗਜਾ ਕਰਣਾ ਧਾਰੀ ॥ ਕਰ ਅਰਦਾਸ ਨਿਵਾਯੋ ਸੀਸ॥
ਇਤ ਚੇਤਨਤਾ ਭਈ [4]ਮਹੀਸ ॥ ੨੪ ॥ ਖੁਲ੍ਹੇ ਬਿਲੋਚਨ ਗਹਿ
ਬਹਿਠਾਰਯੋ ॥ ਚਲੋ ਸਦਨ ਲੇ ਬਾਕ ਉਚਾਰਯੋ ॥ ਨਰ ਪਰਦੇਸੀ
ਆਦਰ ਕਰੋ ॥ [5]ਅਸਨ ਬਸਨ ਤਿਸ ਆਗੇ ਧਰੋ ॥ ੨੫॥ ਸੁਨ ਮੰਤ੍ਰੀ
ਜੁਤ ਘਰ ਲੇ ਗਏ ॥ ਸਨੇ ਸਨੇ ਸਭ ਤਨ ਸੁਖ ਭਏ ॥ ਸਾਦਰ ਤਬ
ਕਲਿਆਨ ਬੁਲਾਯੋ ॥ ਬਿਨੈ ਭਨੀ ਬਹੁ ਉਰ ਹਰਖਾਯੋ ॥ ੨੬ ॥
ਅਬ ਕਿਸ ਥਾਨ ਸਤਿਗੁਰੂ ਰਹੈਂ ॥ ਤਿਨ ਕੋ ਦਰਸ ਕਰਨ ਕੋ ਚਹੈਂ॥
ਲੇ ਕਰ ਹਮ ਕੋ ਅਪਨੇ ਸਾਥ ॥ ਕਰਹੁ ਮਿਲਾਵਨ ਸ੍ਰੀ ਗੁਰ ਨਾਥ ॥
੨੭ ॥ ਸੁਨ ਭਾਈ ਕਲਿਆਨ ਬਖਾਨਾ ॥ ਸੁਧਾ ਸਰੋਵਰ ਗੁਰ
ਅਸਥਾਨਾ ॥ ਚਹੁ ਦਿਸ ਤੇ ਨਰ ਪੂਜਹਿੰ ਜਾਇ ॥ ਸਰਬ ਕਾਮਨਾ
ਗੁਰ ਤੇ ਪਾਇੰ ॥ ੨੯ ॥ ਬਡੇ ਭਾਗ ਜਾਗੇ ਅਬ ਤੇਰੇ॥ ਜਿਸ ਤੇ
ਚਹਿਤ ਦਰਸ ਗੁਰ ਕੇਰੇ ॥ ਦੋਨਹੁ ਲੋਕਨ ਕੇ ਸੁਖ ਪਾਵਹੁ ॥ ਚਲਹੁ

੧ ਸੁਖ। ੨ ਚਰਨ ਧੋਤੇ। ੩ ਭੁਲ। ੪ ਰਾਜਾ। ੫ ਭੋਜਨ।

ਬਨਹੁ ਸਿਖ ਸੀਸ ਨਿਵਾਵਹੁ ॥ ੨੯ ॥ ਇਮ ਸੁਨ ਮਹਿ ਪਾਲਕ ਵਡਭਾਗਾ ॥ ਗੁਰੂ ਬਿਲੋਕਨ ਕੋ [1]ਅਨੁਰਾਗਾ ॥ ਸਹਿਤ [2]ਸੈਨ ਕੇ ਹੋਇਓ ਤਿਆਰ ॥ ਚਲਤ ਭਯੋ ਮਗ ਮਹਿੰ ਪਗ ਡਾਰ ॥ ੩੦ ॥ ਸਨੈ ਸਨੈ ਸੰਗ ਲੇ ਕਲਿਆਨਾ ॥ ਆਵਤ ਭੇ ਸ੍ਰੀ ਗੁਰ ਅਸਥਾਨਾ ॥ ਵਹਿਰ ਪੁਰੀ ਤੇ ਕੀਨਸ ਡੇਰਾ ॥ [3]ਗਜ [4]ਬਾਜੀ ਨਰ ਬ੍ਰਿੰਦ ਬਡੇਰਾ ॥ ੩੧ ॥ ਇਮ ਨੀਕੇ ਡੇਰਾ ਕਰਵਾਇ॥ਇਤਨੇ ਮਾਹਿ ਰਵੀ ਅਸਥਾਇ॥ ਸ੍ਰੀ ਗੁਰ ਢਿਗ ਕਲਿਆਨਾ ਆਯੋ ॥ ਚਰਨ ਕਮਲ ਪਰ ਸੀਸ ਨਿਵਾਯੋ ॥ ੩੨ ॥ ਬ੍ਰਿਥਾ ਕਹੀ ਨਿਜ ਨ੍ਰਿਪ ਕੀ ਸਾਰੀ ॥ ਸਤਿਗੁਰ ਭੇ ਪ੍ਰਸੰਨ ਤਿਸ ਬਾਰੀ ॥ ਦੇਗ ਪ੍ਰਸਾਦਿ ਨ੍ਰਿਪਹਿੰ ਪਹੁਚਾਯੋ ॥ ਛਕ ਸਭਹਨ ਸੋ ਨਿਸਾ ਬਿਤਾਯੋ ॥ ੩੩ ॥

ਦੋਹਿਰਾ ॥ ਭਈ ਭੋਰ ਸ੍ਰੀ ਗੁਰ ਉਠੇ ਕਰ ਸ਼ਨਾਨ ਤੇ ਆਦਿ ॥ ਗੁਰ ਸਿੰਘਾਸਨ ਪਰ ਥਿਰੇ ਦਰਸਹਿੰ ਸਿਖ [5]ਅਹਿਲਾਦ ॥ ੩੪ ॥

ਚੌਪਈ ॥ ਗਮਨਯੋ ਨ੍ਰਿਪ ਢਿਗ ਤਬ ਕਲਿਆਨਾ ॥ ਮਿਲਨ ਹੇਤ ਬਿਰਤੰਤ ਬਖਾਨਾ ॥ ਤਤ ਛਿਨ ਕੀਨਸ ਸਗਰੀ ਤਿਆਰੀ ॥ ਲੇ ਕਰ ਸਾਥ [6]ਉਪਾਇਨ ਸਾਰੀ ॥ ੩੫ ॥ [7]ਸਚਵ [8]ਸੁਭਟ ਕੋ ਲੇ ਸਮਦਾਇ ॥ ਬਸਨ [9]ਬਿਭੂਖਨ ਜਿਨਹੁ ਸੁਹਾਇ ॥ ਪਾਇਨ ਤੇ ਚਲ ਕਰ [10]ਮਹਿਪਾਲਾ ॥ ਗਮਨਯੋ ਸਰਧਾ ਧਰੇ ਬਿਸਾਲਾ ॥ ੩੬ ॥ ਪਹੁਚਿਓ ਸਤਿਗੁਰ ਕੇ ਢਿਗ ਜਾਇ ॥ਅਰਪ [11]ਉਪਾਇਨ ਸੀਸ ਨਿਵਾਇ ॥ ਹਾਥ ਜੋਰ ਬਹੁ ਬਿਨੈ ਬਖਾਨੀ ॥ ਪਾ ਆਇਸ ਬੈਠਯੋ ਸਮ ਹਾਨੀ ॥ ੩੭ ॥ ਤਿਸ ਛਿਨ ਮਹਿੰ ਸ੍ਰੀ ਅਰਜਨ [12]ਨਾਥ ॥ ਪੋਥੀ ਪਠਤ ਹੁਤੇ ਗਹਿ ਹਾਥ ॥ ਓਅੰਕਾਰ ਕੀ

---

੧ ਪ੍ਰੇਮ। ੨ ਫੌਜ। ੩ ਹਾਥੀ। ੪ ਘੋੜੇ। ੫ ਪ੍ਰਸੰਨ। ੬ ਭੇਟਾ। ੭ ਵਜ਼ੀਰ। ੮ ਸੂਰਮੇ। ੯ ਕਪੜੇ ਗਹਿਣੇ। ੧੦ ਰਾਜਾ। ੧੧ ਭੇਟਾ। ੧੨ ਸਵਾਮੀ।

ਤੁਕ ਮੁਕ ਏਈ ॥ ਲਿਖਿਆ ਮੇਟ ਨ ਸਕਈ ਕੋਈ ॥ ੩੮ ॥ ਸੁਨ [1]ਮਹਿ ਪਾਲਕ ਰਿਦੈ ਬਿਚਾਰੀ ॥ ਇਹੀ ਰੀਤ ਜੋ ਸਾਚ ਉਚਾਰੀ ॥ ਤੌ ਆਵਨ ਭਾ ਨਿਫਲ ਹਮਾਰਾ ॥ ਭੋਗੋਂ ਅਪਨੋ ਕਰਮ ਉਦਾਰਾ ॥ ੩੯ ॥ ਨਹਿੰ ਅਬ ਸਿੱਖ ਬਨੋਂ ਮਨ ਆਯੋ ॥ ਅਸ ਪ੍ਰਕਾਰ ਸੰਸਾ ਉਪਜਾਯੋ॥ ਕਿਤਕ ਕਾਲ ਬੈਠਯੋ ਉਠ ਆਯੋ ॥ ਡੇਰੇ ਮਹਿਂ ਥਿਤ ਦਿਵਸ ਬਿਤਾਯੋ ॥ ੪੦ ॥ ਭਈ [2]ਜਾਮਨੀ ਜਬਹੂ ਆਇ ॥ ਸਿਹਜਾ ਪਰ [3]ਥਿਤ ਹ੍ਵੈ ਨਰ ਰਾਇ ॥ ਸੋਵਤ ਜਬ ਜੁਗ ਜਾਮ ਬਿਤਾਏ ॥ [4]ਅਦਭੁਤ ਸੁਪਨੋ ਤਹਿਂ ਛਿਨ ਆਏ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਭਾਈ ਕਲਿਆਨਾ ਨ੍ਰਿਪ ਕੋ ਲਿਆਵਨ ਪ੍ਰਸੰਗ ਬਰਨਨੰ ਨਾਮ ਦ੍ਵਾਦਸਮੋ ਮੰਦਰਹਿ ॥ ੧੨ ॥

ਦੋਹਿਰਾ ॥ ਸ੍ਰੀ ਗੁਰ ਨ੍ਰਿਪ ਮਨ ਜਾਨ ਕੈ ਅਸ ਬਿਧ ਸ੍ਵਪਨ ਦਿਖਾਇ॥
ਜਿਹ ਤੇ ਨ੍ਰਿਪ ਸੰਕਾ ਟਰੈ ਗੁਰ ਦਰਸੇ ਫਲ ਪਾਇ ॥ ੧ ॥

ਚੌਪਈ ॥ ਕਿਆ ਦੇਖੇ ਮਹਿ [5]ਬ੍ਰਿਧ ਬਹੁ ਹੋਵਾ ॥ ਬਧਯੋ ਕੁਟੰਬ ਬਹੁਤ ਹੀ [6]ਜੋਵਾ ॥ ਪੁਨ ਮ੍ਰਿਤ ਹੋਇ ਗਿਓ ਇਕ ਕਾਲਾ ॥ ਰਜਧਾਨੀ ਤਾ ਸ਼ੋਕ ਬਿਸਾਲਾ ॥ ੨ ॥ ਸਭ ਕੋ ਰੁਦਤ ਤਿਆਗ ਕਰ ਗਯੋ ॥ ਘਰ ਚੰਡਾਲ ਜਨਮ ਪੁਨ ਲਯੋ ॥ ਕਰਹਿਂ [7]ਦੁਲਾਰਨ ਸੁਤ ਕਹਿ ਸੋਇ। ਖਾਨ ਪਾਨ ਕਰ ਬ੍ਰਿਧ ਤਹਿਂ ਹੋਇ ॥ ੩ ॥ ਜਬ ਸੰਮਤ ਦਸ ਕੋ ਹੋਇ ਗਯੋ ॥ ਉਤਸ਼ਵ ਤੇ ਬਿਆਹਿ ਤਹਿਂ ਭਯੋ ॥ ਇਸੀ ਰੀਤ ਬੀਤਯੋ ਚਿਰ ਕਾਲਾ ॥ ਭਯੋ ਤਰਨ ਬਲਵਾਨ ਬਿਸਾਲਾ ॥ ੪॥ ਪੁਤ੍ਰ ਸੁਤਾ ਉਤਪਤ ਬਹੁ ਹੋਇ ॥ ਤਿਨ ਕਹੁ ਬਿਆਹਿ [8]ਮੁਦਤ ਬਹੁ ਜੋਇ ॥ ਹਰਖ ਸੋਕ ਧਾਰਤ ਤਿਨ ਮਾਹੀ ॥ ਦੁਖ ਸੁਖ ਦੇਖਤ ਐਧ

੧ ਰਾਜਾ ਪ੍ਰਿਥਵੀ ਦਾ ਪਾਲਕ। ੨ ਰਾਤ। ੩ ਇਸਥਿਤ ਬਿਰਾਜ ਗਏ। ੪ ਅਸਚਰਜ। ੫ ਬੁਢਾ ੬ ਦੇਖਿਆ। ੭ ਲਾਡ। ੮ ਉਤਸ਼ਾਹ।

ਨਿਬਾਹੀ ॥ ੫ ॥ ਜਨਮ ਚੰਡਾਲ ਪਾਇ ਕਰ ਭੋਗਾ ॥ ਭਯੋ ਮ੍ਰਿਤਕ ਤਿਹ ਤੇ ਵਧ ਸੋਗਾ ॥ ਇਹ ਸਭ ਸੁਪਨਾ ਪਾਇ [1]ਨਰਿੰਦ ॥ ਜਾਗ ਉਠਯੋ ਬਿਸਮਾਇ ਬਿਲੰਦ ॥੬॥ ਕਿਤਕ ਕਾਲ ਸੋਚਤ ਹੀ ਰਹਿਯੋ ॥ ਇਹੁ [2]ਦੁਰ ਸ੍ਵਪਨ ਕਹਾਂ ਮੈਂ ਲਹਯੋ ॥ ਭਈ ਪ੍ਰਭਾਤ ਸਿੱਖ ਇਕ ਗਯੋ ॥ ਗੁਰ ਕੋ ਹੁਕਮ ਸੁਨਾਵਤ ਭਯੋ ॥ ੭ ॥ ਹੇਤ ਸੈਰ ਕੇ ਬਨ ਦਿਸ ਚਹਯੋ ॥ ਚਲੋ ਸੰਗ ਗੁਰ ਐਸੇ ਕਹਯੋ ॥ ਸੁਨਕੇ ਕਰ ਸਨਾਨ ਨ੍ਰਿਪ ਤਬੈ ॥ ਤੁਰੰਗ [3]ਅਰੂੜਯੋ ਲੈ ਦਲ ਸਬੈ ॥ ੮ ॥ ਰਾਮਸਰਨ ਨ੍ਰਿਪ ਇਤ ਤੇ ਆਯੋ ॥ ਉਤ ਗੁਰੁ ਆਇ ਮੇਲ ਮੁਦਬਾਯੋ ॥ ਮਗ ਗਮਨੇ ਨ੍ਰਿਪ ਗੁਰਹਿੰ ਸੁਨਾਵਤ ॥ ਦੇਖਹੁ ਕਸ [4]ਅਖੇਰ ਮੈਂ ਘਾਵਤ ॥ ੯ ॥ ਗਏ ਦੂਰ ਕੇਤਕ [5]ਉਦਯਾਨਾ ॥ ਨਿਕਸਯੋ ਹਰਨ ਨ੍ਰਿਪਤ ਅਗਵਾਨਾ ॥ ਸਭ ਕੋ [6]ਬਰਜ ਆਪ ਹੀ ਧਾਯੋ ॥ ਕਿਤਕ ਕੋਸ [7]ਗੇ ਮ੍ਰਿਗ [8]ਲੁਪਤਾਯੋ ॥ ੧੦ ॥ ਭਯੋ [9]ਤ੍ਰਿਖਾਤਰ ਮੁਖ ਕੁਮਲਾਵਾ ॥ ਪਾਛੇ ਤੇ [10]ਭਟ ਕੋ ਨਹਿੰ ਆਵਾ ॥ ਇਤ ਉਤ ਫਿਰਕੇ ਹੇਰਨ ਕਰਯੋ ॥ ਦੂਰ ਜਾਇ ਇਕ ਗ੍ਰਾਮ ਨਿਹਰਯੋ ॥ ੧੧ ॥ ਤਿਸ ਕੇ ਨਿਕਟ ਬਿਰਛ ਕੋ ਦੇਖਾ ॥ ਉਤਰ ਪਰਯੋ ਭਾ [11]ਸ੍ਰਮਤ ਵਿਸੇਖਾ ॥ [12]ਤਰ ਕੇ ਸੰਗ ਬਾਂਧ ਕਰ [13]ਘੋਰਾ ॥ ਤਿੰਹ ਕੇ ਨਿਕਟ ਨੀਰ ਕੋ [14]ਟੋਰਾ ॥ ੧੨ ॥ ਕਰ ਪਗ ਮੁਖ ਜਲ ਸੰਗ [15]ਪਖਾਰੇ ॥ ਪੁਨ ਪੀ ਕਰ ਨਿਜ ਤ੍ਰਿਖਾ ਨਿਵਾਰੇ ॥ ਬੈਠ ਗਯੋ ਤਰ ਤਰ ਸੁਭ ਛਾਯਾ ॥ ਅਸ ਬਿਧ ਮਨ ਮਹਿੰ ਲੀਨ ਠਰਾਯਾ ॥ ੧੩ ॥ ਜਬਹਿ ਤਪਤ ਬੋਰੀ ਹੁਇ ਜਾਇ ॥ ਪੁਨ ਜੈ ਹੈਂ ਭਟ ਮਿਲ ਹੈਂ ਆਇ ॥ ਅਸਬਿਧ ਕਿਤਕ ਕਾਲ ਤਹਿੰ ਥਾਨਾ ॥ ਸ੍ਵਪਨ ਚੰਡਾਲ ਪੇਖ ਸੁਤ ਆਨਾ ॥ ੧੪ ॥ ਦੂਰ ਖਰੋ

---

੧ ਰਾਜਾ । ੨ ਛੁਪਿਆ ਹੋਇਆ ਸੁਪਨਾ । ੩ ਸਵਾਰ । ੪ ਕੁਛ ਸ਼ਿਕਾਰ ਮੈਂ ਮਾਰਦਾ ਹਾਂ । ੫ ਜੰਗਲ । ੬ ਰੋਕ ਕੇ । ੭ ਗਿਆ । ੮ ਛੁਪ ਗਿਆ । ੯ ਦੁਖੀ । ੧੦ ਸੂਰਮੇ । ੧੧ ਥਕੇਵਾਂ । ੧੨ ਦਰਖਤ ਨਾਲ । ੧੩ ਘੋੜਾ । ੧੪ ਟੋਲਿਆ । ੧੫ ਧੋਤੇ ।

ਹੇਰਤ ਲਲਚਾਵੈਂ ॥ ਕਰਤ ਤ੍ਰਾਸ ਪਰ ਨਿਕਟ ਨ ਆਵੈਂ ॥ ਇਹ ਤੋ ਪਿਤਾ ਹਮਾਰੋ ਅਹੈ ॥ ਜੋ ਮਰ ਗਯੋ ਸੁ ਛਲ ਹੀ ਲਹੈ ॥ ੧੫ ॥ ¹ਢੌਰਯੋ ਸਦਨ ਬਤਾਯੋ ਜਾਇ ॥ ਕਯੋਂ ਰੋਵਹੁ ਪਿਤ ਬੈਠਯੋ ਆਇ ॥ ਕਰਯੋ ਸੁ ਛਲ ਪਿਤ ਮਰਯੋ ਨ ਜਾਨਯੋ ॥ ਚਲ ਦੇਖੋ ਜੇ ਕਹਯੋ ਨ ਮਾਨਯੋ ॥ ੧੬ ॥ ਸੁਨਤ ²ਭਾਰਜਾ ਚਲ ਕਰ ਆਈ ॥ ਅਪਰ ਕੁਟੰਬ ਸੰਗ ਹੀ ਲਿਆਈ ॥ ਹੜ ਬੜਾਇ ਪਹੁਚੀ ਦੁਖਿਆਰੀ ॥ ਦੇਖਤ ਊਚੀ ਕੂਕ ਪੁਕਾਰੀ ॥ ੧੭ ॥ ਇਹੁ ਕਿਆ ਕੀਨ ਕੁਟੰਬਹਿੰ ਛੋਰਾ ॥ ਹਮ ਸਭ ਕੋ ਦੀਨਸ ਦੁਖ ਘੋਰਾ ॥ ਰੁਦਤ ਭਈ ਬਯਾਕੁਲ ਨਿਸ ਮਾਹੀਂ ॥ ਆਇ ਸਮੀਪ ਲੀਨ ਸੁਧ ਨਾਹੀਂ ॥ ੧੮ ॥ ਇਮ ਭਾਖਤ ਸਗਰੇ ਚਲ ਆਏ ॥ ਦੇਖ ਨ੍ਰਿਪਤ ਨੇ ਸਕਲ ਹਟਾਏ ॥ ਸੁਪਨੇ ਬਿਖੇ ਪਿਖੇ ਥੇ ਜੈਸੇ ॥ ਦੇਖਤ ਭਯੋ ਕੁਟੰਬੀ ਤੈਸੇ ॥ ੧੯ ॥ ਸੋ ਇਸਤ੍ਰੀ ਸੁਤ ³ਤਨੀਯਾ ਸੋਈ ॥ ਸੁਪਨੇ ਜਨਮ ਬਨੇ ਥੇ ਜੋਈ ॥ ਸਨੈ ਸਨੈ ਸਭ ਦੇਖਯੋ ਥਾਨ ॥ ਜਿਸ ਮਹਿੰ ਬਸਿਓ ਸੁ ਪਰਤ ਪਛਾਨ ॥੨੦॥ਸੁਪਨੇ ਅਰ ਤਿਨ ਪਿਖਤ ਬਿਚਾਰਤ ॥ ਕਹਾਂ ਭਈ ਅਚਰਜ ਕੌ ਧਾਰਤ ॥ ਸੋ ਨੇਰੇ ਹੋਇੰ ਨ੍ਰਿਪਤ ਹਟਾਵੈ ॥ ਬਚੈ ਆਪ ਜਿਮ ਛੋਹਨ ਨ ਪਾਵੈ॥ ੨੧ ॥ ਕਹਿ ਚੰਡਾਲਨੀ ਤੂੰ ਪਤ ਮੇਰੋ ॥ ਪੁਤ੍ਰ ਸੁਤਾ ਪਰਵਾਰ ਸੁ ਤੇਰੋ ॥ ਅਬ ਕਯਾ ਤੋਹਿ ਰਿਦੈ ਮੁਹਿ ਆਏ ॥ ਹਮ ਸੋਂ ਛੁਹੋ ਨ ਦੂਰ ਹਟਾਏ ॥ ੨੨ ॥ ਸੁਨ ਸੁਨ ਸਭ ਚੰਡਾਲ ਚਲ ਆਏ ॥ ਨ੍ਰਿਪ ਕੋ ਘੇਰ ਖਰੇ ਸਮਦਾਇ ॥ ਇਮ ਝਗਰਤ ਬੀਤਯੋ ਕਿਤ ਕਾਲਾ ॥ ਇਤਨੇ ਮਹਿੰ ਸਤਿਗੁਰੂ ਕ੍ਰਿਪਾਲਾ ॥ ੨੩ ॥ ⁴ਚਮੂ ਸੰਗ ਆਏ ਨ੍ਰਿਪ ਹੇਰਾ ॥ ⁵ਗਨ ਚੰਡਾਲ ਜਹਿੰ ਪਾਯੋ ਘੇਰਾ ॥ ਕਹਿ ਗੁਰ ਸਗਰੇ ਦੂਰ ਹਟਾਇ ॥ ਬੂਝਯੋ ਤਿਨ ਸੋਂ ਤਹਾਂ ਬਠਾਇ ॥ ੨੪ ॥ ਗੁਰ ਪ੍ਰਤਾਪ ਤੇ

੧ ਛਪਿਆ । ੨ ਲੜਕੀ । ੩ ਇਸਤ੍ਰੀ ਲੜਕੀ । ੪ ਫੌਜ । ੫ ਸਮੂੰਹ ।

ਸਭ ਭੈ ਪਾਇ ॥ ਅਸ ਬਿਧ ਗੁਰ ਢਿਗ ਅਰਜ਼ ਅਲਾਇ ॥ ਹਮਰੋ ਬੰਧੂ ਬੈਠਯੋ ਏਹੁ ॥ ਸਗਲ ਕੁਟੰਬ ਇਸੀ ਕੋ ਲੇਹੁ ॥ ੨੫ ॥ ਬਸਤ੍ਰ ਸ਼ਸਤ੍ਰ ਅਰ ਭੂਖਨ ਘੋਰਾ ॥ ਕਰ ਛਲ ਮਰਬੇ ਲਿਆਇ ਸੁ ਔਰਾ ॥ ਅਬ ਹਮ ਇਸ ਕੋ ਜਾਨ ਨ ਦੇਈ ॥ ਜਾਇ ਜਿ ਨਿਜ ਕੁਟੰਬ ਸੰਗ ਲੇਈ ॥ ੨੬ ॥ ਸ੍ਰੀ ਅਰਜਨ ਇਮ ਕਹਯੋ ਸੁਨਾਈ ॥ ਜੋ ਸਰਬੰਧੀ ਤੁਮ ਮ੍ਰਿਤ ਥਾਈ ॥ ਧਰਾ ਮਾਹਿੰ ਸੋ ਗਡਯੋ ਕਿ ਨਾਈ ॥ ਜੇ ਗਡਯੋ ਪਿਖਹੋ ਚਲ ਤਾਈ ॥ ੨੭ ॥ ਤਿਸ ਮਹਿੰ ਮੁਰਦਾ ਹੋਇ ਜਿ ਆਨੋ ॥ ਤੋ ਤੁਮਰੋ ਇਹੁ ਨਹੀ ਪਛਾਨੋ ॥ ਜੇ ਨਹਿੰ ਤਹਾਂ ਨਿਹਾਰੋ ਸੋਇ ॥ ਤੌ ਕਹਿਬੋ ਤੁਮਰੋ ਸਚ ਹੋਇ ॥ ੨੮ ॥ ਸੁਨਕੈ ਬਾਕ ਸਭਨ ਹੀ ਮਾਨੋਂ ॥ ਇਹੁ ਤੁਮ ਆਛੀ ਰੀਤ ਬਖਾਨੋ ॥ ਗਨ ਚੰਡਾਲ ਗੇ ਖੋਦ ਨਿਹਾਰਾ ॥ ਨਿਜ ਸਨਬੰਧੀ [1]ਸ਼ਵ ਦ੍ਰਿਸਟਾਰਾ ॥ ੨੯ ॥ ਤਬ ਚੰਡਾਰ ਸਕਲ ਬਿਸਮਾਏ ॥ ਬਹੁਰ ਕਹਿਨ ਕਿਛ ਨਿਕਟ ਨ ਆਏ ॥ ਭੂਪਤ ਕੋ ਚਢਾਇ ਕਰ ਚਾਲੇ ॥ ਅਪਨ ਪੁਰੀ ਕੋ ਪੰਥ ਸਮਾਲੇ ॥ ੩੦ ॥ ਸੰਧਯਾ ਲੌ ਚਲ ਕਰ ਤਿਹ ਆਏ ॥ ਨਿਜ ਨਿਜ ਡੇਰਨ ਬਸ ਸੁਖ ਪਾਏ ॥ ਨ੍ਰਿਪਤ ਸਕਲ ਨਿਸ ਚਿੰਤ ਬਿਤਾਈ ॥ ਭਾ ਅਚਰਜ ਕਛੁ ਲਖਯੋ ਨ ਜਾਈ ॥ ੩੧ ॥ ਭਈ ਪ੍ਰਾਤ ਗੁਰ ਲਗਯੋ ਦੀਵਾਨ ॥ [2]ਨਮ੍ਰ ਹੋਇ ਆਯੋ ਰਾਜਾਨ ॥ ਹਾਥ ਜੋਰ ਬਿਰਤਾਂਤ ਬਖਾਨਾ ॥ ਸੁਪਨ ਪਿਖਯੋ ਪਰਤੱਖ ਸੁ ਜਾਨਾ ॥ ੩੨ ॥ ਭਯੋ ਮੋਹਿ ਮਨ ਅਧਕ ਸੰਦੇਹੁ ॥ ਤੁਮ ਬਿਨ ਅਪਰ ਮਿਟਾਇ ਨ ਕੇਹੂ ॥ ਕ੍ਰਿਪਾ ਕਰਹੁ ਇਹੁ ਸਕਲ ਬਤਾਵਹੁ ॥ ਕਿਆ ਅਚਰਜ ਹੋਯੋ ਸਮਝਾਵਹੁ ॥ ੩੩ ॥ ਇਮ ਨ੍ਰਿਪ ਬਿਨੈ ਸੁਨੀ ਜਗਨਾਥ ॥ [3]ਬ੍ਰਿਧ ਦਿਸ ਨੈਨ ਕਿਯੇ ਹਿਤ ਸਾਥ ॥ ਸ੍ਰੀ ਸਤਿਗੁਰ ਆਇਸ ਬ੍ਰਿਧ ਪਾਇ ॥ ਕਹਿਤ ਭਯੋ ਨ੍ਰਿਪ ਸੋਂ ਇਸ ਭਾਇ ॥ ੩੪ ॥ ਹੇ ਨ੍ਰਿਪ ਤੋ ਮਨ ਸੰਕ

੧ ਮੁਰਦਾ। ੨ ਨਿੰਮ੍ਰਤਾ ਸਹਿਤ। ੩ ਬਾਬਾ ਬੁਢਾ ਜੀ।

ੁਠਾਈ ॥ ਲੇਖ ਨ ਮਿਟੈ ਸਿੱਖ ਕਿਯੋਂ ਥਾਈ ॥ ਲਿਖਤਾ ਪ੍ਰਭ ਕੋ ਕੋ
ਹਿੰ ਖੋਵਤ ॥ ਤਊ ਸਹਾਇਕ ਸਤਿਗੁਰ ਹੋਵਤ ॥ ੩੫ ॥ ਜਨਮ
ਪਾਵਨੋ ਘਰ ਚੰਡਾਲ ॥ ਤੋਹਿ ਭਾਗ ਮਹਿੰ ਲਿਖਯੋ ਅਕਾਲ ॥ ਸਦਨ
ਤਿਆਗ ਕੈ ਤੂ ਚਲ ਆਯੋ ॥ ਸਤਿਗੁਰ ਆਗੈ ਸੀਸ ਨਿਵਾਯੋ॥੩੬॥
ਧਰੇ ਪਦਾਰਥ ਆਨ [1]ਉਪਾਇਨ॥ਕਰ ਸਰਧਾ ਪਰਸੇਕਰ [2]ਪਾਇਨ॥
ਜਾਂਤੇ ਸਤਿਗੁਰ ਭਏ ਸਹਾਇ ॥ ਸੁਪਨੇ ਮਹਿੰ ਸੋ ਦੀਨ ਬਿਤਾਇ ॥
੩੭ ॥ ਜਨਮ ਚੰਡਾਲ ਜੋ ਧਰਨੋ ਹੁਤੋ ॥ ਸੋ ਇਕ ਜਾਮਨ ਮਹਿੰ ਧਰ
[3]ਬਿਤੋ ॥ ਭਰਮ ਹੁਤੋ ਤੇਰੇ ਮਨ ਮਾਹੀਂ ॥ ਲਿਖਿਆ ਮੇਟ ਸਕੈ ਕੋ
ਨਾਹੀਂ ॥ ੩੮ ॥ ਤੌ ਸਹਾਇਤਾ ਗੁਰ ਕਿਆ ਕਰੈ ॥ ਨਿਫਲਹਿ ਇਮ
ਸੰਸੇ ਤੁਮ ਧਰੈ ॥ ਸੋ ਬਿਧ ਤੁਮ ਕੋ ਕਰ ਦਿਖਰਾਈ ॥ ਇਮ ਸ੍ਰੀ
ਸਤਿਗੁਰ ਹੋਇ ਸਹਾਈ ॥ ੩੯ ॥ ਮਹਾਂ ਕਸ਼ਟ ਤੇ ਲੇਤ ਬਚਾਇ ॥
ਜੋ ਸਿਖ ਬਨਹੈ ਸ਼ਰਧਾ ਲਾਇ ॥ ਸੁਨ ਕੈ ਨ੍ਰਿਪ ਗਦ ਗਦ ਹ੍ਵੈ ਗਯੋ॥
ਗੁਰ ਪਗ [4]ਮਹਿਦ ਪ੍ਰੇਮ ਉਪਜਯੋ ॥ ੪੦ ॥ ਕਹਿ ਮਹਿ ਦੀਨ
ਪਰਯੋ ਦਰਬਾਰ ॥ ਕਰੋ ਸਿੱਖ ਕੀਜਹਿ [5]ਭਵ ਪਾਰ॥ਨਿਜ ਚਰਣਾਮ੍ਰਿਤ
ਮੁਝ ਕੌ ਦੇਵਹੁ ॥ ਮਨ ਸਿੱਖੀ ਮਹਿੰ ਥਿਰ ਕਰ ਲੇਵਹੁ ॥ ੪੧ ॥
ਸਰਧਾ ਅਚਲ ਦੇਖ ਸ੍ਰੀ ਅਰਜਨ ॥ਸੰਸੇ ਮਿਟੇ ਭਯੋ ਅਬ ਸੁਧ ਮਨ॥
ਤਬ ਜਲ ਕੋ ਮੰਗਵਾਇ ਸੁ ਲੀਨ ॥ [6]ਪਦ ਅਰਬਿੰਦ ਪਖਾਰਨ
ਕੀਨ ॥ ੪੨ ॥ ਸਹਿਤ [7]ਭਾਰਜਾ ਭੂਪਤ ਪੀਵਾ ॥ ਸਤਿਗੁਰ ਕੋ
ਸਿਖ ਮਨ ਤੇ ਥੀਵਾ ॥ ਪੁਨ ਗੁਰ ਸਿਖ ਕਲਯਾਨ ਬੁਲਾਯੋ ॥ ਇਹ
ਉਪਕਾਰੀ ਤੁਮ ਕੋ ਲਿਆਯੋ ॥੪੩॥ ਇਸ ਕੋ ਪੂਜਨ ਕਰੋ ਵਿਸ਼ੇਸ਼॥
ਸੁਨ ਸ੍ਰੀ ਗੁਰ ਕੇ ਬਾਕ ਨਰੇਸ਼॥ ਕਹਿਤ ਭਯੋ ਇਹੁ ਮੇਰੋ ਈਸ ॥
ਉਰ ਸਿਮਰੋਂ ਮੈਂ ਧਰ ਪਦ ਸੀਸ ॥ ੪੪ ॥ ਕੇਤਕ ਦਿਨ ਸਤਿਗੁਰ

---

੧ ਭੇਟਾ । ੨ ਚਰਨ । ੩ ਗੁਜ਼ਾਰੇ । ੪ ਬਹੁਤ । ੫ ਸੰਸਾਰ ਤੋਂ ਪਾਰ । ੬ ਚਰਨ ਕਮਲਾਂ ਨੂੰ ਧੋਣਾ ਕੀਤਾ । ੭ ਔਰਤ ।

ਕੇ [੧]ਤੀਰ ॥ ਰਹਿਤ ਭਯੋ ਭੂਪਤ ਮਤ ਧੀਰ ॥ ਬਹੁਤ ਭਾਂਤ ਕੇ ਸੁਨ ਉਪਦੇਸ਼ ॥ ਪ੍ਰਭ ਕਾ ਸਿਮਰਨ ਕਰਹਿ ਹਮੇਸ਼ ॥ ੪੫ ॥ ਮੰਦਰ ਪਰ ਬਹੁ [੨]ਕਨਕ ਚਢਾਯੋ ॥ ਧਨ ਅਪਨਾ ਬਹੁ ਸੁਫਲ ਕਰਾਯੋ ॥ ਬਹੁਰੋ ਬਿਦਾ ਹੋਨ ਕੋ ਚਾਹਯੋ ॥ ਹਾਥ ਜੋਰ ਕਰ ਬਿਨੈ ਅਲਾਯੋ ॥ ੪੬ ॥ ਲੇ ਆਗਯਾ ਚਰਨਨ ਪਰ ਪਯੋ ॥ ਅਪਨ ਸੰਗ ਕਲਯਾਨਾ ਲਯੋ ॥ ਨਿਜ ਰਜਧਾਨੀ ਪ੍ਰਾਪਤ ਹੋਵਾ॥ਰਾਜ [੩]ਸ੍ਰੇਯ ਜੁਤ ਸਗਰੋ ਜੋਵਾ॥੪੭॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਨ੍ਰਿਪ ਰਾਮ ਸਰਨ ਸਿਖ ਹੋਵਨ ਪ੍ਰਸੰਗ ਬਰਨਨੰ ਨਾਮ ਤ੍ਰੋਦਸਮੋਂ ਮੰਦਰਹਿ ॥ ੧੩ ॥

ਦੋਹਿਰਾ ॥ ਬੁੱਧੂ ਨਾਮ [੪]ਕੁਲਾਲ ਇਕ ਸਤਿਗੁਰ ਕੋ ਸਿਖ ਧੀਰ ॥
ਲਵ ਪੁਰ ਮੈਂ ਤਿਸ ਕੋ ਸਦਨ ਆਤ ਗੁਰੂ ਕੇ ਤੀਰ ॥ ੧ ॥

ਚੌਪਈ ॥ ਸਿੱਖਨ ਕੀ ਬਹੁ ਸੇਵਾ ਕਰਈ ॥ ਧਰਮ ਕਿਰਤ ਕੀ ਜੀਵਾ ਧਰਈ ॥ ਲਾਇ ਈਟਕਾ ਕੇਰ ਪਜਾਵੈ ॥ ਬੇਚਹਿ ਪੁਰ ਮਹਿੰ ਗੁਜਰ ਚਲਾਵੈ ॥ ੨ ॥ ਏਕ ਬਾਰ ਤਿਨ ਕੀਨ [੫]ਪਜਾਵਾ ॥ ਕਈ ਹਜ਼ਾਰ ਦਰਬ ਕੋ ਲਾਵਾ ॥ ਬ੍ਰਿੰਦ ਮਜੂਰ ਕਾਰ ਕੋ ਕਰਤੇ ॥ [੬]ਈਧਨ ਅਧਕ ਈਟਕਾ ਧਰਤੇ ॥ ੩ ॥ [੭]ਗਿਰ ਸਮ ਊਚੋ ਚਿਨ ਕਰ ਕੀਨਾ ॥ ਰਹੇ ਸਕੇਲਤ ਬਹੁਤ ਮਹੀਨਾ ॥ ਲਾਗਤ ਰਹਿਯੋ ਅਧਕ ਹੀ ਦਰਬਾ ॥ ਲੀਨ [੮]ਬਣਕ ਤੇ [੯]ਰਿਣ ਕਰ ਸਰਬਾ ॥੪॥ ਬੁੱਧੂ ਮਨ ਬਿਚਾਰ ਕਰ ਨੀਕੇ ॥ ਪ੍ਰਿਥਮ ਪੂਜੀਅਹਿ ਪਦ ਗੁਰ ਜੀ ਕੇ ॥ ਹੁਇ ਨਿਰਬਿਘਨ ਸੁ ਕਾਜ ਸਮਾਪਤ ॥ ਇਹੁ ਮਹਿਮਾ ਸਤ ਸੰਗਤ ਭਾਖਤ ॥ ੫ ॥ ਇਮ ਮਨ ਠਾਨ ਕੀਨ ਪ੍ਰਸਥਾਨਾ ॥ ਪਹੁੰਚ ਸੁਧਾ ਸਰ ਕੀਨ ਸਨਾਨਾ ॥ ਜਪੁਜੀ ਪਾਠ ਸੁ ਪ੍ਰੇਮ ਬਖਾਨਾ ॥ ਹਰ

੧ ਪਾਸ । ੨ ਸੋਨਾਂ । ੩ ਸ੍ਰਿਜ ਕੇ । ੪ ਆਵਿਆਂ ਦੇ ਪਕਾਣ ਵਾਲੇ ਨੂੰ ਕੁਲਾਲ ਕਹਿੰਦੇ ਹਨ । ੫ ਆਵਾ । ੬ ਲਕੜਾਂ । ੭ ਪਹਾੜ । ੮ ਬਾਣੀਆਂ । ੯ ਕਰਜ਼ਾ ।

ਮੰਦਰ ਗੁਰ ਢਿਗ ਪ੍ਰਸਥਾਨਾ ॥ ੬॥ ਗਾਇੰ ਰਬਾਬੀ ਰਾਗਨ [1]ਚਾਰੂ॥
ਜਿਨ ਸੁਨਬੇ ਫਲ ਪਾਹਿ ਉਦਾਰੂ॥ ਦਾਸ [2]ਚਮਰ ਲੈ ਸੀਸ ਢੁਰਾਵੈ॥
ਗੁਰੂ ਸਿੰਘਾਸਨ ਸ਼ੋਭਾ ਪਾਵੈਂ॥ ਧਨ ਕੋ ਢੇਰ ਅਗਾਰੀ ਪਰਯੋ॥ ਸਿਖ
ਚਹੁ ਦਿਸ ਪਰਵਰਯੋ॥ ੭ ॥ ਬੁੱਧੂ ਜਾਇ [3]ਉਪਾਇਨ ਧਰੀ ॥ ਤਬ
ਅਰਦਾਸ [4]ਮੇਵਰੇ ਕਰੀ ॥ ਸ੍ਰੀ ਗੁਰ ਜੀ ਇਹੁ ਸਿਖ ਤੁਮਾਰਾ ॥
[5]ਜਾਚਤ ਰਾਵਰ ਸਿਦਕ ਉਦਾਰਾ ॥ ੮ ॥ ਬਹੁ ਧਨ ਸੰਗ [6]ਪਜਾਵਾ
ਲਾਇਵ ॥ ਤਹਿ ਸਿਧ ਹੇਤ ਇਤੈ ਚਲ ਆਇਵ॥ ਪਾਕਹਿ ਨੀਕੋ
ਬਾਕ ਤੁਮਾਰਾ ॥ ਚਹਿਤ ਕਹਾਯੋ ਹ੍ਵੈ ਨ ਬਿਗਾਰਾ ॥ ੯ ॥ ਕਰਨਾ ਭਰੇ
ਰਸੀਲੇ ਨੈਨ ॥ ਸੁਨ ਇਸ ਕੋ ਪਿਖ ਕਰ ਕਹਿ ਬੈਨ॥ ਕਾਰਜ ਤੋਰ
ਸਿੱਧ ਹ੍ਵੈ ਜਾਇ॥ ਸੇਵਹੁ ਸਿੱਖਨ ਕੋ ਮਨ ਲਾਇ ॥ ੧੦ ॥ ਪਾਕ
ਈਟਕਾ ਹੋਵਹਿੰ ਨੀਕੇ॥ਕਰੋ ਮਨੋਰਥ ਪੂਰਨ ਜੀ ਕੇ॥ਇਮ ਸੁਨਕੇ ਤਬ
ਬੰਦਨ ਠਾਨੀ ॥ ਪੁਨ ਆਯੋ ਲਵ ਪੁਰੀ ਮਹਾਨੀ ॥ ੧੧ ॥ ਸਦਨ
ਮਾਹਿੰ ਆ ਕੀਨਸ ਤਿਆਰੀ ॥ ਭੋਜਨ ਸ੍ਵਾਦਲ ਅਨਕ ਪ੍ਰਕਾਰੀ ॥
ਸਿਖ ਸੰਗਤ ਬਹੁਤੇ ਬੁਲਵਾਏ ॥ ਬਹੁ ਆਦਰ ਦੇ ਕਰ ਬਠਲਾਏ ॥
੧੨ ॥ ਪ੍ਰਿਥਮੈਂ ਕੀਰਤਨ ਕੋ ਕਰਵਾਯੋ ॥ ਗਾਇ ਰਬਾਬੀ ਸ਼ਬਦ
ਸੁਨਾਯੋ॥ ਕਰ ਅਰਦਾਸ ਬ੍ਰਤਾਇ [7]ਅਹਾਰਾ ॥ [8]ਅਚਵਨ ਕੀਨ
ਅਨੇਕ ਪ੍ਰਕਾਰਾ ॥ ੧੩ ॥ ਤ੍ਰਿਪਤ ਭਈ ਸਭ ਸੰਗਤ ਆਛੈ॥ ਏਕ
ਸਿੱਖ ਚਲ ਆਯੋ ਪਾਛੈ॥ ਕਰੀ ਜਾਚਕਾ ਦੇਹੁ ਅਹਾਰੇ ॥ ਗੁਰ ਹਿਤ
ਤੈਂ ਕੀਨਸ ਅੰਨ ਤਿਆਰੇ ॥੧੪॥ ਕਹਿਤ ਭਯੋ ਅਬ ਬਰਤਯੋ ਸਾਰੋ॥
ਪੂਰਬ ਆਵਤ ਕਰਤ ਅਹਾਰੋ॥ ਸਭ ਸੰਗਤ ਨੇ ਹਾਥ [9]ਪਖਾਰੇ ॥
ਖਰੇ ਹੋਇ ਅਰਦਾਸ ਉਚਾਰੇ॥ ੧੫॥ ਸ੍ਰੀ ਸਤਿਗੁਰੁ ਬੁੱਧੂ ਸਿਖ ਤੋਰੋ॥
ਭੋਜਨ ਸਿੱਖ ਅਚਾਇ ਘਨੇਰੋ॥ ਰਾਸ [10]ਪਜਾਵਾ ਆਇ ਇਸੀ ਕੋ ॥

---

੧ ਸੁੰਦਰ। ੨ ਚੌਰ। ੩ ਭੇਟਾ। ੪ ਮਸੰਦ ਨੇ। ੫ ਮੰਗਤਾ।
੬ ਆਵੇ ਤੇ। ੭ ਭੋਜਨ। ੮ ਛਕਣਾ। ੯ ਧੋਤੇ। ੧੦ ਆਵਾ।

ਤੁਮ ਕਰਨਾ ਤੇ ਪਾਕਹਿ ਨੀਕੋ ॥ ੧੬ ॥ ਸੁਨ ਸਿਖ [1]ਲੱਖੂ ਊਚ ਉਬਾਚਾ ॥ ਬੁੱਧੂ ਰਹਿਯੋ ਪਚਾਵਾ ਕਾਚਾ ॥ ਹੇਰ ਛੁਧਾਤਰ ਦਯੋ ਨਹਾਰਾ ॥ ਨਹਿੰ ਪਾਕੈ ਭਾ ਦੋਸ਼ ਉਦਾਰਾ ॥ ੧੭ ॥ ਸੁਨ ਬੁੱਧੂ ਲੱਖੂ ਸੰਗ ਕਹੈ ॥ ਬਡਾ ਨਵੀਨ ਸਿੱਖ ਤੂੰ ਅਹੈਂ ॥ ਮਮ ਕਾਰਜ ਹਿਤ ਗੁਰੂ ਉਬਾਚਾ ॥ ਪਕੈ ਪਜਾਵਾ ਰਹੈ ਨ ਕਾਚਾ ॥ ੧੮ ॥ ਐਸੋ ਕੌਨ ਜੋ ਵਾਕ ਮਿਟਾਵੈ ॥ ਤੂੰ ਸਿਖ ਬਡੋ ਸ੍ਰਾਪ [2]ਉਗਲਾਵੈ ॥ ਕਹਿ ਲੱਖੂ ਮੈਂ ਸਿਖ ਗੁਰ ਕੇਰਾ ॥ ਕਾਚੋ ਰਹੈ ਪਚਾਵਾ ਤੇਰਾ ॥ ੧੯ ॥ ਅਸ ਕਹਿ ਲੱਖੂ ਕੀਨ ਪਜਾਨਾ ॥ ਬੁੱਧੂ ਬੰਨੀ ਦੀਨ ਲਗਾਨਾ ॥ ਕਿਤਕ ਦਿਵਸ ਮਹਿੰ ਦੇਖਯੋ ਜਾਇ ॥ [3]ਪਿਲਕਾ ਈਂਟ ਦੇਖ ਦੁਖ ਪਾਇ ॥ ੨੦ ॥ ਚਕ੍ਰਿਤ ਚਿਤ [4]ਤੂਸਨ ਕਰਿ ਖਰਯੋ ॥ਮੂਲ ਨਫਾ ਸਭ ਘਾਟਾ ਪਰਿਯੋ॥ ਬਹੁਤ ਬਿਸੂਰਤ [5]ਰਿਣ ਤੇ ਤ੍ਰਾਸਾ ॥ ਕਿਆ ਕਰਹੋਂ ਮੈਂ ਕਰਦਮ ਫਾਸਾ ॥ ੨੧ ॥ ਕਰੀ ਧੀਰ ਗੁਰ ਬਚਨ ਬਿਚਾਰਾ ॥ ਤਬ ਲਵ ਪੁਰ ਤੇ ਤੁਰਤ ਪਧਾਰਾ ॥ ਆਇ [6]ਸੁਧਾਸਰ ਬੰਦਨ ਠਾਨੀ ॥ ਬਹੁਰ ਬਾਰਤਾ ਅਪਨ ਬਖਾਨੀ ॥ ੨੨ ॥ ਰਾਵਰ ਬਾਕ ਭਰੋਸਾ ਧਾਰ ॥ ਗੁਰ ਸੰਗਤ ਕੋ ਦਯੋ ਅਹਾਰ ॥ ਤਊ [7]ਪਚਾਵਾ ਕਾਚਾ ਰਹਯੋ ॥ ਮੂਲ ਨਫਾ ਕੁਛ ਹਾਥ ਨ ਲਹਯੋ ॥ ੨੩ ॥ ਸਤਿਗੁਰ ਕਹਯੋ ਜੁ ਸੰਗਤ ਭੋਜਨ ॥ ਬਿਰਥਾ ਗਏ ਤਹਾਂ ਤੇ ਕੋ ਜਨ ॥ ਭਯੋ ਦੋਸ ਕਛ ਲੇਹ ਬਿਚਾਰੀ ॥ ਸੁਨ ਬੁੱਧੂ ਕਰ ਜੋਰ ਉਚਾਰੀ ॥ ੨੪ ॥ ਸਭ ਪਰਸੰਨ ਹੋਇ ਜਬ ਖਾਇ ॥ ਏਕ ਸਿੱਖ ਤਬ ਜਾਚਏ ਆਇ ॥ ਤਿਸ ਕੋ ਨਹਿੰ ਅਹਾਰ ਮਹਿੰ ਦੀਨਾ ॥ ਕਾਚੋ ਰਹੈ ਤਾਹਿ ਬਚ ਕੀਨਾ ॥ ੨੫ ॥ ਸੁਨ ਸਤਿਗੁਰ ਨੇ ਤੂਸਨ ਠਾਨੀ ॥ ਬੁੱਧੂ ਕੇ ਚਿਤ ਚਿੰਤ ਮਹਾਨੀ ॥ ਨੀਚੀ [8]ਗ੍ਰੀਵ [9]ਬਿਸੂਰਤ ਭਾਰੀ ॥ ਕਹਿੰ ਤੇ ਦੇਹੁ ਦਰਬ ਰਿਣ ਭਾਰੀ ॥੨੬॥

---

੧ ਭਾਈ ਲਖੂ ਨੇ ਉਚੀ ਉਚੀ ਕਿਹਾ ਬੁਧੂ ਦਾ ਆਵਾ ਕਚਾ। ੨ ਉਲਟਾਵੇਂ। ੩ ਇਟਾਂ ਪੀਲੀਆਂ। ੪ ਚੁਪ ਹੋਕੇ। ੫ ਕਰਜ਼ਾ। ੬ ਅੰਮ੍ਰਿਤਸਰ। ੭ ਆਵਾ। ੮ ਗਰਦਨ। ੯ ਦੁਖੀ।

ਭਯੋ ਅਧੀਰਜ ਪੀਰ ਘਨੇਰੀ ॥ ਕਹਾਂ ਹੋਇ ਹੈ ਗਤ ਅਬ ਮੇਰੀ ॥
ਕਿਤਕ ਕਾਲ ਜਬ ਬੈਠੇ ਰਹਯੋ ॥ ਕਰਨਾ ਕਰੀ ਗੁਰੂ ਪੁਨ ਕਹਯੋ ॥
੨੭ ॥ ਹੇ ਬੁੱਧੂ ਤੈਂ ਨੀਕ ਨ ਠਾਨਯੋ ॥ ਸਿੱਖ [1]ਅਤਿਥ ਕੋ [2]ਛੁਧਤ ਨ
ਜਾਨਯੋ ॥ ਗੁਰ ਸਿੱਖਜਨ ਕੇ ਬਾਕ ਅਚਲ ਹੈਂ ॥ ਕਰੋਂ ਹਟਾਵਨ
ਨਹਿੰ ਮਮ ਬਲ ਹੈ ॥ ੨੮ ॥ ਮੋਹਿ ਕਹੇ ਕੋ ਸਿੱਖ ਹਟਾਵੈ ॥ ਤਿਨ
ਕੋ ਕਹਿਬੋ ਕੌਨ ਮਿਟਾਵੈ ॥ ਜੋ ਸੰਗਤ ਹਿਤ ਕਰ ਆਹਾਰੇ ॥ ਛੁਧਤ ਨ
ਜਾਨ ਦੇਤ ਨਿਜ ਦ੍ਵਾਰੇ ॥ ੨੯ ॥ ਤੌ ਪੂਰਨ ਗੁਰ ਪਰਬ ਪਛਾਨੋ ॥
ਨਾਹਿੰ ਤ [3]ਊਰੋ ਰਹਿ ਚਿਤ ਜਾਨੋ ॥ਇਹੁ ਮੇਰੀ ਸਿਖ ਮਾਨਹਿੰ ਜੇਈ॥
ਕਾਰਜ ਲਹੈਂ ਸਪੂਰਨ ਤੇਈ ॥ ੩੦ ॥ ਗੁਰ ਸਿੱਖਨ ਤੇ ਭੈ ਨਿਤ
ਕਰਨੋ ॥ ਕਬਹੂ ਅਨਾਦਰ ਨਹਿੰ ਮਨ ਧਰਨੋ ॥ ਸਿੱਖ ਬਚਨ ਕੋ
ਜਾਨਹਿੰ ਮੀਠੇ ॥ ਸਨਮੁਖ ਮਿਲਹਿ ਲਹੈ ਸੁਖ [4]ਈਠੇ ॥ ੩੧॥ ਅਬ
ਨ ਚਿੰਤ ਕਰ ਰਿਦੈ ਮਝਾਰੇ ॥ ਕਾਰਜ ਤੇਰੋ ਦੇਹਿੰ ਸਵਾਰੇ ॥ ਬਹੁਰ ਨ
ਕਰੋ ਕਬਹੁ ਅਸ ਬਾਤ ॥ ਸਿੱਖ ਅਨਾਦਰ ਹ੍ਵੈ ਦਿਨ ਰਾਤ ॥ ੩੨ ॥
ਕਾਚੀ ਈਂਟ ਪਚਾਵੇ ਜੋਇ ॥ ਬਿਕਹਿੰ ਮੋਲ ਪਾਕੀ ਕੇ ਸੋਇ ॥
ਰਿਣ ਉਤਰਹਿ ਅਰ ਨਫਾ ਸੁ ਪਾਵੈਂ ॥ ਸਿੱਖਨ ਸੇਵਹੁ ਸੁਖੀ ਰਹਾਵੈਂ
॥ ੩੩ ॥ ਬਚ ਕਹਾਇ ਬੰਦਨ ਕਰ ਗਯੋ ॥ ਈਟਹਿੰ ਜਾਇ
ਨਿਕਾਸਤ ਭਯੋ ॥ ਲਗੀ ਝਰੀ ਬਰਖਾ ਬਹੁ ਹੋਈ ॥ ਅਪਰ ਪਚਾਵਾ
ਰਹਾ ਨ ਕੋਈ ॥ ੩੪ ॥ ਨੀਂਵ [5]ਦੁਰਗ ਕੀ ਭਗਨੀ ਤਬੈ ॥ ਨਰ
ਪਤਸ਼ਾਹੀ ਖੋਜਤ ਸਬੈ ॥ ਨਹੀਂ ਈਟਕਾ ਪ੍ਰਾਪਤ ਤਿਨ ਕੋ ॥ ਕਾਰਜ
ਬਨਯੋ ਜਰੂਰੀ ਜਿਨ ਕੋ ॥ ੩੫ ॥ ਸੁਧ ਕੋ ਸੁਨ ਬੁੱਧੂ ਬੁਲਵਾਇਵ ॥
ਮੋਲ ਈਟਕਾ ਕੇਰ ਬਨਾਇਵ ॥ ਜਿਮ ਪਾਕੀ ਤਿਮ ਕਾਚੀ ਦੇਵੈਂ ॥
ਬਾਧ ਘਾਟ ਅਪਰ ਨ ਕਛੁ ਲੇਵੈਂ ॥ ੩੬ ॥ ਸੁਨ ਬੁੱਧੂ ਦੀਨੀ

[1] ਸਾਧੂ। [2] ਭੁਖਾ। [3] ਖਾਲੀ। [4] ਚੰਗੇ ਸੁਖ।
[5] ਕਿਲੇ ਦੀ।

ਤਤਕਾਲੇ ॥ ਮੂਲ ਨਫਾ ਸਭ ਪਰਯੋ [1]ਪਾਲੇ ॥ ਗੁਰ ਮਹਿਮਾ ਕੋ ਲਖਯੋ ਬਿਸਾਲੇ ॥ ਨਿਜ ਸਿਖ ਬਾਕ ਅਟੱਲ ਦਿਖਾਲੇ ॥ ੩੭ ॥ ਪਾਕੀ ਕੇ ਮੂਲ ਕਾਚ ਬਿਕਾਈ ॥ ਸੁਨ ਕੈ ਗੁਰ ਸਿੱਖਨ ਸਮਦਾਈ ॥ ਧੁਰ ਕੀ ਬਾਣ ਇਹੀ ਪ੍ਰਭ ਕੇਰੀ ॥ ਸਿੱਖਨ ਸਭ ਬਿਚਾਰ ਕਰ ਹੇਰੀ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਭਾਈ ਬੁੱਧੂ ਪ੍ਰਸੰਗ ਬਰਨਨੰ ਨਾਮ ਚਤਰਦਸਮੋ ਮੰਦਰਹਿ ॥ ੧੪ ॥

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਬੈਠੇ ਬੀਚ ਦੀਵਾਨ ॥
ਪਿੰਡ ਬਡਾਲੀ ਸਿੱਖ ਬਹੁ ਆਏ ਬੰਦਨ ਠਾਨ ॥ ੧ ॥

ਚੌਪਈ ॥ ਹਾਥ ਜੋਰ ਕਰ ਬਿਨੈ ਉਚਾਰੀ ॥ ਹੇ ਸਤਿਗੁਰ ਭੀ ਕ੍ਰਿਪਾ ਤੁਮਾਰੀ ॥ ਧਰਮਸਾਲ ਸੰਗਤ ਬਨਵਾਈ ॥ ਰੁਚਰ ਤਯਾਰ ਭੀ ਅਤ ਮਨ ਭਾਈ ॥ ੨ ॥ ਅਬ ਸੰਗਤ ਕੀ ਬਿਨਤੀ ਏਹੀ ॥ ਰਾਵਰ ਚਲੋ ਦਰਸ ਤਹਿੰ ਦੇਹੀ ॥ ਦੇਖ ਪ੍ਰੀਤ ਸਿੱਖਨ ਤਿਸ ਬੇਰਾ ॥ ਤਯਾਰ ਭਏ ਸਤਿਗੁਰ ਬਿਨ ਬੇਰਾ ॥ ੩ ॥ ਖਾਸਾ ਤਬ ਸਿੱਖਨ ਮੰਗਵਾਯੋ ॥ ਗੁਰ ਅਰੂਢ ਸਿੱਖਨ ਉਚਵਾਯੋ ॥ ਸਬਦ ਪੜ੍ਹੈਂ ਬਹੁ ਸੰਖ ਬਜਾਵੈਂ ॥ ਫੂਲਨ [2]ਅੰਜਲ ਬਹੁ ਬਰਖਾਵੈਂ ॥ ੪ ॥ ਅਸ ਬਿਧ ਮੰਗਲ ਕਰ ਬਹੁ ਭਾਰੀ ॥ ਆਨ ਪਹੂਚੇ ਬੀਚ [3]ਬਡਾਰੀ ॥ ਧਰਮਸਾਲ ਮਹਿੰ ਉਤਰੇ ਆਈ ॥ ਸਿਖ ਸੰਗਤ ਕੀ ਆਸ ਪੁਰਾਈ ॥ ੫ ॥ ਸੰਗਤ ਬਹੁ [4]ਕਰਾਹ ਕਰਵਾਯੋ ॥ ਸ਼ਬਦ ਅਨੰਦ ਪਠੈ ਬਰਤਾਯੋ ॥ [5]ਗਿਰਦ ਨਵਾ ਕੀ ਸੰਗਤ ਜੋਊ ॥ ਆਵਤ ਭੇ ਦਰਸੇ ਗੁਰ ਸੋਊ ॥ ੬ ॥ ਰੈਨ ਦਿਵਸ ਤਿਹ ਕੀਰਤਨ ਹੋਵੈ ॥ ਦੇਗ ਅਤੋਟ ਚਲੈ ਸਮ ਦੋਵੈ ॥ ਅਸ ਪ੍ਰਕਾਰ ਦਿਨ ਤੀਨ ਬਿਤਾਏ ॥ ਪੁਨ ਨਿਜ ਪੁਰ ਕੋ ਆਵਨ ਚਾਏ ॥

੧ ਪਲੋ ਵਿਚ । ੨ ਬਕ ਫੁਲਾਂ ਦੇ ਭਰ ਭਰ ਕੇ । ੩ ਵਡਾਲੀ ਸਾਹਿਬ ।
੪ ਕੜਾਹ ਪ੍ਰਸ਼ਾਦਿ । ੫ ਨੇੜੇ ਤੇੜੇ ਦੀ ਸੰਗਤ ।

੭ ॥ ਤਬ ਸਭ ਸਿਖਨੀਆਂ ਮਿਲ ਆਈ ॥ ਪਦ ਪਾਵਨ ਢਿਗ ਬਿਨੈ ਅਲਾਈ ॥ ਹੇ ਸਤਿਗੁਰ ਤੁਮ ਅੰਤਰਜਾਮੀ ॥ ਹਮਰੇ ਮਨ ਕੀ ਜਾਨਹੁ ਸ੍ਵਾਮੀ ॥ ੮ ॥ ਜਸ ਬਿਧ ਸਿੱਖਨ ਆਸ ਪੁਜਾਈ ॥ ਦਯੋ ਦਰਸ ਇਸ ਥਲ ਮਹਿੰ ਆਈ ॥ ਤੈਸੇ ਮਾਤਾ ਜੀ ਭੀ ਆਵੈਂ ॥ ਹਮ ਸਭ ਇਤ ਉਨ ਦਰਸਨ ਪਾਵੈਂ ॥ ੯ ॥ ਪੁਨ ਇਕ ਬਿਨਤੀ ਔਰ ਹਮਾਰੀ ॥ ਦੁਖੀ ਰਹੈਂ ਸਭ ਹੀ ਬਿਨ [1]ਬਾਰੀ ॥ [2]ਕੂਪ [3]ਤੜਾਕ ਬਾਵਲੀ ਨਾਹੀਂ ॥ ਬਹੁਤ ਦੂਰ ਤੇ ਨੀਰ ਲਿਆਹੀਂ ॥੧੦॥ ਬਰਖਾ ਹੋਇ ਤ ਕਛੁ ਕਿਤ ਪਾਵੈਂ ॥ ਨਾਹਿ ਤ ਬਹੁ ਦੁਖ ਜਲ ਬਿਨ ਪਾਵੈਂ ॥ ਸ੍ਰੀ ਸਤਿਗੁਰ ਉਪਕਾਰੀ ਪੂਰੇ ॥ ਸੁਨ ਬਿਨਤੀ ਭਾਖੇ ਬਚ ਰੂਰੇ ॥ ੧੧ ॥ ਮੈਂ ਸੰਗਤ ਕੋ ਨਿਤ ਅਨਸਾਰੀ ॥ ਸਿਖ ਸਿਖਨੀ ਮੈਂ ਭੇਤ ਨ ਧਾਰੀ ॥ ਜੇ ਤੁਮ ਇੱਛਾ ਅਸ ਬਿਧ ਅਹੈ ॥ ਮਹਿਲ ਲਿਆਵਨ ਕੋ ਚਿਤ ਚਹੈ ॥ ੧੨ ॥ ਤੌ ਤੁਮਰੀ ਮਾਤਾ ਹੈ ਸੋਈ ॥ ਤਿਨਹਿ ਲਿਆਉ ਹਮ ਉਜ਼ਰ ਨ ਕੋਈ॥ਪੁਨ ਜਲ ਹਿਤ ਹਮ ਕੂਪ ਲਗਾਵੈਂ ॥ ਨੀਰ ਪ੍ਰਭੂ ਤੇ ਤੁਮੈ ਦਿਵਾਵੈਂ ॥ ੧੩ ॥ ਸੁਨ ਕਰ ਸਭ ਸੰਗਤ ਹਰਖਾਈ ॥ ਲੇ ਖਾਸਾ ਅੰਮ੍ਰਿਤਸਰ ਆਈ ॥ ਕਰ ਬਿਨਤੀ ਮਾਤਾ ਕੇ ਪਾਸਾ ॥ ਕਰ ਤਯਾਰੀ ਰੂਢੇ ਬਿਚ ਖਾਸਾ ॥ ੧੪ ॥ ਸੰਗ ਦਾਸੀਆਂ ਦਾਸ ਸੁ ਲੀਨੇ ॥ ਆਇ ਬਡਾਲੀ ਦਰਸਨ ਦੀਨੇ॥ ਸਤਿਗੁਰ ਪਤਿ ਚਰਨਨ ਸਿਰਨਾਯੋ ॥ ਸਭ ਸੰਗਤ ਮਾਤਾ ਦਰਸਾਯੋ ॥ ੧੫ ॥ ਭਾ ਅਨੰਦ ਕਛ ਬਰਨ ਨ ਜਾਈ ॥ ਸੈ ਪ੍ਰਵਾਰ ਸਤਿਗੁਰ ਦਰਸਾਈ ॥ ਅਗਰੇ ਦਿਵਸ ਨਗਰ ਤੇ ਬਾਹਿਰ ॥ ਸਤਿਗੁਰ ਚਲੇ ਦੇਤ ਸੁਖ [4]ਜ਼ਾਹਿਰ ॥ ੧੬ ॥ ਪਿਖ ਸ਼ੁਭ ਥਲ ਠਾਂਢੇ ਤਹਿ ਹੋਇ ॥ ਦੇਤ ਭਏ ਆਇਸ ਸਿਖ ਜੋਇ ॥ ਇਸ ਥਲ ਕੂਪ ਲਗੈ ਸੁਖਦਾਈ ॥ ਕਰੋ ਪੰਚਾਮ੍ਰਤ ਲਿਆਵੋ [5]ਧਾਈ ॥ ੧੭ ॥ ਸੁਨ ਸਿਖ ਕਰ ਕੜਾਹ ਤਬ

੧ ਜਲ ਤੋਂ ਬਿਨਾਂ । ੨ ਖੂਹ । ੩ ਤੱਲਾ । ੪ ਪ੍ਰਤੱਖ । ੫ ਦੌੜਕੇ ।

ਲਿਆਇ ॥ [1]ਖਨਨੀ [2]ਬੇਲ ਬਹੁਤ ਮੰਗਵਾਇ ॥ ਪਠ ਆਨੰਦ ਬਿਨੈ ਪੁਨ ਕੀਨੀ॥ ਸ੍ਰੀ ਗੁਰ ਖਨਨੀ ਨਿਜ ਕਰ ਲੀਨੀ ॥ ੧੮ ॥ ਟੱਕ ਲਗਾਇ ਦੀਨ ਤਿਸ ਬਾਰੀ ॥ ਪੀਛੇ ਸੰਗਤ ਖਨਹੈ ਸਾਰੀ ॥ ਕੇਤਕ [3]ਗਰਤ ਭਯੋ ਤਿਸ ਕਾਲਾ ॥ਪਿਖ ਸੰਧਜਾ ਕਾ ਸਮਾ ਕ੍ਰਿਪਾਲਾ ॥ ੧੯ ॥ ਆਵਤ ਭੇ ਡੇਰੇ ਸੁਖਦਾਈ ॥ ਨਿਤ ਪ੍ਰਤ ਕਾਰ ਕੂਪ ਕਰਵਾਈ ॥ ਤਿਆਰ ਭਯੋ [4]ਖਟ ਭਵਨੀ ਲਾਈ ॥ ਨਾਮ ਛਿਹਰਟਾ ਜਿਹ ਬਿਦਤਾਈ ॥ ੨੦॥ ਨਰ ਨਾਰੀ ਸਭ ਹਰਖਤ ਭਏ । [5]ਮਿਸ਼ਟ ਅੰਭ ਪਾਨੈ ਸੁਖ ਲਏ ॥ ਸ੍ਰੀ ਸਤਿਗੁਰ ਕੀ ਸਤੁਤ ਉਚਾਰੇ ॥ ਪਰ ਉਪਕਾਰ ਮਨੋ ਤਨ ਧਾਰੇ ॥ ੨੧ ॥

ਦੋਹਿਰਾ ॥ ਇਕ ਦਿਨ ਸ੍ਰੀ ਸਤਿਗੁਰੂ ਜੀ ਪਹਿਰ ਤੀਸਰੇ ਕਾਲ ॥
ਕਿਤਕ ਸਿੱਖ ਸੰਗ ਲੈ ਭਲੇ ਪੁਰ ਪਸਚਮ ਦਿਸ ਚਾਲ ॥ ੨੨॥

ਚੌਪਈ ॥ ਸਹਿਜ ਸੁਭਾਵਿਕ ਆਏ ਤਹਾਂ ॥ ਤ੍ਰੇਤਾ ਯੁਗ ਮਹੁ ਸੀਤਾ ਜਹਾਂ ॥ ਰਾਮ ਚੰਦ੍ਰ ਦੀਨਸ ਬਨਬਾਸ ॥ ਰਿਖਿ ਅਗਸਤ ਆਸਨ ਕੇ ਪਾਸ ॥ ੨੩ ॥ [6]ਸਰ ਸਤਲਾਣੀ ਨਾਮ ਕਹਾਇ ॥ [7]ਸੁਸ਼ਕ ਪਰਯੋ ਪਿਖ ਕੂਪ ਲਗਾਇ ॥ ਪੁਨ ਸ੍ਰੀ ਮੁਖ ਤੇ ਬਾਕ ਉਚਾਰਾ ॥ ਗੁਰ ਸਰ ਸਤਲਾਣੀ ਇਹੁ ਸਹਾ ॥ ੨੪ ॥ ਬਸੈਂ ਸਿੱਖ ਇਤ ਦੇਗ ਚਲਾਇ ॥ ਅਸ ਬਰ ਦੇ ਗੁਰ ਸਹਿਜ ਸੁਭਾਇ ॥ ਸੋ ਬਲ ਕਵਿ ਨਿਜ ਨੈਨ ਨਿਹਾਰਾ ॥ ਚਲੈ ਦੇਗ ਗੁਰ ਬਚ ਅਨੁਸਾਰਾ ॥ ੨੫ ॥

ਸਵੱਯਾ ॥ ਗ੍ਰਾਮ ਵਡਾਲੀ ਬਸੇ ਸੁਖ ਸੋਂ ਕਿਤ ਕਾਲ ਤਹਾਂ ਇਸ ਭਾਂਤ ਬਿਤਾਏ ॥ ਸਿੱਖ ਸਮੂਹ ਕੀ ਸ੍ਰੇਯ ਕਰੈਂ ਸਤਿਨਾਮ [8]ਰਰੈਂ ਲਿਵ ਦੇਤ ਲਗਾਏ ॥ ਮੇਲ ਰਹੈ ਬਹੁ ਸੰਗਤ ਕੋ ਧਨ ਬ੍ਰਿੰਦ ਪਦਾਰਥ

---

੧ ਕਹੀ । ੨ ਬੇਲਚਾ ਜਿਸ ਦੇ ਨਾਲ ਮਿਟੀ ਦੂਰ ਹੁੰਦੀ ਹੈ । ੩ ਟੋਆ ।
੪ ਛੇਹਰਟ । ੫ ਮਿਠਾ ਜਲ । ੬ ਸਰੋਵਰ ਦਾ ਨਾਮ ਹੈ । ੭ ਸੁਕਾ ।
੮ ਉਚਾਰਦੇ ਹਨ ।

ਦੇਤ ਚੜ੍ਹਾਏ ॥ ਸੋ ਉਪਕਾਰ ਕੇ ਕਾਰਨ ਸ੍ਰੀ ਗੁਰ ਕੂਪ ਤੇ ਆਦਿਕ ਦੇਤ ਲਗਾਏ ॥ ੨੬ ॥

ਦੋਹਿਰਾ ॥ ਸੰਮਤ ਨਾਨਕ ਸ਼ਾਹੀ ਜੋ [1]ਚੰਦ ਨੇਤ੍ਰ ਰੁਤ ਜਾਨ ॥
[2]ਆਇਤਵਾਰ ਸੁ ਦਿਨ ਮਹਾਂ ਥਿਤ ਏਕਮ ਪਹਿਚਾਨ ॥੨੭॥
ਅਰਧ ਜਾਮਨੀ ਬਿਤੀ ਤਬ ਪੁਖ ਨਛੱਤ੍ਰ ਪ੍ਰਮਾਨ ॥
[3]ਕ੍ਰਿਸ਼ਨ ਪੱਖ ਆਸਾੜ ਕੋ ਗੁਰ ਗ੍ਰਿਹ ਸੁਤ ਪ੍ਰਗਟਾਨ ॥ ੨੮ ॥
ਭਾ ਗੁਰ ਘਰ ਉਤਸ਼ਾਹ ਬਹੁ ਤਬ ਗੁਰ ਅਰਜਨ ਚੰਦ ॥
ਰਾਗ ਸੁ ਆਸਾ ਕੇ ਬਿਖੈ ਬਦਯੋ ਸਬਦ ਮੁਕੰਦ ॥ ੨੯ ॥

ਸ੍ਰੀ ਮੁਖ ਵਾਕ ॥

ਆਸਾ ਮਹਲਾ ੫ ॥ ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨ ਉਪਜਿਆ ਸੰਜੋਗਿ ॥ ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤ ਬਿਗਾਸੁ ॥ ੧ ॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ੧ ॥ ਰਹਾਉ ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥ ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨ ਭਾਵੈ ॥ ੨ ॥ ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥ ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥ ੩ ॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥ ਗੁਝੀ ਛੰਨੀ ਨਾਹੀ ਬਾਤ ॥ ਗੁਰ ਨਾਨਕ ਤੁਠਾ ਕੀਨੀ ਦਾਤਿ ॥ ੪ ॥

ਦੋਹਿਰਾ ॥ ਨਗਰ ਬਡਾਲੀ ਸੁਧ ਭਈ ਨਰ ਨਾਰੀ [4]ਹੁਲਸਾਇ ॥

੧ ਨਾਨਕ ਸ਼ਾਹੀ ਸੰਮਤ ੧੨੬ । ੨ ਐਤਵਾਰ । ੩ ਹਨੇਰਾ ਪਖ । ੪ ਪ੍ਰਸੰਨ ਹੋਏ ।

ਦਿਹੈਂ ਬਧਾਈ ਆਇ ਬਹੁ ਦ੍ਵਾਰਹਿ ਬਾਜ ਬਜਾਇ ॥ ੩੦ ॥

ਚੌਪਈ ॥ ਬਹੁ ਬਿਧ ਕੇ ਉਤਸ਼ਵ ਤਹਿ ਭਏ ॥ ਅਨਕ ਕਵਿਨ ਤੇ ਜਾਤ ਨ ਕਹੇ ॥ ਦਿਵਸ [1]ਦੁਵਾਦਸ ਤਹਾਂ ਬਿਤਾਏ ॥ [2]ਤ੍ਰੋਦਸਵੇਂ [3]ਡੋਰਾ ਮੰਗਵਾਏ ॥ ੩੧ ॥ ਗੁਰ [4]ਗੜਵਾ ਪਰ ਮਾਤਾ ਡੋਰੇ ॥ ਸੰਗਤ ਜੁਤ ਆਏ ਪੁਰ ਓਰੇ ॥ ਪ੍ਰਿਥਮ ਸਿਰੀ ਹਰਿ ਮੰਦਰ ਆਏ ॥ ਕਰ ਪਰਕਰਮਾਂ ਭੇਟ ਚੜ੍ਹਾਏ ॥ ੩੨ ॥ ਸ੍ਰੀ ਬ੍ਰਿਧ ਜੀ ਭਾਈ ਗੁਰਦਾਸ ॥ ਸੰਗਤ ਯੁਤ ਦਰਸੇ ਸੁਖ ਰਾਸ ॥ ਕੁਸਲ ਪ੍ਰਸਨ ਬੂਝੈ ਸਭ ਭਾਈ ॥ ਗੁਰ ਪੁਰ ਬਾਸਨ ਦੀਨ ਬਧਾਈ ॥ ੩੩ ॥ ਲੈ ਬਧਾਈ ਗੁਰ ਸਭ ਹਰਖਾਏ ॥ ਪੁਨਹਿ ਤਿਹਾਵਲ ਅਧਕ ਮੰਗਾਏ ॥ ਪਠ ਅਨੰਦ ਅਰਦਾਸ ਬਖਾਨੀ ॥ ਸ੍ਰੀ ਬੁੱਢਾ ਸੋਂ ਕੀਨ ਬਖਾਨੀ ॥ ੩੪ ॥ ਧਰੋ ਨਾਮ ਸ਼ਹਿਜ਼ਾਦੇ ਕੇਰਾ ॥ ਹਾਥ ਜੋਰ ਬ੍ਰਿਧ ਕਹਿ ਤਿਸ ਬੇਰਾ ॥ ਹੇ ਗੁਰ ਇਹ ਤਵ ਸੁਤ ਅਵਤਾਰ ॥ ਪੀਰੀ ਮੀਰੀ ਦੋ ਤਰਵਾਰ ॥ ੩੫ ॥ ਧਰੈ ਤਖਤ ਪਰ ਬੈਠਹਿ ਧੀਰ ॥ ਦੁਸਟਨ ਦਲੈ ਜਨਨ [5]ਹਰ ਪੀਰ ॥ ਨਾਮ ਸੁ ਹਰਿ ਗੋਬਿੰਦ ਸੁਹਾਯੋ ॥ ਹਮਰੇ ਮਨ ਇਹੁ ਅਤਸੈ ਭਾਯੋ ॥ ੩੬ ॥ ਸੁਨ ਗੁਰ ਅਤ ਪ੍ਰਸੰਨ ਤਬ ਭਯੋ ॥ ਦੇ [6]ਨਿਦੇਸ ਕਰਾਹੁ ਬਰਤਯੋ ॥ ਪੁਨ [7]ਪਟ ਅੰਬਰ ਸੁਤ ਗਰ ਪਾਯੋ ॥ ਜਿਸ ਦਰਸੇ ਸਭ ਪਾਪ ਮਿਟਾਯੋ ॥ ੩੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਬਡਾਲੀ ਗਮਨ ਸ੍ਰੀ ਹਰਿ ਗੋਬਿੰਦ ਸਾਹਿਬ ਜਨਮ ਪ੍ਰਸੰਗ ਬਰਨਨੰ ਨਾਮ ਪੰਚਦਸਮੋਂ ਮੰਦਰਹਿ ॥ ੧੫ ॥

ਦੋਹਿਰਾ ॥ ਪੈੜਾ ਮੋਖਾ ਸਿੱਖ ਇਕ ਸ੍ਰੀ ਸਤਿਗੁਰ ਕੇ ਪਾਸ ॥
ਸੇਵਾ ਸੰਗਤ ਕੀ ਕਰੈ ਸਿੱਖੀ ਰਿਦੈ ਪ੍ਰਕਾਸ਼ ॥ ੧ ॥

---

੧ ਬਾਰਾਂ ਦਿਨ। ੨ ਤੇਰ੍ਹਵੇਂ ਦਿਨ। ੩ ਡੋਲਾ। ੪ ਘੋੜੀ। ੫ ਪੀੜਾਂ ਨੂੰ ਦੂਰ ਕਰ ਦਿਤਾ। ੬ ਆਗਿਆ। ੭ ਰੇਸ਼ਮ ਦੇ ਬਣੇ ਹੋਏ ਕਪੜੇ।

ਚੌਪਈ ॥ ਤਾਹਿੰ ਹਕਾਰ ਗੁਰੂ ਬਚ ਭਨਯੋ ॥ ਦੇਸ ਸੰਗਲਾ ਦੀਪ ਜੁ ਸੁਨਯੋ ॥ ਸ੍ਰੀ ਨਾਨਕ ਸਤਿਗੁਰ ਤਹਿੰ ਗਏ ॥ ਗੁਰਮਤ ਤਹਾਂ ਦ੍ਰਿੜਾਵਤ ਭਏ ॥ ੨ ॥ ਸਿੱਖ ਕੀਨ ਰਾਜਾ ਸ਼ਿਵਨਾਭ ॥ ਪ੍ਰਾਣ ਸੰਗਲੀ ਰਚੀ [1]ਅਜਾਬ ॥ ਗਮਨ ਕਾਲ ਐਸੇ ਤਿੰਹ ਕਯੋ ॥ ਸਿੱਖ ਹਮਾਰੋ ਆਇ ਤਿਹ ਦਯੋ ॥ ੩ ॥ ਅਬਹਿ ਜਾਇ ਤਿਹ ਗ੍ਰੰਥ ਲਿਆਵੇ ॥ ਹੁਕਮ ਨਾਮ ਨ੍ਰਿਪ ਪੈ ਲੇ ਜਾਵੇ ॥ ਅਸ ਕਹਿ ਹੁਕਮ ਨਾਮ ਲਿਖਵਾਯੋ ॥ ਹੈ ਪ੍ਰਸੰਨ ਪੈੜੇ ਕਰ ਦਾਯੋ ॥ ੪ ॥ ਪੁਨ ਕਹਿ ਪੋਥੀ ਖੋਲਹੁ ਨਾਹੀਂ ॥ ਰਾਹ ਗਮਨ ਕੋ ਸਭ ਬਤਲਾਹੀਂ ॥ ਮਸਤਕ ਟੇਕ ਸਿਮਰ ਗੁਰ ਗਯੋ ॥ ਸਭ ਮਗ ਉਲਘ ਸੁ ਪਹੁਚਤ ਭਯੋ ॥ ੫ ॥ ਸ਼ਿਵਨਾਭ ਪੁਰੀ ਕੋ ਦਰਸ਼ਨ ਕੀਨਾ ॥ ਨ੍ਰਿਪਤ ਪ੍ਰਸੰਗ ਬੂਝ ਸਭ ਲੀਨਾ ॥ ਮਯਾ ਮੇਦਨੀ ਤਿਸ ਕੋ ਨਾਮ ॥ ਚਲਤ ਪੰਥ ਸ਼ੁਭ ਗੁਨ ਗਨ ਧਾਮ ॥ ੬ ॥ ਰਾਇ ਸਿੰਘ ਕਾ ਤਾਤ ਭਿਰਾਮ ॥ ਸਿੱਖੀ ਮਹਿੰ ਪੂਰਨ ਗਨ ਧਾਮ ॥ ਸੁਨ ਸਭ ਪੌਰ ਦ੍ਵਾਰ ਢਿਗ ਜਾਇ ॥ ਗੁਰੂ ਨਿਕਟ ਤੇ ਮੈਂ ਚਲ ਆਇ ॥ ੭ ॥ ਲਿਖਯੋ ਹੁਕਮ ਨਾਮਾ ਮੈਂ ਲਿਆਯੋ ॥ ਸੁਧ ਭੂਪਤ ਕੋ ਦੇਹੁ ਸੁਨਾਯੋ ॥ ਜਬ ਨ੍ਰਿਪ ਕੋ ਸਭ ਕਹੀ ਹਕੀਕਤ ॥ ਪਿਤਾ ਪਿਤਾਮੇ ਤੇ ਜੁ ਉਡੀਕਤ ॥ ੮ ॥ ਤਤ ਛਿਨ ਉਠਯੋ ਅਗਾਊ ਆਯੋ ॥ ਕਰ ਆਦਰ [2]ਸਦਨਹਿੰ ਪ੍ਰਵਸਾਯੋ ॥ ਸ਼ੁਭ ਆਸਨ ਪਰ ਨਿਕਟ ਬਠਾਇ ॥ ਨ੍ਰਿਪ ਸੁਤ ਸਭਹਨ ਬੰਦੇ ਪਾਇ ॥ ੯ ॥ ਜੋਊ ਹੁਕਮ ਨਾਮਾ ਗੁਰ ਦੀਨਾ ॥ ਭਯੋ ਹਰਖ ਸਿਰ ਪਰ ਧਰ ਲੀਨਾ ॥ ਕਹਿ ਨ੍ਰਿਪ ਨਿਜ ਦਾਸਨ ਕੈ ਸੰਗਾ ॥ ਕਰੋ ਸਕਲ ਮੰਗਲ [3]ਛਬ ਰੰਗਾ ॥ ੧੦ ॥ ਨਗਰ ਬਿਖੈ ਸਭ ਸੁਧ ਕੋ ਦੀਜੈ ॥ ਬਹੁ ਭਾਂਤਨ ਕੇ ਉਤਸ਼ਵ ਕੀਜੈ ॥ [4]ਲਘ ਦੁੰਦਭ ਆਦਕ ਜਬ ਬਾਜੇ ॥ ਬੰਦਨਵਾਰ ਫੂਲ ਦਰਵਾਜੇ ॥ ੧੧ ॥ ਸਭ ਪੁਰ ਕੇ ਨਰ ਲਏ

੧ ਅਸਚਰਜ। ੨ ਘਰ ਵਿਚ ਪ੍ਰਵੇਸ਼ ਕੀਤਾ। ੩ ਸੁੰਦਰ। ੪ ਛੋਟੀਆਂ ਫੇਰੀਆਂ

[1]ਅਕੋਰ ॥ ਆਇ ਨ੍ਰਿਪਤ ਢਿਗ ਤਬ ਕਰ ਜੋਰ ॥ ਕਰਯੋ ਤਿਹਾਵਲ ਬ੍ਰਿੰਦ ਅਨਾਯੋ ॥ ਬਹੁ ਸੁਗੰਧ ਫੂਲਨ ਬਰਖਾਯੋ ॥ ੧੨ ॥ ਨਰਨ ਹਜਾਰਨ ਮੈਂ ਨ੍ਰਿਪ ਲੈਕੈ ॥ ਪਠਯੋ ਹੁਕਮ ਨਾਮਾ ਸੁਖ ਪੈਕੈ ॥ ਪੈੜੇ ਸਿਖ ਕੋ ਦੇਖਨ ਕੀਜੇ ॥ ਪ੍ਰਾਣ ਸੰਗਲੀ ਇਸਕੋ ਦੀਜੈ ॥ ੧੩ ॥ ਪਠ ਸੁਨਕੈ ਸਭ ਹੀ ਹਰਖਾਏ ॥ ਭਾਂਤ ਭਾਂਤ ਕੀ ਭੇਟ ਚਢਾਏ ॥ ਕਹਿੰ ਲਗ ਕਹੌਂ ਉਛਾਹਿ ਸੁ ਕਰਯੋ ॥ ਦਰਸਨ ਜਨ ਸਤਿਗੁਰੂ ਨਿਹਰਯੋ ॥ ੧੪ ॥ ਸਿੱਖੀ ਰੀਤ ਦੇਖ ਕਰ ਤਹਾਂ ॥ ਅਚਰਜ ਸਹਿਤ ਸੁ ਪੈੜਾ ਰਹਾ ॥ ਧੰਨ ਗੁਰੂ ਨਾਨਕ ਨਿਰਧਾਰਯੋ ॥ [2]ਅਵਨੀ [3]ਮੰਡਲ ਸਕਲ ਉਧਾਰਯੋ ॥ ੧੫ ॥ ਕੇਤਕ ਦਿਨ ਰਹਿ ਸਭ ਸੁਖ ਪਾਇ ॥ ਪੁਨ ਚਲਬੇ ਹਿਤ ਬਾਤ ਅਲਾਇ ॥ ਬਹੁ ਮੋਲੀ ਵਥ ਨ੍ਰਿਪ ਨੇ ਦੀਨ ॥ ਪ੍ਰਾਨ ਸੰਗਲੀ ਸੌਪਨ ਕੀਨ ॥ ੧੬ ॥ ਅਪਨੀ ਬਿਨੈ ਲਿਖੀ ਅਰਦਾਸ ॥ ਮਮ ਮਸਤਕ ਤਵ ਚਰਨਾ ਪਾਸ ॥ ਲੇ ਪੋਥੀ ਹੁਇ ਬਿਦਾ ਪਧਾਰਾ ॥ ਸਤਿਗੁਰ ਮਹਿਮਾ ਕਹਾਂ ਬਿਚਾਰਾ ॥ ੧੭ ॥ ਬਡ ਪ੍ਰਤਾਪ ਪੂਰਨ ਸਭ ਭੂ ਪਰ ॥ ਜਹਿ ਕਹਿ ਛਾਇ ਰਹਯੋ ਸਭ ਊਪਰ॥ ਮਗ ਮਹਿੰ ਆਵਤ ਸੰਗਤ ਹੇਰੇ ॥ ਇਸ ਕੀ ਪੂਜਾ ਹੋਤ ਬਡੇਰੇ ॥ ੧੮ ॥ [4]ਕ੍ਰਮ ਕ੍ਰਮ ਲੰਘਯੋ ਪੰਥ ਬਿਸਾਲਾ ॥ ਰੰਗ ਸਮੀਪ ਆਇ ਜਿਸ ਕਾਲਾ ॥ ਏਕ ਸਾਧ ਤਾਂਕੋ ਤਬ ਦੇਖਾ ॥ ਸਿਰ ਪੋਥੀ ਲਖ ਅਚਰਜ ਪੇਖਾ ॥ ੧੯ ॥ ਨਿਰਾ ਧਾਰ ਪੋਥੀ ਸਿਰ ਆਵੈ ॥ ਦੇਖੀ ਸਾਧ ਨ ਕਿਸ ਦ੍ਰਿਸਟਾਵੈ ॥ ਦਿਜ ਅਜਮਤ ਭਾ ਆਵਤ ਸਾਥ ॥ ਕਰ ਡੇਰਾ ਪੂਛੀ ਸਭ ਗਾਥ॥ ੨੦ ॥ ਕੌਨ ਅਹੋ ਤੁਮ ਕਹਿ ਤੇ ਆਏ ॥ ਕੈਸੀ ਪੋਥੀ ਦੇਹੁ ਦਿਖਾਏ ॥ ਕਰੋ ਕ੍ਰਿਪਾ ਮੁਹਿ ਸਾਧੂ ਜਾਨ ॥ ਮੈਂ ਆਯੋ ਦਰਸਨ ਹਿਤ ਠਾਨ ॥ ੨੧ ॥ ਸੁਨ ਕਰ ਪੈੜੇ ਬਿਨਤੀ ਠਾਨੀ ॥ ਸੰਗਲ ਦੀਪ ਤੇ ਪੋਥੀ ਆਨੀ ॥ ਅੰਮ੍ਰਿਤਸਰ ਗੁਰ ਅਰਜਨ ਧੀਰ ॥

---

੧ ਭੇਟਾ। ੨ ਸਾਰੀ ਧਰਤੀ। ੩ ਸਮੂੰਹ ਮੰਡਲ। ੪ ਹੌਲੀ ਹੌਲੀ।

ਚਲ ਦੇਖਹੁ ਤੁਮ ਤਿਨ ਕੇ [1]ਤੀਰ ॥ ੨੨ ॥ ਗੁਰ ਆਗਯਾ ਮੁਝ ਖੋਲਹੁ ਨਾਹੀ ॥ ਯਾਂ ਤੇ ਤੁਮ ਪੈ ਬਿਨਤੀ [2]ਪ੍ਰਾਹੀ ॥ ਸੁਨ ਕੈ ਸਾਧ ਰਿਦੈ ਅਸ ਠਾਨੀ ॥ ਚਲ ਦੇਖਹੁੰ ਗੁਰ ਕੇ ਨਿਕਟਾਨੀ ॥ ੨੩॥ ਨਿਸ ਬਿਤੀਤ ਕਰ ਪ੍ਰਾਤ ਸਨਾਨੇ ॥ ਗੁਰੂ ਨਾਮ ਲੇ ਬੰਦਨ ਠਾਨੇ ॥ ਪੈੜਾ ਸਾਧ ਉਦਾਸੀ ਆਵੈ ॥ ਮਗ ਮਹਿ ਚਰਚਾ ਕਰ ਬਿਗਸਾਵੈ ॥ ੨੪॥ ਪੈੜੇ ਉਪਜਯੋ ਕੁਛ ਹੰਕਾਰ ॥ ਮੈਂ ਬਡ ਗੁਰ ਕੋ ਕਾਰਜ ਸਾਰ ॥ ਨਿਸਾ ਪਰੀ ਗੁਰ ਪੁਰ ਮਹਿੰ ਆਇ ॥ ਗੁਰ ਢਿਗ ਨਹਿੰ ਗਾ ਧਾਮ ਸਿਧਾਇ ॥ ੨੫ ॥ ਪੋਥੀ ਖੋਲ੍ਹ ਪਠੀ ਨਿਸ ਸਾਰੀ ॥ ਕਲਾ ਜੋਗ ਕੀ ਸਕਲ ਉਚਾਰੀ ॥ ਦੁਲਭ ਬਾਤ [3]ਅਦਭੁਤ ਗਤ ਦੇਖ ॥ ਸਾਧੇ ਜਿਸ ਅਜਮਤ ਜੁ ਵਿਸੇਖ ॥ ੨੬ ॥ ਪ੍ਰਭ ਮਾਯਾ ਤਿਸ ਚਿਤ ਭਰਮਾਇਸ ॥ ਕੁਛ ਪ੍ਰਸੰਗ ਨਿਜ ਸਦਨ ਚਰਾਇਸ ॥ ਭੋਰ ਹੋਤ ਗੁਰ ਢਿਗ ਚਲ ਆਇ ॥ ਪਗ ਬੰਦੇ ਨਿਜ ਸੀਸ ਨਿਵਾਇ ॥ ੨੭ ॥ ਪੋਥੀ ਭੇਟਾ [4]ਪਾਤੀ ਦੀਨ ॥ ਨ੍ਰਿਪ ਦਿਸ ਤੇ ਬਹੁ ਬੰਦਨ ਕੀਨ ॥ ਅੰਤਰਜਾਮੀ ਗੁਰੂ ਪ੍ਰਬੀਨ ॥ ਤਿਨਹਿੰ ਕਰੀ ਯੋ ਸਭ ਲਖ ਲੀਨ ॥ ੨੮ ॥ ਖੋਲ੍ਹ [5]ਬਿਲੋਕੀ ਪਠ ਕਰ ਸੋਈ ॥ ਅਨਕ ਬਿਧਨ ਸਿਧ ਦਾਇਕ ਜੋਈ ॥ ਸ੍ਰੀ ਅਰਜਨ ਤਬ ਰਿਦੈ ਬਿਚਾਰੀ ॥ ਜੀਵ ਮੰਦ ਮਤ ਕਈ ਕਲ ਭਾਰੀ ॥ ੨੯ ॥ ਪੋਥੀ ਪਠੈਂ ਬੁੱਧ ਫਿਰ ਜਾਈ ॥ ਗਯਾਨ ਹੀਨ ਜਗ ਸਿੱਧ ਕਹਾਈ ॥ ਯਾਂਤੇ ਉਚਤ ਨ ਪੋਥੀ ਰਾਖਹਿੰ ॥ [6]ਰਿਸ ਕਰ ਪੈੜੇ ਕੋ ਤਬ ਭਾਖਹਿੰ ॥ ੩੦ ॥ ਜੋ ਪ੍ਰਸੰਗ ਇਸ ਤੇ ਨਿਕਸਾਯੋ ॥ ਸੋ ਭੀ ਚਹੀਏ ਈਹਾਂ ਮਿਲਾਯੋ ॥ ਸੋ ਮੰਗਾਇ ਸਰ ਕਰਯੋ ਪ੍ਰਵਾਹਿ ॥ ਅਚਰਜ ਦੇਖ ਭਏ ਸਿਖ ਤਾਹਿ ॥ ੩੧ ॥ ਦੇਖ ਸਾਧ ਬਿਸਮਤ ਹੁਇ ਭਾਰੀ ॥ ਗੁਰ ਪਦ ਨਿਕਟ ਸੁ ਬਿਨੈ ਉਚਾਰੀ ॥ ਮਹਾਰਾਜ ਮੁਝ ਸੁਨ

੧ ਪਾਸ। ੨ ਨਹੀਂ ਹੈ। ੩ ਅਸਚਰਜ। ੪ ਚਿਠੀ।
੫ ਦੇਖੀ। ੬ ਗੁਸੇ ਵਿਚ।

ਅਰਦਾਸ ॥ ਦੂਰਹੁ ਤੇ ਆਵਾ ਧਰ ਆਸ ॥ ੩੨ ॥ ਪੜ੍ਹੋਂ ਲਿਖੋਂ ਪੋਥੀ ਇਹ ਜੋਈ ॥ ਲਾਭ ਅਧਕ ਯਾਂਤੇ ਮੁਹਿ ਹੋਈ ॥ ਅਬ ਅਸ ਦੇਖ ਅਧੀਰਜ ਹੋਯੋ ॥ ਅਸ ਕਹਿ ਚਰਨਨ ਪਰ ਸੁਧ ਖੋਯੋ ॥ ੩੩ ॥ ਸਾਧ ਦਸਾ ਸਿਖ ਗੁਰੂ ਕ੍ਰਿਪਾਲਾ ॥ ਜੋ ਇੱਛਾ ਕਢ ਲਿਹੁ ਤਤ ਕਾਲਾ ॥ਸਿਰੀ ਚੰਦ ਕਾ ਬੇਖ ਤੂੰ ਅਹੈ ॥ ਇਹੁ ਸਾਧਨ ਕੀ ਵਸਤ ਸੁ ਅਹੈ ॥ ੩੪ ॥ ਸੁਨ ਕਰ ਸਾਧ ਭਯੋ ਸਵਧਾਨ ॥ ਭੀ ਸਤਿਗੁਰ ਕੀ ਕ੍ਰਿਪਾ ਮਹਾਨ ॥ ਸ਼ੀਘ੍ਰ [1]ਪ੍ਰਵਸ ਸਰ ਕਢ ਸੋ ਲੀਨ ॥ ਹੁਇ ਪ੍ਰਸੰਨ ਗੁਰ ਤਾਂਕੋ ਦੀਨ ॥ ੩੫ ॥ ਪੈੜਾ ਖੜੋ ਅਗਰ ਕਰ ਜੋਰੇ ॥ ਖਿਮਾਂ ਕਰੀ ਸਤਿਗੁਰੂ ਬਹੋਰੇ ॥ ਭੂਲ ਚੂਕ ਅਪਨੀ ਬਖਸ਼ਾਈ ॥ ਰਾਹ [2]ਹਕੀਕਤ ਸਕਲ ਸੁਨਾਈ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਪ੍ਰਾਨ ਸੰਗਲੀ ਲਿਆਵਨ ਪ੍ਰਸੰਗ ਬਰਨਨੰ ਨਾਮ ਖਸ਼ਟ ਦਸਮੋ ਮੰਦਰਹਿ ॥ ੧੬ ॥

ਦੋਹਿਰਾ ॥ ਆਗੇ ਸਤਿਗੁਰ ਕੀ ਕਥਾ ਜਸ ਸ੍ਰੀ ਗ੍ਰੰਥ ਬਨਾਇ ॥
ਗੁਰਨ ਗਿਰਾ ਇਕ ਥਲ ਕਰੀ ਸੁਨ ਸ੍ਰੋਤਾ ਸੁਖਦਾਇ ॥ ੧ ॥

ਨਿਸ਼ਾਨੀ ਛੰਦ ॥ ਇਮ ਸ੍ਰੀ ਅਰਜਨ ਸਤਿਗੁਰੂ ਤਹਿੰ ਸਮਾ ਬਿਤਾਯੋ ॥ ਗਿਆਨ ਸਿਰੋਮਣ ਧੀਰ [3]ਮ੍ਰਿਦ ਬਚ [4]ਮਧਰ ਸੁਹਾਯੋ ॥ ਇਕ ਦਿਨ ਬੈਠੇ ਗੁਰੂ ਜੀ ਬਹੁ ਸਭਾ ਲਗਾਏ ॥ਉਪਦੇਸਤ ਸਤਿਨਾਮ ਕੋ ਚਖ ਕਰਨਾ ਛਾਏ ॥ ੨ ॥ ਗੁਰੂ ਦਾਸ ਸਿਖ ਜੋਰ ਕਰ ਕਹਿ ਗੁਰੂ ਸੁਨ ਲੀਜੈ ॥ ਬਹੁਤ ਕਵੀ ਮਤ ਚਤਰ ਅਤ ਤਿਨ ਕਰਮ ਲਖੀਜੈ ॥ ਬਹੁਤ ਬਨਾਵਤ ਸ਼ਬਦ ਕੋ ਨਿਜ ਬੁਧ ਅਨਸਾਰੀ ॥ ਸ੍ਰੀ ਨਾਨਕ ਕਾ ਨਾਮ ਸ਼ੁਭ ਧਰ ਦੇਤ ਮਝਾਰੀ ॥ ੩ ॥ ਕੋਈ ਸਕੈ ਪਛਾਨ ਕਰ ਕੋ ਸਕੇ ਨ ਜਾਨੀ ॥ ਅਲਪ ਮਤੀ ਆਸ਼ੈ ਗੁਰੂ ਕਿਮ ਸਕਹਿੰ ਪਛਾਨੀ ॥

੧ ਸਰੋਵਰ ਵਿਚ ਪ੍ਰਵੇਸ਼ ਕੀਤਾ। ੨ ਗਲ ਬਾਤ। ੩ ਕੋਮਲ। ੪ ਮਿਠੇ।

ਰਲ ਜੈਹੈਂ ਇਮ ਸਕਲ ਹੀ ਗੁਰਮਤ ਬਿਗਰੈ ਹੈ ॥ ਕੋ ਕਿਸ ਬਿਧ ਕੋ ਕਿਸੂ ਬਿਧ ਬਾਨੀ ਉਚਰੈ ਹੈ ॥ ੪ ॥ ਸੁਨ ਕਰ ਲਗੇ ਬਿਚਾਰਨੇ ਜਗ ਕੀ ਕਲਿਆਨਾ ॥ ਪਿਖੀ ਭਵਿੱਖਜਤ ਬਾਰਤਾ ਹਮ ਹੁਇੰ ਦਸ ਥਾਨਾ ॥ ਪਾਛੇ ਸਿੱਖੀ ਕਿਮ ਰਹੈ ਕਿਹ ਟੇਕਹਿੰ ਮਾਥਾ ॥ ਸ਼ਬਦ ਨਿਰਾਲੇ ਕਿਮ ਰਹੈਂ ਮਿਲਹਿ ਨ ਕਿਸ ਸਾਥਾ ॥ ੫ ॥ ਤਾਂਤੇ ਅਬ ਐਸੇ ਕਰੈਂ ਸਭ ਗੁਰਨ ਜੁ ਬਾਨੀ ॥ ਇਕ ਥਲ ਬਾਂਧੈਂ ਬੀੜ ਸ਼ੁਭ ਹ੍ਵੈ ਜਗ ਸੁਖ ਦਾਨੀ ॥ ਗੁਰਮਤ ਰਹੈ ਨਿਰੋਲ ਸਭ ਅਸ ਕਰੈਂ ਉਪਾਇ ॥ ਸਭ ਦੇਸਨ ਗੁਰ ਗਿਰਾ ਜੋ ਲੈਹੈਂ ਮੰਗਵਾਇ ॥ ੬ ॥ ਅਸ ਬਿਚਾਰ ਸ੍ਰੀ ਸਤਿਗੁਰੂ ਸ੍ਰੀ ਬ੍ਰਿਧ ਕੋ ਕਹਯੋ ॥ ਲਿਖਹੁ ਹੁਕਮ ਨਾਮੇ ਅਬਹਿ ਉਪਕਾਰ ਸੁ ਲਹਯੋ ॥ ਜੋ ਜਿਸ ਥਲ ਸਿਖ ਗੁਰੂ ਕੇ ਗੁਰਬਾਣੀ ਜਾਨੈ ॥ ਕਿਧੋ ਲਿਖੇ ਢਿਗ ਹੈਂ ਸ਼ਬਦ ਇਤ ਲਿਆਵਨ ਠਾਨੈ । ੭॥ ਅਧਕ ਗਿਰਾ ਗੁਰ ਅਮਰ ਸੁਤ ਸ੍ਰੀ ਮੋਹਨ ਪਾਸਾ ॥ ਤਿਨ ਤੇ ਭੀ ਲਿਆਵਨ ਕਰੈਂ ਇਕਤੈ ਕਰ ਰਾਸਾ ॥ ਕਰੈਂ ਗ੍ਰੰਥ ਸ਼ੁਭ ਪੰਥ ਕੀ ਰੀਤੀ ਉਪਜੈ ਹੈਂ ॥ ਦਸ ਸ੍ਵਰੂਪ ਹ੍ਵੈ ਕੇ ਪੁਨਹਿ ਗਾਦੀ [1]ਬਠਲੈਹੈਂ ॥ ੮ ॥ ਸੁਨਤ ਬ੍ਰਿਧ ਮਨ ਹਰਖ ਹ੍ਵੈ ਲਿਖ [2]ਪੱਤ੍ਰ ਬਨਾਈ ॥ ਪਠ ਦੀਨੇ [3]ਦਿਸ ਚਾਰ ਮੈਂ ਪਹੁੰਚੇ ਸਭ ਥਾਈ ॥ ਸੁਨੇ ਪਠੇ ਸਿੱਖਨ ਜਬੈ ਢਿਗ ਜਿਸ ਗੁਰਬਾਨੀ ॥ ਆਵਤ ਭੇ ਢਿਗ ਗੁਰੂ ਕੇ ਦਰਸੇ ਸੁਖ ਦਾਨੀ ॥ ੯ ॥ ਬਾਨੀ ਜੋ ਜਿਸ ਪਾਸ ਥੀ ਭੇਟਾ ਗੁਰ ਕੀਨੀ ॥ ਕੰਠ ਗਿਰਾ ਬਹੁ ਸਿਖਨ ਕੇ ਸੋ ਗੁਰ ਲਿਖ ਲੀਨੀ ॥ ਪੁਨਹਿ ਸਭਾ ਮਹਿੰ ਕਹਿੰ ਗੁਰੂ ਪੁਰ ਗੋਇੰਦ ਵਾਲਾ ॥ ਪੋਥੀ ਚਾਰੋ ਗੁਰ ਗਿਰ ਆਵੈ ਕਿਸ ਢਾਲਾ ॥ ੧੦ ॥ ਸਭਾ ਬੀਚ ਬੈਠਯੋ ਹੁਤੇ ਭਾਈ ਗੁਰਦਾਸ ॥ ਸੁਨਤ ਕਹਯੋ ਕਰ ਜੋੜ ਕਰ ਹੌਂ ਪਹੁੰਚੋਂ ਪਾਸ ॥ ਪੋਥੀ ਸਗਰੀ ਆਨਹੋਂ ਆਇਸ ਨਿਜ ਦੀਜੈ ॥ ਮੋਹਿਨ ਅਰ ਮਿਲ ਮੋਹਿਰੀ ਮੋ ਕੌ ਸਮਝੀਜੈ ॥ ੧੧॥

੧ ਗੱਦੀ ਪਰ ਬੈਠਨਗੇ । ੨ ਚਿਠੀ ਲਿਖ ਕੇ । ੩ ਚਾਰੇ ਪਾਸੇ ।

ਸ੍ਰੀ ਅਰਜਨ ਸੁਨ ਬਾਕ ਕੋ ਉਰ ਗਰਬਤ ਜਾਨਾ ॥ ਬਿਨਾ ਨਾਮ ਇਨ ਕੋ ਲੀਏ ਮੈਂ ਲਿਆਉਂ ਬਖਾਨਾ ॥ ਜਾਹੁ ਕਹਿਓ ਤਿਸ ਕਾਲ ਮੈਂ ਗੁਰ ਰਿਦੈ ਬਿਚਾਰੀ ॥ ਬਾਣੀ ਹਾਥ ਨ ਆਇ ਹੈ ਹੁਇ ਨਿਰਹੰਕਾਰੀ ॥ ੧੨ ॥ ਤਬ ਭਾਈ ਹੋ ਤਿਆਰ ਕੇ ਗਾ ਗੋਇੰਦਵਾਰਾ॥ ਪੁਨਹਿ ਚੁਬਾਰੇ ਚਲ ਗਯੋ ਜਹਿ [1]ਭਿਰੇ ਕਿਵਾਰਾ ॥ ਨਿਕਟ ਹੋਇ ਧੁਨ ਊਚ ਤੇ ਬਚ ਐਸੇ ਪ੍ਰਾਯੋ ॥ ਗੁਰੂ ਦਾਸ ਮੈਂ ਗੁਰੂ ਤੇ ਚਲ ਕਰ ਇਤ ਆਯੋ ॥ ੧੩ ॥ ਦਰਸਨ ਦਿਹੁ ਅਰਜਨ ਸੁਨੋ ਸ੍ਰੀ ਅਰਜਨ ਕਾਮੂ ॥ ਅਰਜਨ ਜਸ [2]ਵਿਸਤੀਰਤੇ ਹੋ ਗੁਨ ਗਨ ਧਾਮੂ ॥ ਇਸ ਪ੍ਰਕਾਰ ਦਿਨ ਜਾਮਨੀ ਬਿਨਤੀ ਬਹੁ ਠਾਨੀ ॥ [3]ਨੰਦਨ ਸ੍ਰੀ ਗੁਰ ਅਮਰ ਕੋ ਨਹਿੰ ਬੋਲਯੋ ਬਾਨੀ ॥ ੧੪ ॥ ਭਈ ਵੈਰ ਲਖ ਔਰ ਨੇ ਭਾਇ ਸਮਝਾਯੋ ॥ ਇਹੁ ਮਨ ਮਸਤ ਸਦੀਵ ਹੈਂ ਨਹਿੰ ਬੁਲਤ ਬੁਲਾਯੋ ॥ ਮਰਜੀ ਅਪਨੀ ਕਰਤ ਹੈਂ ਨਹਿੰ ਗਰਜ਼ੀ ਕਾਹੂੰ ॥ [4]ਅਰਜ਼ੀ ਸੁਨਹਿੰ ਨ ਕਾਹਿੰ ਤੇ ਹਰ ਜੀ ਮਨ ਮਾਹੂੰ ॥ ੧੫ ॥ [5]ਦਰ ਖੁਲਾਵਨੇ ਹੇਤ ਕੋ ਬਹੁ ਕਰੇ ਉਪਾਊ॥ਥਕ ਹਾਰਿਓ ਗੁਰਦਾਸ ਤਬ ਬਸ ਚਲਯੋ ਨ ਕਾਊ ॥ ਸੁਧਾ ਸਰੋਵਰ ਮਗ ਪਰਯੋ ਪਹੁੰਚਯੋ ਪੁਨ ਆਈ ॥ ਸ੍ਰੀ ਅਰਜਨ ਰਾਜੈਂ ਜਹਾਂ ਨਿਜ ਗ੍ਰੀਵ ਨਿਵਾਈ ॥ ੧੬॥ ਕਹੀ ਜੋਰ ਕਰ ਬਾਰਤਾ ਮੈਂ ਕਰੇ ਉਪਾਇ॥ਪਰ ਗੁਰਬਾਣੀ ਤਿਨ੍ਹੋਂ ਤੇ ਮਮ ਹਾਥ ਨ ਆਏ ॥ ਸੁਨ ਤਬ ਬ੍ਰਿਧ ਬਿਚਾਰਯੋ ਨਹਿੰ ਕਾਰਜ ਹੋਵਾ॥ ਹਉਂ ਗਮਨੋਂ ਲਿਆਵੋਂ ਤਬੈ ਅਸ ਠਾਨ ਖਲੋਵਾ ॥ ੧੭ ॥ ਮੈਂ ਗਮਨੋ ਭਨੀਏਂ ਹੁਕਮ ਸ੍ਰੀ ਗੁਰ ਮੁਸਕਾਏ ॥ ਭਲੀ ਬਾਤ ਤੁਮ ਜਾਹੁ ਜੇ ਕਾਰਜ ਬਨ ਆਏ ॥ ਸੁਨ ਸ੍ਰੀ ਸਤਿਗੁਰ ਬਾਕ ਜੋ ਬੁੱਢਾ ਗਮਨਾਯੋ ॥ ਸਨੇ ਸਨੇ ਮਾਰਗ ਚਲਯੋ ਤਿਸ ਪੁਰ ਮਹਿੰ ਆਯੋ

੧ ਦਰਵਾਜ਼ੇ ਬੰਦ ਕਰ ਦਿਤੇ। ੨ ਵਿਸਥਾਰ ਵਾਲਾ। ੩ ਪੁਤਰ।
੪ ਬੇਨਤੀ। ੫ ਦਰਵਾਜ਼ੇ ਖੁਲਾਣੇ ਦੇ ਵਾਸਤੇ।

॥ ੧੮ ॥ ਕਰ ਸ਼ਨਾਨ ਜਲ ਬਾਵਲੀ ਹਰਖ੍ਯੋ ਮਨ ਮਾਹੀਂ ॥ ਗਯੋ
ਚਬਾਰੇ ਕੋ ਬਹੁਰ ਮੋਹਿਨ ਕੇ [1]ਪਾਹੀਂ ॥ ਭਿਰੇ [2]ਕਪਾਟ ਬਿਲੋਕ ਕੈ
ਪੁਨ ਊਚ ਉਚਾਰਾ ॥ਗੁਰੂ ਅਮਰ ਕੇ ਸੁਤ ਬਡੇ ਦਿਹੁ ਦਰਸ ਉਦਾਰਾ
॥ ੧੯ ॥ ਸ੍ਰੀ ਅਰਜਨ ਭੇਜ੍ਯੋ ਮੁਝੇ ਬੁੱਢਾ ਮੁਝ ਨਾਮੂ ॥ ਕ੍ਰਿਪਾ ਕਰੋ
ਸੁਨ ਲੀਜੀਏ ਕੀਜੈ ਪੁਨ ਕਾਮੂ ॥ ਜਬ ਬੋਲ੍ਯੋ ਨਹਿੰ ਮੋਹਿਨੰ ਤਬ
ਦਰ ਖਰਕਾਯੋ ॥ ਬਲ ਤੇ [3]ਚੂਥੀ ਐਂਚ ਕਰ ਅੰਤਰ ਪ੍ਰਵਸਾਯੋ ॥੨੦॥
ਸ੍ਰੀ ਮੋਹਿਨ ਬੈਸੇ ਜਹਾਂ [4]ਪਦਮਾਸਨ ਧਾਰੀ ॥ ਲਗੀ ਸਮਾਧ [5]ਅਖੰਡ
ਰਸ ਨਹਿੰ ਦੇਹਿ ਸੰਭਾਰੀ ॥ ਕਰ ਬੰਦਨ ਪਗ ਦਾਬਿਓ ਨਹਿੰ ਭਈ
ਸੰਭਾਲਾ ॥ ਸਬਦ ਸੁਨਿਯੋ ਜਬ ਅਪਰ ਨੇ ਦਰ ਖੋਲ੍ਹਨ ਕਾਲਾ ॥੨੧
॥ ਸ੍ਰੀ ਮੁਹਿਰੀ ਆਯੋ ਤਬੈ ਬ੍ਰਿਧ ਦੇਖ ਅਲਾਵੈਂ ॥ ਕਯੋਂ [6]ਛੇੜਤ ਹੋ
ਇਨਹੁੰ ਕੋ ਮਤ ਸ੍ਰਾਪ ਅਲਾਵੈ ॥ ਸੁਨ ਬ੍ਰਿਧ ਮੋਹਿਰੀ ਬਾਕ ਕੋ ਪਦ
ਬੰਦਨ ਕੀਨੀ ॥ ਨਮੋ ਮੋਹਿਰੀ ਕੋ ਕਰੀ ਮਹਿਮਾਂ ਬਡ ਚੀਨੀ ॥ ੨੨॥
ਗੁਰ ਬਾਣੀ ਕਰ ਨਹਿੰ ਅਹੈ ਉਰ ਬਿਖੈ ਬਿਚਾਰਾ ॥ ਚਲਯੋ ਸੁਧਾ
ਸਰ ਕੋ ਬਹੁਰ ਗੁਰ ਕੇ ਦਰਬਾਰਾ ॥ ਸ੍ਰੀ ਅਰਜਨ ਸੋਂ ਮਿਲਯੋ ਤਬ
ਪਦ ਬੰਦਨ ਠਾਨੀ ॥ ਕਹੀ ਬਾਰਤਾ ਸਗਰ ਹੀ ਪਾਇ ਨ ਗੁਰਬਾਨੀ
॥ ੨੩ ॥ ਨਹਿੰ ਸਮਾਧ ਤਿਸ ਕੀ ਖੁਲ੍ਹੈ ਜਾਚੈਂ ਕਿਸ ਪਾਸੀ ॥ ਕੋ
ਦੇਵੈ ਸਭ ਪੋਥੀਆਂ ਕਿਸ ਕਰੈ ਹੁਲਾਸੀ ॥ [7]ਤੋਰ ਕਿਵਾਰ ਪ੍ਰਵੇਸਿਓ
ਬਹੁ ਬਾਰ ਹਿਲਾਯੋ ॥ ਧਿਆਨ ਖੁਲ੍ਹਯੋ ਨਹਿੰ ਤਿਸੀ ਕੋ ਮੈਂ ਹਟ
ਕਰ ਆਯੋ ॥ ੨੪ ॥

ਦੋਹਿਰਾ ॥ ਆਗੇ ਜਥਾ ਰਜਾਇ ਹੈ ਕਰੈਂ ਕਾਰ ਪ੍ਰਭ ਸੋਇ ॥
ਗ੍ਰੰਥ ਪ੍ਰਾਪਤੀ ਅਤ ਕਠਨ [8]ਛੂਛ ਮੁਰੇ ਹਮ ਦੋਇ ॥ ੨੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਭਾਈ

---

੧ ਪਾਸ । ੨ ਦਰਵਾਜ਼ੇ ਬੰਦ ਹਨ । ੩ ਬੂਹੇ ਦੇ ਆਸਰੇ ਵਾਲੀ ਲਕੜ ਖਿਚ ਲਈ । ੪ ਜੋਗੀਆਂ ਵਾਲਾ ਆਸਣ । ੫ ਇਕ ਰਸ । ੬ ਛੇੜਨਾ ਨਾ । ੭ ਦਰਵਾਜ਼ੇ ਤੋੜ ਦਿਤੇ ਲੇਕਨ ਸਮਾਧੀ ਨਹੀਂ ਖੁਲ੍ਹੀ । ੮ ਖਾਲੀ ।

ਗੁਰਦਾਸ ਔ ਭਾਈ ਬੁੱਢਾ ਜੀ ਗੋਇੰਦਵਾਲ ਆਗਵਨ ਪ੍ਰਸੰਗ ਬਰਨਨੰ ਨਾਮ ਸਪਤਦਸਮੋਂ ਮੰਦਰਹਿ ॥ ੧੭ ॥

ਦੋਹਿਰਾ ॥ ਸੁਨ ਸ੍ਰੀ ਬ੍ਰਿਧ ਕੇ ਬਚਨ ਕੋ ਮਨ ਮਹਿੰ ਕੀਨ ਬਿਚਾਰ ॥
ਗਮਹਿੰ ਆਪ ਹਿਤ ਗਿਰਾ ਕੇ ਆਇਸ ਗੁਰ ਗੁਰ ਸਾਰ॥੧॥

ਅੜਿੱਲ ॥ ਇਮ ਬਿਚਾਰ ਕਰ ਗੁਰੂ ਸੁ ਬਾਕ ਬਖਾਨਿਓ ॥ ਤਿਆਰੀ ਹਮਰੀ ਕਰੌ [1]ਪ੍ਰਾਤ ਪ੍ਰਸਥਾਨਿਓ ॥ ਜਾਨ ਲੀਨ ਸਭਹੂਨ ਸੁ ਨਿਸਾ ਬਿਤਾਇ ਕੈ ॥ ਹੋ ਪ੍ਰਾਤ ਕੀਨ ਇਸਨਾਨ ਸੁਧਾ ਸਰ ਜਾਇ ਕੈ ॥ ੨ ॥ ਸਭ ਗੁਰ ਆਦ ਮਨਾਇ ਅਰੂਢੇ ਪਾਲਕੀ ॥ ਜਿਨ ਕੀ ਕ੍ਰਿਪਾ ਸੁ ਦ੍ਰਿਸ਼ਟ ਪੀਰ ਨਹਿੰ ਕਾਲ ਕੀ ॥ ਸਿਖ ਸੰਗਤ ਸਮਦਾਇ ਦਾਸ ਸੋਭਤ ਚਲੇ ॥ ਹੋ ਮਨਹੁ [2]ਚੰਦ੍ਰਮਾ ਸੰਗ [3]ਤਾਰਕਾ ਗਨ ਭਲੇ ॥ ੩ ॥ ਸਨੇ ਸਨੇ ਚਲ ਆਇ ਸੁ ਗੋਇੰਦਵਾਲ ਕੋ ॥ ਜਹਾਂ ਬਿਪਾਸਾ ਨਦੀ ਪ੍ਰਵਾਹਿ ਬਿਸਾਲ ਕੋ ॥ [4]ਬਾਪੀ ਮੱਜਨ ਕੀਨ ਧ੍ਯਾਨ ਸਤਿਗੁਰ ਧਰੇ ॥ ਹੋ ਗਮਨੇ ਪੁਰ ਮੈਂ ਆਪ ਤੰਬੂਰਾ ਕਰ ਧਰੇ ॥ ੪ ॥ ਗੁਰ ਸੁਤ ਮੋਹਿਨ ਜਹਾਂ ਚੁਬਾਰੇ ਮੈਂ ਰਹੈਂ ॥ ਤਿਸ ਨੀਚੇ ਜੋ [5]ਗਰੀ ਜਾਤ ਤਿਹ ਠਾਂ ਲਹੈਂ ॥ [6]ਭੂ ਤਲ ਬੈਠੇ ਆਪ ਸਿਖ ਤਬ ਦੇਖ ਕੈ ॥ ਹੋ ਦੌਰੇ ਆਸਨ ਲੈਨ ਸੁ ਬਿਸਮ ਬਿਸੇਖ ਕੈ ॥ ੫ ॥ ਸਫੇ ਗਲੀਚੇ ਆਦ ਸੁ ਲਿਆਏ ਬਿਛਾਵਨੈ ॥ ਮ੍ਰਿਦਲ ਬਾਕ ਕਹਿ ਸਭਨ ਕਰੇ ਸੁ ਹਟਾਵਨੇ ॥ ਤਾਂਬੂਰਾ ਸੁਰ ਠਾਨ ਲਗੇ ਪੁਨ ਗਾਵਨੇ ॥ ਹੋ ਗੌੜੀ ਰਾਗ ਅਲਾਪ ਮਧੁਰ ਸੁਰ ਭਾਵਨੇ ॥ ੬ ॥

ਰਾਗ ਗਉੜੀ ਮਹਲਾ ੫ ॥ ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥ ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥ ਧਰਮਸਾਲ ਅਪਾਰ ਦੈਆਰ ਠਾਕੁਰ ਸਦਾ

---

੧ ਸਵੇਰੇ ਜਾਣਾ ਹੈ । ੨ ਗੁਰੂ ਜੀ ਚੰਦ੍ਰਮਾਂ । ੩ ਸਿਖ ਸੰਗਤਾਂ ਸਮੂੰਹ ਤਾਰੇ ਹਨ । ੪ ਬਾਵਲੀ ਸਾਹਿਬ ਵਿਚ ਇਸ਼ਨਾਨ ਕੀਤਾ । ੫ ਗਲੀ ਵਿਚ । ੬ ਪ੍ਰਿਥਵੀ ਪਰ ਬੈਠ ਗਏ ।

ਕੀਰਤਨੁ ਗਾਵਹੇ ॥ ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ
ਤੁਝਹਿ ਧਿਆਵਹੇ ॥ ਕਰਿ ਦਇਆ ਮਇਆ ਦਇਆਲ
ਸੁਆਮੀ ਹੋਹੁ ਦੀਨ ਕ੍ਰਿਪਾਰਾ ॥ ਬਿਨਵੰਤਿ ਨਾਨਕ ਦਰਸ
ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥ ੧ ॥

ਦੋਹਿਰਾ ॥ ਅਸ ਬਿਧ ਸ਼ਬਦ ਬਖਾਨ ਜਬ ਮੋਹਿਨ ਖੁਲ੍ਹੀ ਸਮਾਧ ॥
ਜਾਨ ਲੀਨ ਆਏ ਗੁਰੂ ਜਿਨ ਆਸ਼ੈ ਆਗਾਧ ॥ ੭ ॥
ਪੁਨ ਗੁਰ ਦੂਸਰ ਪਾਦ ਕੋ ਕੀਨੋ ਭਲੇ ਅਲਾਪ ॥
ਸੁਨੈ ਪੜ੍ਹੈ ਜੋ ਪ੍ਰੇਮ ਸੋਂ ਪਾਪ ਜਾਹਿੰ ਤਿਸ [1]ਖਾਪ ॥ ੮ ॥

ਸ੍ਰੀ ਮੁਖ ਵਾਕ ॥

ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ॥ ਮੋਹਨ ਤੂੰ
ਮਾਨਹਿ ਏਕ ਜੀ ਅਵਰ ਸਭ ਰਾਲੀ ॥ ਮਾਨਹਿ ਤ ਏਕੁ
ਅਲੇਖੁ ਠਾਕਰ ਜਿਨਹਿ ਸਭ ਕਲਧਾਰੀਆ ॥ ਤੁਧੁ ਬਚਨ
ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ ॥ ਤੂੰ
ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ॥
ਬਿਨਵੰਤ ਨਾਨਕ ਪੈਜ ਰਾਖਹੁ ਸਭ ਸੇਵਕ ਸਰਣ
ਤੁਮਾਰੀਆ ॥ ੨ ॥

ਦੋਹਿਰਾ ॥ ਸੁਨ ਕਰ ਦੂਜੇ ਪਾਦ ਕੋ ਮੋਹਿਨ ਖੋਲ੍ਹ [2]ਕਿਵਾਰ ॥
ਜੋ ਪੁਸਤਕ ਪਿਤ ਕਹੇ ਤੇ ਰਾਖੇ ਭਲੇ ਸੰਭਾਰ ॥ ੯ ॥
ਤਿਨ ਢਿਗ ਜਾ ਬੰਦਨ ਕਰੀ ਗੁਰ ਕੀ ਬਾਨੀ ਜਾਨ ॥
ਇਤਨੇ ਮੈਂ ਗੁਰ ਸ਼ਬਦ ਕੀ ਪੁਨ ਪਹੁਚੀ ਧੁਨ ਕਾਨ ॥੧੦॥

ਸ੍ਰੀ ਮੁਖ ਵਾਕ ॥

ਮੋਹਨ ਤੁਧੁ ਸਤਿ ਸੰਗਤਿ ਧਿਆਵੈ ਦਰਸ ਧਿਆਨਾ ॥
ਮੋਹਨ ਜਮ ਨੇੜਿ ਨ ਆਵੈ ਤੁਧ ਜਪਹਿ ਨਿਧਾਨਾ ॥

੧ ਨਾਸ । ੨ ਕਿਵਾੜ,ਬੂਹੇ ।

ਜਮੁ ਕਾਲੁ ਤਿਨ ਕਉ ਲਗੈ ਨਾਹੀ ਜੋ ਇਕ ਮਨ ਧਿਆਵਹੇ ॥ ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥ ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁ ਗਿਆਨਾ ॥ ਬਿਨਵੰਤਿ ਨਾਨਕ ਰਾਜ ਨਿਹਚਲੁ ਪੂਰਨ ਪੁਰਖ ਭਗਵਾਨਾ ॥ ੩ ॥

ਚੌਪਈ ॥ ਸ੍ਰੀ ਮੋਹਨ ਸੁਨ ਤੀਸਰ ਪਾਦ ॥ ਮਨ ਮਹਿੰ ਹੋਇ ਅਧਕ [1]ਅਹਿਲਾਦ ॥ ਲੀਨ ਸੁ ਪੋਥੀ [2]ਚਾਰ ਉਠਾਈ ॥ ਆਇ ਸਤਿਗੁਰੂ ਅਗ੍ਰ ਟਿਕਾਈ ॥ ੧੧ ॥ ਪਦ ਅਰਬਿੰਦਨ ਪਰ ਸਿਰ ਧਰਯੋ ॥ ਨਹੀਂ ਉਠਾਵਨ ਕੋ ਪੁਨ ਕਰਯੋ ॥ਸ੍ਰੀ ਅਰਜਨ ਅਵਲੋਕਨ ਕੀਨਾ ॥ ਨਿਰਹੰਕਾਰ ਸੁ ਨਮ੍ਰ ਅਧੀਨਾ ॥ ੧੨ ॥ ਕਹਿਯੋ ਬਾਕ [3]ਅਨਚੁਤ ਨਹਿੰ ਕਰੀਅਹਿ ॥ ਬਡ ਸਥਾਨ ਹੋ ਆਪ ਬਿਚਰੀਅਹਿ॥ ਹਮਰੀ [4]ਜਨਨੀ ਕੇ ਬਡ ਭ੍ਰਾਤਾ ॥ ਲਾਗਤ [5]ਮਾਤੁਲ ਹੋ ਸੁਖਦਾਤਾ ॥ ੧੩ ॥ ਪੁਨ ਮਮ ਪਿਤ ਗੁਰ ਨੰਦਨ ਲਾਗੇ ॥ ਜੋਗ ਵਰਾਗ ਗ੍ਯਾਨ ਅਨਰਾਗੇ ॥ ਬਿਸ਼ਯ ਬਾਸ਼ਨਾ ਮਨ ਤੇ ਹਾਨੇ ॥ ਨਮੋ ਉਚਤ ਯਾਂਤੇ ਹਮ ਜਾਨੇ ॥ ੧੪॥ ਸੁਨ ਗੁਰ ਨੰਦਨ ਮੋਹਿਨ ਕਾਨਾ ॥ ਧਰੇ ਨਮ੍ਰਤਾ ਬਾਕ ਬਖਾਨਾ ॥ ਸ੍ਰੀ ਅਰਜਨ [6]ਭਗਨੀ ਸੁਤ ਮੇਰੇ ॥ ਪਰਸੋਂ ਚਰਨ ਕਮਲ ਅਬ ਤੇਰੇ ॥ ੧੫ ॥ ਪਿਖ ਸ੍ਰੀ ਅਰਜਨ ਪ੍ਰੀਤ ਬਿਸਾਲਾ ॥ ਮਨ ਦ੍ਰਵਿਓ ਤਿਸ ਛਿਨ ਤਤਕਾਲਾ ॥ ਚਤਰਥ ਪਾਦ ਉਚਾਰਨ ਕਰਯੋ ॥ ਆਸਿਖ ਮੋਹਿਨ ਕੋ ਬਹੁ ਰਰਯੋ ॥ ੧੬ ॥

ਸ੍ਰੀ ਮੁਖ ਵਾਕ ॥

ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥ ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥ ਤਾਰਿਆ ਜਹਾਨ ਲਹਿਆ ਅਭਿਮਾਨ ਜਿਨੀ ਦਰਸਨੁ ਪਾਇਆ ॥ ਜਿਨੀ ਤੁਧੁਨੋ ਧੰਨੁ

੧ ਪ੍ਰਸੰਨ। ੨ ਸੁੰਦਰ। ੩ ਉਲਟੀ ਗਲ। ੪ ਮਾਤਾ ਜੀ ਦੇ। ੫ ਮਾਮਾ ਜੀ। ੬ ਭੈਣ ਜੀ ਦੇ।

ਕਹਿਆ ਤਿਨੁ ਜਮੁ ਨੇੜਿ ਨ ਆਇਆ ॥ ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥ ਬਿਨਵੰਤਿ ਨਾਨਕ ਟੇਕ ਰਾਖੀ ਜਿਤ ਲਗ ਤਰਿਆ ਸੰਸਾਰੇ ॥ ੪ ॥

ਦੋਹਿਰਾ ॥ ਅਸ ਬਿਧ ਸ਼ਬਦ ਉਚਾਰਕੈ ਪੁਨ ਗੁਰ ਬੰਦਨ ਕੀਨ ॥
ਪਿਖ ਸੰਗਤ ਅਸ ਖੇਲ ਕੋ ਬੰਦੈਂ ਅਚਰਜ ਲੀਨ ॥ ੧੭ ॥

ਚੌਪਈ ॥ ਕਹਿੰ ਗੁਰ ਆਇ ਪ੍ਰਥਮ ਗੁਰਦਾਸੂ ॥ ਸਾਹਿਬ ਬੁੱਢਾ ਤੁਮਰੈ ਪਾਸੂ ॥ ਤਿਨ ਕੋ ਮਾਨ ਹਰਨ ਸਭ ਕੀਨ ॥ ਸੋ ਪੋਥੀ ਹਮ ਕੋ ਅਬ ਦੀਨ ॥ ੧੮॥ ਜਿਸ ਲਗ ਜਗਤ ਸਿਮਰ ਸਤਿਨਾਮੂ ॥ ਹੋਇ ਉਧਾਰ ਪਾਇ ਸੁਖ ਧਾਮੂ ॥ ਸ੍ਰੀ ਮੋਹਿਨ ਤੁਮ ਧੰਨ ਮਹਾਨਾ ॥ ਗੁਰਬਾਨੀ ਕੀਨਸ ਇਕ ਥਾਨਾ ॥ ੧੯ । ਸੁਨ ਮੋਹਨ ਅਸ ਬਚਨ ਉਚਾਰੀ ॥ ਰਾਵਰ ਸੰਗ ਚਲੋਂ ਸੁਖਕਾਰੀ ॥ ਜਸ ਬਿਧ ਸੇਵਾ ਅਪਰ ਕਮਾਵੈਂ ॥ ਕਰੋਂ ਤੈਸ ਭਲ ਸਮਾ ਬਿਤਾਵੈਂ ॥ ੨੦ ॥ ਲਖਯੋ ਪ੍ਰੇਮ ਮਾਤੁਲ ਜੀ ਭਾਰੀ ॥ ਸ੍ਰੀ ਗੁਰ ਅਰਜਨ ਗਿਰਾ ਉਚਾਰੀ॥ ਹੇ ਮਾਤੁਲ ਜੀ ਸਦ ਗੁਨ ਪੂਰੇ ॥ ਰਹੋ ਚੁਬਾਰੇ ਜਪ ਗੁਰ ਪੂਰੇ ॥ ੨੧ ॥ ਹਮ ਦਿਸ ਦਯਾ ਕਰਤ ਹੀ ਰਹੀਏ॥ਇਸ ਬਲ ਹੀ ਹਮਰੀ ਸੁਧ ਲਹੀਏ॥ ਆਗਯਾ ਮਾਨੀ ਮੋਹਨ ਸੋਊ ॥ ਸ੍ਰੀ ਅਰਜਨ ਗੁਰ ਉਚਰੀ ਜੋਊ॥੨੨ ॥ ਕਰ ਬੰਦਨ ਚੌਬਾਰੇ ਜਾਇ ॥ ਲਗੀ ਸਮਾਧ ਪ੍ਰਿਥਮ ਕੇ ਭਾਇ ॥ ਇਤਨੇ ਮਹਿੰ ਮੁਹਿਰੀ ਚਲ ਆਯੋ ॥ ਮਿਲੇ ਗੁਰਨ ਸੰਗ ਹੇਤ ਬਢਾਯੋ ॥ ੨੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਗੁਰੂ ਜੀ ਗੋਇੰਦਵਾਲ ਮੋਹਿਨ ਜੀ ਸੇ ਪੁਸਤਕ ਲੇਨ ਪ੍ਰਸੰਗ ਬਰਨਨੰ ਨਾਮ ਅਸਟਦਸਮੋ ਮੰਦਰਹਿ ॥ ੧੮ ॥

ਦੋਹਿਰਾ ॥ ਕਰ ਕਾਰਜ ਅਰਜਨ ਗੁਰੂ ਪਰਮ ਪ੍ਰਸੰਨਤਾ ਪਾਇ ॥
ਕਰਯੋ ਚਹਿਤ ਬਡ ਬੀੜ ਕੋ ਸਭ ਬਾਨੀ ਇਕ ਥਾਇ ॥੧॥

ਚੌਪਈ ॥ ਲੀਨ ਮੋਹਿਰੀ ਅਪਨੇ ਸਾਥਾ ॥ ਗਮਨੇ ਸ੍ਰੀ ਗੁਰ ਅਰਜਨ ਨਾਥਾ ॥ ਅਪਰ ਲੋਕ ਗਨ ਸੰਗ ਸਿਧਾਏ ॥ ਆਇ ਚੁਬਾਰੇ ਦਰਸਨ ਪਾਏ ॥ ੨ ॥ ਬੰਦਨ ਕੀਨ ਜੋਰ [1]ਜੁਗ ਪਾਨ ॥ ਬੈਠੇ ਚਾਰ ਪ੍ਰਦੱਛਨਾ ਠਾਨ ॥ [2]ਪਠ ਅਨੰਦ ਪ੍ਰਸਾਦਿ ਬ੍ਰਤਾਯੋ ॥ ਬਹੁ ਬਿਧ ਗੁਨ ਪਿਤ ਗੁਰ ਗੁਰ ਗਾਯੋ ॥ ੩ ॥ ਸ੍ਰੀ ਮੁਹਿਰੀ ਕੋ ਸੁਤ ਅਰਿਆਣੀ ॥ ਤਾਤ ਤਾਹਿ ਸੁੰਦਰ ਸੁਭ ਜਾਣੀ ॥ ਬਿਦਿਆ ਮਹਿੰ ਜੋ ਅਤ ਪਰਬੀਨ॥ ਰਚਹਿ ਕਾਵਤਾ ਬੈਸ ਨਵੀਨ ॥ ੪ ॥ ਤਿਸ ਦਿਸ ਦੇਖ ਗੁਰੂ ਸੁਖਦਾਇ ॥ ਸ੍ਰੀ ਮੁਖ ਤੇ ਅਸ ਬਾਕ ਅਲਾਏ ॥ ਗੁਰੂ ਅਮਰ ਜਬ ਅੰਤ ਸੁ ਥਾਇ ॥ ਨਿਜ ਕਵਤਾ ਮਹੁ ਦੇਹੁ ਸੁਨਾਇ ॥ ੫ ॥ ਸੁਨ ਸ੍ਰੀ ਸੁੰਦਰ ਗੁਰ ਕੀ ਬਾਨੀ ॥ [3]ਛੰਦ ਸੱਦ ਸੁਭ ਕੀਨ ਬਖਾਨੀ ॥ ਖਟ ਪੌਰੀ ਸੁਭ ਰੀਤ ਬਨਾਈ ॥ ਅੰਤ ਅਮਰ ਜਸ ਆਇਸ ਪ੍ਰਾਈ ॥ ੬ ॥ ਰਾਮਦਾਸ ਜਸ ਗੁਰੂ ਬਨਾਯੋ ॥ ਸੋ ਪ੍ਰਸੰਗ ਸੁਭ ਦਯੋ ਸੁਨਾਯੋ ॥ ਸੁਨ ਸ੍ਰੀ ਅਰਜਨ ਅਤ [4]ਮੁਦਥਾਇ॥ ਲਿਖ ਲੀਨੋ ਸੋ ਸੱਦ ਸੁਹਾਇ ॥੭॥ ਬਚ ਭਾਖਯੋ ਬਡ ਗ੍ਰੰਥ ਬਨਾਵੈਂ ॥ ਤਿਸ ਮਹਿੰ ਇਹੁ ਬਾਣੀ ਲਿਖ ਪਾਵੈਂ ॥ ਪਾਠ ਮ੍ਰਯਾਦਾ ਜਗਤ ਚਲੈ ਹੈ ॥ [5]ਮ੍ਰਿਤਕ ਪਾਛੇ ਜੋ ਪਾਠ ਹੁਵੈ ਹੈ ॥ ੮ ॥ ਭੋਗ ਅੰਤ ਇਸ ਪਾਠ ਹੁਵੈ ਹੈ ॥ ਅੰਤਕ ਕੀ ਪੀਰਾ ਨਹਿੰ ਕ੍ਵੈ ਹੈ ॥ ਅਸ ਬਿਧ ਬਰ ਦੇ ਕਰ ਗੁਰ ਪੂਰੇ ॥ ਉਠੇ ਬੰਦ ਗੁਰ ਥਲ ਸੁਭ ਰੂਰੇ ॥ ੯ ॥ ਸਰਬ ਰੀਤ ਯਾਤ੍ਰਾ ਕਰ ਫਿਰੇ ॥ ਮੰਦ ਮੰਦ ਆਵਤ ਭੇ ਘਰੇ ॥ ਬੈਠ ਕਰਯੋ ਸੁਖ ਸੰਗ ਅਹਾਰਾ ॥ ਸ੍ਰੀ ਗੁਰੂ ਅਰਜਨ ਪਰਮ ਉਦਾਰਾ ॥ ੧੦ ॥

ਦੋਹਿਰਾ ॥ ਨਿਕਟ ਮੋਹਿਰੀ ਆਦ ਨਰ ਬੈਠੇ ਸਭ ਸੁਖ ਪਾਇ ॥
ਸ੍ਰੀ ਅਰਜਨ ਤਿਸ ਛਿਨ ਬਿਖੇ ਬੋਲੈਂ ਮੁਖ ਮੁਸਕਾਇ ॥ ੧੧ ॥

੧ ਦੋਵੇਂ ਹਥਾਂ ਨਾਲ । ੨ ਅਨੰਦ ਸਾਹਿਬ ਨੂੰ ਮੁੜ ਕੇ । ੩ ਸਦ ਰੂਪੀ ਸ੍ਰੇਸ਼ਟ ਛੰਦ ਕਥਨ ਕੀਤਾ ਹੈ । ੪ ਉਸ ਵੇਲੇ ਪ੍ਰਸੰਨ ਹੋਏ । ੫ ਮਰਣੇ ਦੇ ਪਿਛੋਂ ।

ਸਵੱਯਾ ਛੰਦ ॥ ਮਾਤੁਲ ਜੀ ਆਗਯਾ ਅਬ ਦੀਜੈ ਸੁਧਾ ਸਰੋਵਰ ਕਰਹਿਂ ਪਯਾਨ ॥ ਕਾਰਜ ਭਯੋ ਹਮਾਰੋ ਪੂਰਨ ਕ੍ਰਿਪਾ ਤੁਮਾਰੀ ਤੇ ਹਿਤ ਠਾਨ ॥ ਪੁਨ ਮਾਤੁਲ [1]ਜੇਸ਼ਟ ਕੋ ਦਰਸ਼ਨ ਦੀਨੇ ਪੁਸਤਕ ਚਾਰ ਮਹਾਨ ॥ ਸ੍ਰੀ ਸਤਿਗੁਰ ਕੋ ਦਰਸ ਚੁਬਾਰੇ ਮੱਜੇ ਬਾਪੀ ਆਨੰਦ ਮਾਨ ॥ ੧੨ ॥ ਸੁਨਤ ਮੋਹਿਰੀ ਜੁਗ ਕਰ ਜੋਰੇ ਚਿਰ ਪਾਛੇ ਭਾ ਦਰਸਨ ਆਪ ॥ ਜਾਨ ਨ ਦੇਹਿਂ ਬਸੋ ਇਹ ਠਾਂ ਪ੍ਰਭ ਦਰਸਹਿਂ ਗਨ ਦੋਖਨ ਕੋ ਖਾਪ ॥ ਮਾਨ ਮੋਹਰੀ ਮਾਤੁਲ ਕੇ ਬਚ ਰਹੇ ਤਹਾਂ ਨਿਸ ਤੀਨੋ ਥਾਪ ॥ ਅਮਰ ਪ੍ਰਵਾਰ ਸੇਵ ਬਹੁ ਠਾਨੀ ਅਹਿਨਿਸ ਹੋਯੋ ਹਰਿ ਕੋ ਜਾਪ ॥ ੧੩ ॥ ਚਤ੍ਰਥ ਦਿਨ ਜਾਚੀ ਤਬ ਬਿਦਯਾ ਮਾਤੁਲ ਜੀ ਅਬ ਦੇਹੁ [2]ਰਜਾਇ ॥ ਕਹਿਤ ਮੋਹਿਰੀ ਜਿਉਂ ਨਿਜ ਇਛਯਾ ਹਮ ਆਗਯਾ ਮਹਿਂ ਰਹੈਂ ਸਦਾਇ ॥ ਕਹੈਂ ਗੁਰੂ ਮਾਤੁਲ ਇਕ ਖਾਸਾ ਹਿਤ ਪੋਥਿਨ ਕੇ ਦੇਹੁ ਮੰਗਾਇ ॥ ਮਾਨ ਬਾਕ ਤਤ ਕਾਲ ਅਨਾਯੋ ਤਿਸ ਮਹਿ ਪੁਸਤਕ ਧਰੇ ਬਨਾਇ ॥ ੧੪ ॥ ਸਿੱਖਨ ਹਰਖ ਸਿ[3]ਕੰਧ ਉਠਾਯੋ ॥ ਧੁਨ ਸੰਖਨ ਕੀ ਅਧਕ ਉਠਾਇ ॥ ਤੁਰਹੀ ਲਘ ਦੁੰਦਭ ਬਜਵਾਇ॥ਜੈ ਜੈ ਸ਼ਬਦ ਭਯੋ ਚਹੁ ਘਾਇ ॥ [4]ਪਦ ਅਰਬਿੰਦ ਨਗਨ ਹੀ ਗਮਨੇ ਸ੍ਰੀ ਅਰਜਨ ਕਰ ਚੌਰ ਧਰਾਇ ॥ ਆਦਿ ਮੋਹਿਰੀ ਅਪਰ ਸਕਲ ਹੀ ਕਹੈਂ ਚਢੋ [5]ਸਿਵਕਾ ਸੁਖ ਪਾਇ ॥ ੧੫ ॥ ਭਨਯੋ ਗੁਰੂ ਇਹੁ ਰੂਪ ਚਤਰ ਗੁਰ ਇਨ ਕੋ ਆਦਰ ਜਿਤੋ ਕਰਾਇ ॥ ਲੋਕ ਪ੍ਰਲੋਕ ਅਨੰਦਤ ਗਤ ਲਹਿ ਬਿਘਨ ਬਿਨਾਸਨ ਹੁਇ ਸਮਦਾਇ ॥ ਏਕ ਕੋਸ ਲਗ ਸੰਗ ਗਏ ਸਭ ਪੁਨ ਸ੍ਰੀ ਅਰਜਨ ਜੀ ਬਿਰ ਥਾਇ ॥ ਕਹਿ ਬਹੁ ਬਾਰ ਹਟਾਏ ਪੁਰ ਕੋ ਆਪ ਚਲੇ ਸ੍ਰੀ ਗੁਰ ਅਗਵਾਇ ॥ ੧੬॥ [6]ਮੰਦ ਮੰਦ ਚਲ ਉਤਸ਼ਵ ਕਰਤੇ ਗ੍ਰਾਮ ਖਡੂਰ ਪਹੂਚੇ ਆਇ॥

੧ ਵਡਾ । ੨ ਆਗਿਆ । ੩ ਮੋਢੇ ਪਰ । ੪ ਚਰਨ ਕਮਲ ਗੁਰੂ ਅਰਜਨ ਦੇਵ ਜੀ । ੫ ਪਾਲਕੀ । ੬ ਹੌਲੀ ਹੌਲੀ ।

ਸ੍ਰੀ ਅੰਗਦ ਜੀ ਜਹਾਂ ਦੇਹੁਰਾ ਪ੍ਰੇਮ ਸਹਿਤ ਤਹਿ ਸੀਸ ਨਿਵਾਇ ॥ ਚਾਰ ਪ੍ਰਦੱਛਨ ਦੇ ਪ੍ਰਸਾਦ ਬਹੁ ਕਰ ਅਰਦਾਸ ਸਭਨ ਬਰਤਾਇ ॥ ਧਿਆਨ ਧਾਰ ਕਰ ਬਿਨੈ ਭਾਖ ਕਰ ਮਹਾਂ ਸੁਜਸ ਕੌ ਕਥਯੋ ਬਨਾਇ ॥ ੧੭ ॥ ਪੁਨ ਕਰੀਰ ਕੋ ਦਰਸਨ ਕੀਨਸ ਬੰਦਨ ਚਤ੍ਰ ਪ੍ਰਦੱਛਨਾ ਦੀਨ ॥ ਸ੍ਰੀ ਅੰਗਦ ਕੋ ਨੰਦਨ ਦਾਤੂ ਸੁਨ ਸੁਧ ਸ੍ਰੀ ਗੁਰ ਅਰਜਨ ਲੀਨ ॥ ਹੋਇ ਅਨੰਦ ਬਿਲੰਦ ਰਿਦੇ ਮਹਿੰ ਆਇ ਮਿਲਯੋ ਮਨ ਪ੍ਰੇਮ ਨਵੀਨ ॥ ਹਿਤ ਸਨਮਾਨ ਅਗ੍ਰ ਤੇ ਉਠ ਕਰ ਮਿਲੇ ਪਰਸਪਰ ਬੰਦਨ ਕੀਨ ॥ ੧੮ ॥

ਨਿਸ਼ਾਨੀ ਛੰਦ ॥ਕੁਸਲਾ ਨੰਦ ਬਹੁ ਪੂਛਤੇ ਸੂਰਜ ਅਸਥਾਯੋ॥ [1]ਨਾਨਾ ਬਿੰਜਨ ਤਿਆਰ ਕਰ ਸ੍ਰੀ ਗੁਰ ਅਚਵਾਯੋ ॥ ਭਗਤ ਬਿਬੇਕ ਬਿਗਯਾਨ ਕੀ ਚਰਚਾ ਬਹੁ ਕੀਨੀ ॥ ਨਾਸਵੰਤ ਦ੍ਰਿਸਮਾਨ ਸਭ ਸੱਤਾ ਸਤਿ ਚੀਨੀ ॥ ੧੯ ॥ ਸਾਰ ਅਸਾਰ ਬਿਚਾਰਕੈ ਨਿਸਚਾ ਠਹਿਰਾਯੋ॥ ਪਾਰ ਬ੍ਰਹਮ ਪਰਮਾਤਮਾ [2]ਪਰਪੰਚ ਸੁਹਾਯੋ ॥ [3]ਸੁਠ [4]ਪ੍ਰਯੰਕ ਪੁਨ [5]ਸੁਪਤ ਭੇ ਸ੍ਰੀ ਗੁਰ ਸੁਖ ਦਾਨੇ॥ਜਾਮ ਜਾਮਨੀ ਤੈ ਜਗੇ ਤਪਿਆਣੇ ਨਾਨੇ ॥ ੨੦ ॥ ਪੁਨ ਦਾਸੂ ਕੇ ਦਰਸ ਕੋ ਗਮਨੇ ਤਿਸ ਡੇਰੇ ॥ ਲਗੀ ਸਮਾਧ ਅਗਾਧ ਹੀ ਦਿਨ ਬਾਦ ਬਡੇਰੇ ॥ ਬ੍ਰਿਤ [6]ਅਖੰਡ ਨਿਸਚਲ ਟਿਕੀ ਕੋਠੇ ਸ਼ੁਭ ਮਾਹੀ॥ ਕੀਨ ਉਥਾਨ ਹਲਾਇਕੈ ਕਰ ਜਤਨ ਸੁ ਤਾਹੀ ॥ ੨੧ ॥ ਬਿਕਸੇ ਕਮਲ ਬਿਲੋਚਨੈ ਹਾਲੀ ਮੁਖ ਜੀਹਾ ॥ ਸ੍ਰੀ ਅਰਜਨ ਚਰਨੀ ਪਰੇ ਬਿਨਤੀ ਕਰ ਦੀਹਾ ॥ ਸ੍ਰੀ ਦਾਸੂ ਦੇਖੈ ਜਬੈ ਕਰ ਬੰਦ ਅਗਾਰੀ ॥ ਬੰਦੇ [7]ਪਦ ਅਰਬਿੰਦ ਮ੍ਰਿਦ ਮੁਖ ਗਿਰਾ ਉਚਾਰੀ ॥ ੨੨ ॥ ਬਿਚ ਸਮਾਧ ਕੇ ਧ੍ਯਾਨ ਜਿਹ ਮੈਂ ਨਿਤ ਪ੍ਰਤਿ ਠਾਨਾ ॥ ਸੋ ਸਰੂਪ ਤੁਮ ਹੀ ਅਹੋ [8]ਮਹਿਦੇ ਮਹੀਆਨਾ ॥

੧ ਬਹੁਤ ਤਰ੍ਹਾਂ ਦੇ ਸਲੂਣੇ ਵਾ ਭੋਜਨ। ੨ ਸੰਸਾਰ ਵਿਚ। ੩ ਸੁੰਦਰ। ੪ ਚਾਰ ਪਾਈ। ੫ ਸੌਂ ਗਏ। ੬ ਇਕ ਰਸ। ੭ ਚਰਨ ਕਮਲ। ੮ ਵਡਿਆਂ ਤੋਂ ਵਡਾ।

ਸ੍ਰੀ ਨਾਨਕ ਅਵਤਾਰ ਹੋ ਇਕ ਜੋਤ ਬਿਰਾਜੇ ॥ ਕਲ ਮਹਿੰ ਨਰਨ ਉਧਾਰ ਹਿਤ ਨਿਜ ਤਨ ਉਪਰਾਜੇ ॥ ੨੩ ॥ ਸ੍ਰੀ ਗੁਰ ਕਹਿੰ ਤੁਮ ਬਹੁ ਬਡੇ ਹਮ ਬਾਲ ਤਿਹਾਰੇ ॥ ਕ੍ਰਿਪਾ ਦ੍ਰਿਸ਼ਟ ਦੇਖਤ ਰਹੇ ਦੁਖ ਕਾਟਨ ਹਾਰੇ ॥ ਇਕ ਰਸ ਬ੍ਰਿਤੀ [1]ਅਖੰਡ ਸ਼ੁਭ ਚਿਰ ਕਾਲ ਟਿਕਾਈ ॥ ਸਰਬ ਭਾਂਤ ਸਮਰੱਥ ਬਡੇ ਸਭ ਸ਼ਕਤੀ ਪਾਈ ॥ ੨੪ ॥ ਤਬ ਸ੍ਰੀ ਦਾਸੂ ਬਚ ਕਹੇ ਪੂਰਹੁ ਮਮ ਆਸਾ ॥ ਚਿਰੰਕਾਲ ਕੋ ਤਨ ਤਜੋਂ ਇਸ ਚਹੋਂ ਨ ਬਾਸਾ ॥ ਸ੍ਰੀ ਨਾਨਕ ਕੇ ਪਾਸ ਮੈਂ ਚਾਹਤ ਅਬ ਜਾਯੋ ॥ ਅਪਨੋ ਬਾਕ ਭਨੀਜੀਏ ਹੁਇ ਮੁਝ ਮਨ ਭਾਯੋ ॥ ੨੫ ॥ ਸ੍ਰੀ ਗੁਰ ਬੋਲੇ ਹੋਇ ਇਮ ਜਬ ਚਹੁ ਮਨ ਮਾਹੀ ॥ ਤਨ ਤਜ ਗਮਨਹੁ ਬੇਗ ਹੀ ਸ੍ਰੀ ਨਾਨਕ ਪਾਹੀ ॥ ਅਜਰ ਜਰਨ ਧੀਰਜ ਧਰਨ ਸ੍ਰੀ ਅੰਗਦ ਰੂਪਾ ॥ ਤੁਮ ਤਿਨ ਕੇ ਬਡ ਪੁਤ੍ਰ ਹੋ ਚਿਤ ਸ਼ਾਂਤ ਅਨੂਪਾ ॥ ੨੬ ॥ ਦਾਸ ਜਾਨ ਕਿਰਪਾ ਕਰੋ ਅਪਨੇ ਨਿਜ ਜਾਨੋ ॥ ਸੀਖ ਸਿਖਾਵਹੁ ਸ਼ੁਭ ਮਤੀ ਜਿਮ ਪੰਥ ਮਹਾਨੋ ॥ ਇਮ ਕਹਿ ਠਾਨੀ ਨਮੋ ਪਦ ਪਰਕਰਮਾ ਦੀਨੀ ॥ ਅਪਰ ਭਨੀ ਬਹੁ ਬੇਨਤੀ ਮਹਿਮਾ ਬਡ ਚੀਨੀ ॥ ੨੭ ॥ ਆਇਸ ਲੇ ਨਿਕਸੇ ਸਦਨ ਭੇ ਚਲਬੇ ਤਿਆਰੂ ॥ ਸ੍ਰੀ ਦਾਤੂ ਕਰ ਜੋਰ ਕੈ ਇਮ ਬਾਕ ਉਚਾਰੂ ॥ ਸ੍ਰੀ ਗ੍ਰੰਥ ਇਸ ਥਲ ਲਿਖਹੁ ਬਸੀਅਹਿ ਇਸ ਥਾਨੂ ॥ ਮਿਲੇ ਰਹੈਂ ਹਰਖੈਂ ਦਰਸ ਗੁਰ ਗਜਾਨ ਨਿਧਾਨੂ ॥੨੮॥ ਸੁਨ ਸਤਿਗੁਰ ਧੀਰਜ ਦਈ ਹੁਇ ਤਿਆਰ ਚਲੇ ਹੈਂ ॥ ਖਾਸੇ ਪਰ ਪੁਸਤਕ ਸਥਿਤ ਸ਼ੁਭ [2]ਚਮਰ ਢੁਲੇ ਹੈਂ ॥ ਰਾਬਾਬੀ ਕੀਰਤਨ ਕਰੈਂ ਬਹੁ ਸਾਜ ਬਜਾਇ ॥ ਬਹੁ ਸੰਖਨ ਕੀ ਧੁਨ ਭਈ [3]ਸੁਮਨੰ ਬਰਸਾਇ ॥ ੨੯ ॥ ਏਕ ਕੋਸ ਚਲ ਕੈ ਟਿਕੇ ਦਾਤੂ ਸੰਗ ਭਾਖੀ ॥ ਹਟੋ ਆਪ ਕਰਨਾ ਕਰੋ, ਪੂਰੀ ਅਭਲਾਖੀ ॥ ਕਰ ਬੰਦਨ ਦਾਤੂ ਹਟੇ ਮਨ ਆਨੰਦ ਪਾਈ ॥ ਨਗਨ ਚਰਨ ਕਰ ਚਮਰ

੧ ਇਕ ਰਸ । ੨ ਚੌਰੀ । ੩ ਫੂਲ ।

ਲੇ ਗੁਰ ਚਲੇ ਅਗਾਈ ॥ ੩੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਬਾਵਲੀ ਤੇ ਗਮਨ ਖਡੂਰ ਮੋਂ ਸ੍ਰੀ ਦਾਤੂ ਜੀ ਔ ਦਾਸੂ ਜੀ ਮਿਲਾਪ ਪ੍ਰਸੰਗ ਬਰਨਨੰ ਨਾਮ ਉਨੀਸਮੋਂ ਮੰਦਰਹਿ ॥ ੧੯ ॥

ਦੋਹਿਰਾ ॥ ਪਰਉਪਕਾਰੀ ਸਤਿਗੁਰੂ ਬਾਨੀ ਗੁਰਨ ਲਿਆਇ ॥
ਆਇ ਸਮੀਪੀ [1]ਸੁਧਾਸਰ ਪੁਰ ਬਾਸਨ ਸੁਨ ਪਾਇ ॥ ੧ ॥

ਚੌਪਈ ॥ ਪੁਸਤਕ ਸਭ ਖਾਸੇ ਪਰ ਲਜਾਵਤ ॥ ਆਪ ਗੁਰੂ [2]ਪਨਹੀ ਬਿਨ ਆਵਤ ॥ ਸ੍ਰੀ ਬੁੱਢੇ ਯੁਤ ਸਭ ਹਰਖਾਇ ॥ ਸਿਖ ਗੁਰਦਾਸ ਆਦ ਸਮਦਾਇ ॥ ੨ ॥ ਲੇ ਸੰਗ ਤਬ ਸ੍ਰੀ ਹਰਿ ਗੋਬਿੰਦ ॥ ਚਲੇ ਅਗਾਊ ਜੁਤ ਸਿਖ ਬ੍ਰਿੰਦ ॥ ਪਾਇਨ ਜਾਇ ਉਤਾਇਲ ਪਰੇ ॥ ਸ੍ਰੀ ਹਰਿ ਗੋਬਿੰਦ ਸਿਰ ਕਰ ਧਰੇ ॥ ੩ ॥ ਸਭ ਸਿਖ ਸੰਗਤ ਸੁਨ ਸੁਖ ਰਾਸ ॥ ਬੂਝੀ [3]ਕੁਸ਼ਲ ਅਨੰਦ ਪ੍ਰਕਾਸ ॥ ਪੁਸ਼ਪ ਪ੍ਰਸਾਦਿ ਸਿੱਖ ਗਨ ਲਿਆਏ ॥ ਕਹਿ ਪੁਸਤਕ ਪਰ ਸੋ ਚਰਵਾਏ ॥੪ ॥ ਇਮ ਸਭ ਹੀ ਜਬ ਮਿਲੇ ਅਗਾਊ ॥ ਹਰਖੇ ਦੁਹਿ ਦਿਸ ਹੇਰਤ ਭਾਊ ॥ ਕੀਰਤਨ ਕਰਤ ਸਿੱਖ ਅਗਵਾਈ ॥ ਸਮੁਖ ਸੁਧਾ ਸਰ ਗਮਨੇ ਆਈ ॥ ੫ ॥ ਖਾਸਾ ਫੂਲ ਮਾਲ ਯੁਤ ਆਗੇ ॥ ਸ੍ਰੀ ਗੁਰ ਯੁਤ ਸਿੱਖ ਪਾਛਹਿੰ ਲਾਗੇ ॥ ਜੈ ਜੈ ਸ਼ਬਦ ਕਰਤ ਚਲ ਜਾਹੀ ॥ ਪਹੁੰਚਤ ਭਏ ਨਗਰ ਕੇ ਮਾਹੀ ॥ ੬ ॥ ਸੁਧਾ ਸਰੋਵਰ ਪੂਰਬ ਕੋਹਨੇ ॥ ਮੰਜੀ ਸਾਹਿਬ ਅਬ ਲਗ ਸੋਹਨੇ ॥ ਤਹਾਂ ਸਥਾਪਨ ਕਰ ਪੋਥੀਨ ॥ ਟਿਕੇ ਨਿਕਟ ਗੁਰ ਆਨੰਦ ਭੀਨ ॥ ਮੰਗਤ ਜਨ ਸੁਨ ਕਰ ਚਲ ਆਏ ॥ ਮਨ ਬਾਂਛਤ ਸਭਹਨ ਤਬ ਪਾਏ ॥ ਬਹੁਤ ਪ੍ਰਸਾਦਿ ਲਿਆਇ ਬਰਤਾਵਾ ॥ ਸਭਹਨ ਕੇ ਮਨ ਆਨੰਦ ਛਾਵਾ ॥ ਸ੍ਰੀ ਮੁਖ ਤੇ ਬੋਲੇ ਬਚ ਐਸੇ ॥ ਨਿਕਸੇ ਕਮਲ ਖਿਰੇ [4]ਅਲ ਜੈਸੇ ॥ ਚਿਤ ਦੈ ਸੁਨ

੧ ਅੰਮ੍ਰਿਤਸਰ। ੨ ਜੁਤੀਆਂ ਤੋਂ ਬਿਨਾਂ ਨੰਗੀ ਪੈਰੀ ਗੁਰੂ ਜੀ॥ ੩ ਸੁਖ। ੪ ਭੌਰੇ।

ਭਾਈ ਗੁਰਦਾਸ ॥ ਪਰਉਪਕਾਰ ਬਡੋ ਸੁਖ ਰਾਸ ॥ ੯ ॥ ਦੇਖ ਦੇਖ ਕਰ ਸਭ ਪੋਬੀਨ ॥ ਕਰਹਿੰ ਗ੍ਰੰਥ ਸਾਹਿਬ ਰਸ ਭੀਨ ॥ 'ਯਾਂਤੇ ਅਬ ਕੋ ਥਾਨ ਨਿਹਾਰੋ ॥ ਹੋਇ [1]ਇਕਾਕੀ ਸੁੰਦਰ ਸਾਰੋ ॥ ੧੦ ॥ ਸੁਨ ਭਾਈ ਗੁਰਦਾਸ ਅਲਾਵੈ ॥ ਜੋ ਥਲ ਕ੍ਰਿਪਾ ਸਿੰਧ ਕੋ ਭਾਵੈ ॥ ਸੋ ਆਛੋ ਹੁਇ ਬੈਠਨ ਯੋਗ॥ਜਹਾਂ ਨ ਪਹੁੰਚ ਸਕੈਂ ਸਭ ਲੋਗ॥੧੧॥ਸੁਨ ਸ੍ਰੀ ਅਰਜਨ ਆਪਹਿ ਚਲੇ ॥ ਖੋਜਨ ਥਾਨ ਬੈਠਬੋ ਭਲੇ ॥ਸੰਗ ਚਲੇ [2]ਬ੍ਰਿਧ ਔ ਗੁਰਦਾਸ ॥ ਕਿਤਕ ਸਿੱਖ ਜੋ ਗਯਾਨ ਨਿਵਾਸ ॥ ੧੨ ॥ ਚਲੇ ਸੁਧਾ ਸਰ ਤੇ ਦਿਸ [3]ਪ੍ਰਾਚੀ ॥ ਮਤ ਉਪਕਾਰ ਬਿਖੈ ਜਿਨ ਰਾਚੀ ॥ ਇਤ ਉਤ ਫਿਰ ਕਰ ਸੁਥਲ ਨਿਹਾਰੇ॥ ਜਹਿ [4]ਤਰ ਸਘਨੇ ਤਹਾਂ ਪਧਾਰੇ ॥ ੧੩ ॥ ਪਹੁੰਚੇ ਦੇਖੇ [5]ਬਿਟਪ ਅਪਾਰਾ ॥ [6]ਉਪ ਬਨ ਮਾਨਹੁ ਬ੍ਰਹਮ ਸੁਧਾਰਾ ॥ ਧਰਾ ਏਕਸੀ ਪਰ ਹਰਿਆਈ ॥ [7]ਅੰਭ ਟੋਭ ਕਛ ਮੱਧ ਸੁਹਾਈ ॥ ੧੪ ॥ ਪਿਖ ਗੁਰ ਕਹਯੋ ਭਲੋ ਇਹੁ ਥਾਨ ॥ ਭਈ ਗੁਰਦਾਸ ਤੂਰਨ ਅਬ ਠਾਨ ॥ ਸੁੰਦਰ ਤੰਬੂ ਅਵਰ ਕਨਾਤ ॥ ਲਗਵਾਵਹੁ ਲਜਾ ਕਰ ਹੇ [8]ਤਾਤ ॥ ੧੫ ॥ ਸਮਝਾਈ ਬਿਧ ਗੁਰ ਪੁਰ ਗਏ ॥ ਪਾਛੇ ਭਾਈ ਕਰਤ ਅਸ ਭਏ ॥ ਮਿਲ ਬ੍ਰਿੰਦਨ ਸਮ ਕੀਨਸ [9]ਅਵਨੀ ॥ ਚਹੁ ਦਿਸ ਹਰਿਆਵਲ ਬਿਤ ਰਵਨੀ ॥ ੧੬ ॥ [10]ਡੋਰਨ ਤਾਨ ਖਰੋ ਕਿਯ ਤੰਬੂ ॥ ਨਿਮ੍ਰ ਸਥਾਨ ਨਿਕਟ ਕਛ ਅੰਬੂ ॥ ਕਰ ਕਨਾਤ ਠਾਂਢੀ ਤਰ ਗਾਢੀ ॥ ਚੁਹੁ ਕੋਦ ਮੁੰਦਰ ਦੁਤ ਬਾਢੀ ॥ ੧੭ ॥ ਜਲ ਕੋ ਬਹੁ ਛਿਰਕਾਵ ਕਰਾਵਾ ॥ ਪੁਨ ਗੁਲਾਬ ਬੂੰਦਨ ਬਰਸਾਵਾ ॥ ਆਨ ਬਾਗ ਤੇ ਸੁੰਦਰ ਫੂਲ ॥ ਲਗਵਾਏ ਚਹੁ ਦਿਸ ਅਨਕੂਲ ॥ ੧੯ ॥ ਥਲ ਕਨਾਤ ਅੰਤਰ ਬਰ

---

੧ ਵਖਰਾ ਵਾ ਇਕਾਂਤ । ੨ ਬਾਬਾ ਬੁਢਾ ਜੀ । ੩ ਪੂਰਬ ਦਿਸਾ ਸੂਰਜ ਉਦੇ ਹੋਵਣ ਵਾਲਾ ਪਾਵਨ । ੪ ਸੰਘਣੇ ਦਰਖਤ । ੫ ਦਰਖਤ । ੬ ਬਾਗ਼ । ੭ ਜਲ ਦਾ ਟੋਵਾ । ੮ ਹੇ ਪਿਆਰੇ ਭਾਈ ਗੁਰਦਾਸ । ੯ ਧਰਤੀ । ੧੦ ਰਸੀਆਂ ਨੂੰ ਤਾਣ ਕੇ ।

ਜੇਤਾ ॥ ਛਾਯੋ ਰੁਚਰ ਫਰਸ਼ ਤੇ ਤੇਤਾ ॥ ਤੰਬੂ ਕੇ ਅੰਤਰ ਚੰਦੋਵਾ ॥ ਝਾਲਰ ਦਾਰ ਝਲਕਤੇ ਹੋਵਾ ॥ ੧੯॥ [1]ਰੇਸ਼ਮ ਡੋਰ ਸੰਗ ਸੋ ਤਾਨਾ ॥ ਉਰਧ ਸੁਨਹਿਰੀ ਕਲਸ ਸੁਹਾਨਾ ॥ ਐਸੋ ਥਾਨ ਕੀਨ [2]ਰਮਨੀਕੋ ॥ ਜਿਹ ਦੇਖਤ ਹੁਇ ਆਨੰਦ ਜੀ ਕੋ ॥ ੨੦॥ ਰਾਖੇ ਕੇਤਕ ਦਾਸ ਬਠਾਏ ॥ ਗੁਰ ਢਿਗ ਤਬ ਗੁਰਦਾਸ ਸਿਧਾਏ ॥ ਉਤ ਸ੍ਰੀ ਅਰਜਨ ਢਿਗ ਪੌਥੀਨ ॥ ਬਸਹਿੰ ਪ੍ਰੇਮ ਕਰ ਭਾਉ ਪ੍ਰਬੀਨ ॥ ੨੧॥ ਜਾਇ ਕੀਨ ਅਰਦਾਸ ਅਗਾਰੀ ॥ ਸ੍ਰੀ ਗੁਰ ਭਯੋ ਸੁ ਥਾਨ ਤਿਆਰੀ ॥ ਇਤਨੇ ਮਹਿੰ ਦਿਨ ਮਣ ਅਸਥਾਯੋ ॥ ਪਠ ਰਹਿਰਾਸ ਭੋਗ ਤਬ ਪਾਯੋ ॥ ੨੨ ॥ ਸਕਲ ਰੈਨ ਜਾਗਨ ਕਰਵਾਯੋ॥ ਭਈ ਭੋਰ ਮੱਜੇ ਸੁਖ ਪਾਯੋ ॥ ਆਸਾ ਵਾਰ ਸਮਾਪਤ ਭਈ ॥ ਬਹੁ ਸੰਗਤ ਤਬ ਇਕਠੀ ਲਈ ॥ ੨੩ ॥ ਕਹਿੰ ਗੁਰ ਅਬ ਚਾਲੈਂ ਤਿਸ ਜਾਈ ॥ ਭਾਈ ਗੁਰਦਾਸ ਜੋ ਰੁਚਰ ਬਨਾਈ ॥ ਸੁਨ ਸਿਖ ਖਾਸਾ ਕੰਧ ਉਠਾਇ ॥ [3]ਢੁਰੈਂ ਚੌਰ ਜੁਗ ਦਿਸਹਿ ਸੁਹਾਇ ॥ ੨੪ ॥ ਹੋਤ ਭਯੋ ਸੰਖਨ ਕੋ ਸ਼ੋਰਾ ॥ ਕਰਹਿੰ ਕੀਰਤਨ ਮਿਲ ਮਿਲ ਜੋਰਾ ॥ ਲਘ [4]ਦੁੰਦਭ ਮਿਲ ਸੰਗ [5]ਨਫੀਰ ॥ ਕਰਤ ਬਜਾਵਤ ਭੀ ਬਡ ਭੀਰ ॥ ੨੫ ॥ ਇਮ ਉਤਸ਼ਾਹ ਕਰਤ ਗੁਰ ਚਾਲੇ ॥ ਗਮਨੇ ਸਿੱਖਨ ਪ੍ਰੇਮ ਬਿਸਾਲੇ ॥ ਸਨੇ ਸਨੇ ਤਿਸ ਥਾਨ ਪਹੂੰਚੇ ॥ ਚਲ ਤਰ ਸਦਲ ਝੂਲਤ ਜਹਿੰ ਊਚੇ ॥ ੨੬ ॥ ਸੁੰਦਰ ਚਹੁ ਦਿਸ ਬਨਯੋ ਨਿਹਾਰਾ ॥ ਲਪ ਤੈਂ ਛੁਟਤ ਅਧਕ ਮਹਿਕਾਰਾ ॥ ਅਧਕ ਪ੍ਰਸੰਨ ਭਏ ਪਿਖ ਸਾਰੇ॥ ਅੰਤਰ ਖਾਸਾ ਦੀਨ ਉਤਾਰੇ ॥ ੨੭ ॥ ਖੁਸ਼ੀ ਕੀਨ ਊਪਰ ਗੁਰਦਾਸ ॥ ਬੈਠੇ ਸੰਗਤ ਯੁਤ ਸੁਖ ਰਾਸ ॥ ਸਮੁਖ ਸਥਾਨ ਨੰਮ੍ਰ ਕਛ ਨੀਰਾ ॥ ਤਿਸ ਪਿਖ ਬੋਲੇ ਸਤਿਗੁਰ ਧੀਰਾ ॥ ੨੯ ॥ [6]ਅਲਖ ਰਚੋ ਸਰ ਸੁੰਦਰ

---

੧ ਰੇਸ਼ਮ ਦੀਆਂ ਰਸੀਆਂ ਨਾਲ । ੨ ਸੁੰਦਰ। ੩ ਚੌਰ ਨੂੰ ਝੁਲਾਉਂਦੇ ਹਨ। ੪ ਤਤੜੀਆਂ। ੫ ਫੇਰੀਆਂ । ੬ ਛੋਟਾ ਸਰੋਵਰ ਰਚਣਾ ਕੀਤਾ ।

ਥਾਨ ॥ ਜਿਸ [1]ਮੱਜੇ ਹੋਵਹਿ ਕਲਿਆਨ ॥ ਜਿਤਕ ਨਿਕਾਸਹਿ ਕਾਰ ਇਹਾਂ ਕੀ ॥ ਤਿਤਕ ਮਲਨਤਾ ਨਾਸੈ ਤਾਂਕੀ ॥ ੨੯ ॥ ਸੇਵਾ ਕਰਹਿੰ ਤੀਰਥਨ ਕੇਰੀ ॥ ਦੁਹ ਲੋਕਨ ਲਹਿੰ [2]ਸ੍ਰੇਯ ਘਨੇਰੀ ॥ ਸੁਨ ਸਿਖ ਸਤਿਗੁਰ ਕੋ ਫੁਰਮਾਵਨ ॥ ਲਗੇ ਕਾਰ ਹਿਤ ਸੋਂ ਨਿਕਸਾਵਨ ॥੩੦ ॥ ਏਕ ਜਾਮ ਲੌ ਕਰੀ ਨਿਕਾਸਨ ॥ ਰਚਯੋ ਅਲਪ ਸਰ ਮਿਲ ਬਹੁ ਦਾਸਨ ॥ ਦੇਗ ਸਮਾਂ ਲਖ ਗੁਰੂ ਹਟਾਏ ॥ ਸੰਗਤ ਥਿਤ ਹੁਇ ਬਾਕ ਅਲਾਏ ॥ ੩੧ ॥ ਸ੍ਰੀ ਗੁਰ ਜੀ ਤੀਰਥ ਇਸ ਕੇਰਾ ॥ ਧਰਹੁ ਨਾਮ ਹੁਇ ਬਿਦਤ ਬਡੇਰਾ ॥ ਸ੍ਰੀ ਅਰਜਨ ਸੁਨ ਬਚਨ ਉਚਾਰਾ ॥ ਰਾਮਦਾਸ ਪਿਤ ਗੁਰੂ ਹਮਾਰਾ ॥ ੩੨ ॥ ਤਿਨਹੁ ਨਾਮ ਕੀ ਮਹਿਮਾ ਮਹਾਂ ॥ ਰਚਹਿੰ ਗ੍ਰੰਥ ਸਾਹਿਬ ਪੁਨ ਇਹਾਂ ॥ ਯਾਂਤੇ ਨਾਮ ਰਾਮ ਸਰ ਹੋਵਾ ॥ [3]ਪਾਤਕ [4]ਘਾਤਕ ਮੱਜਤ ਜੋਵਾ ॥ ੩੩ ॥ ਸੁਨ ਸੰਗਤ ਸਗਰੀ ਹਰਖਾਈ ॥ ਹਾਥ ਜੋਰ ਕਰ ਗ੍ਰੀਵ ਨਿਵਾਈ ॥ ਤਿਸ ਪਰਥਾਇ ਸ਼ਬਦ ਗੁਰ ਕੀਨਾ ॥ਨਾਮ ਮਹਾਤਮ ਕੋ ਧਰ ਦੀਨਾ॥੩੪॥

ਸ੍ਰੀ ਮੁਖ ਵਾਕ ॥

ਗਉੜੀ ਮਹਲਾ ੫ ॥ ਨਿਤਪ੍ਰਤਿ ਨਾਵਣੁ ਰਾਮਸਰ ਕੀਜੈ ॥ ਝੋਲ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥ ੧ ॥ ਰਹਾਉ ॥ ਨਿਰਮਲ ਉਦਕ ਗੋਬਿੰਦ ਕਾ ਨਾਮ ॥ ਮਜਨੁ ਕਰਤ ਪੂਰਨ ਸਭਿ ਕਾਮ ॥ ੧ ॥ ਸੰਤ ਸੰਗਿ ਤਹ ਗੋਸਟ ਹੋਇ ॥ ਕੋਟਿ ਜਨਮ ਕੇ ਕਿਲ ਵਿਖ ਖੋਇ ॥ ੨॥ ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥੩ ॥ ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥ ਨਾਨਕ ਦਾਸ ਤਿਸਹਿ ਕੁਰਬਾਨ ॥ ੪ ॥

ਚੌਪਈ ॥ ਮੱਜਤ ਜਲ ਹੁਇ ਸਬਦ ਪਠੰਤਾ ॥ ਇਸ ਤੀਰਥ

੧ ਇਸ਼ਨਾਨ। ੨ ਜਿਤ ਲੈਣਾ। ੩ ਪਾਪ। ੪ ਨਾਸ।

ਕਾ ਫਲ ਸੁ ਲਹੰਤਾ ॥ ਸੁਨ ਕੇ ਸੰਗਤ ਬਾਕ ਬਿਲਾਸੇ ॥ ਮਸਤਕ ਟੇਕਤ ਪਰਮ ਹੁਲਾਸੇ ॥ ੩੫ ॥ ਸਤਿਗੁਰ ਆਗਿਆ ਸਭ ਕੋ ਦੀਨ ॥ ਹਰਿ ਗੋਬਿੰਦ ਯੁਤ ਬਿਦਾ ਸੁ ਕੀਨ ॥ਆਪ ਰਹੇ ਤਹਿ ਕੇਤਕ ਦਾਸ ॥ ਪ੍ਰੇਮੀ ਸਿਖ ਭਾਈ ਗੁਰਦਾਸ ॥ ੩੬ ॥

ਇਤਿ ਸ੍ਰੀ ਗੁਰ ਪ੍ਰਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਰਾਮ ਸਰ ਸਰੋਵਰ ਡੇਰਾ ਲਾਵਨ ਪ੍ਰਸੰਗ ਬਰਨਨੰ ਨਾਮ ਬਿੰਸਤ ਮੰਦਰਹਿ ॥ ੨੦ ॥

ਦੋਹਿਰਾ ॥ [1]ਨਿਸਾ ਬਿਤੀ [2]ਭੁਨਸਾਰ ਭੀ ਲਾਗਯੋ ਤਹਾਂ ਦੀਵਾਨ ॥
ਰਾਮ ਸਰੋਵਰ ਊਪਰੇ ਜਹਿੰ ਬੈਠੇ ਗੁਨ ਖਾਨ ॥ ੧ ॥
ਸੁਨਯੋ ਸਰਬ ਸੰਸਾਰ ਮਹਿ ਸਤਿਗੁਰ ਗ੍ਰੰਥ ਬਨਾਇ ॥
ਕਲ ਮਹਿੰ ਭਗਤ ਜੁ ਮੁਖ ਭਏ ਤਿਨ ਕੀ ਸੰਪਰਦਾਇ॥੨॥

ਚੌਪਈ ॥ ਸੋ ਸਭ ਮਿਲ ਗੁਰ ਢਿਗ ਚਲ ਆਏ ॥ ਪਗ ਬੰਦੇ ਬਹੁ ਸਤੁਤਿ ਕਰਾਏ ॥ ਸ੍ਰੀ ਗੁਰ ਸਭ ਕੋ ਆਦਰ ਕੀਨੀ ॥ ਪਾ [3]ਨਿਦੇਸ ਬੈਠੇ ਸੁਖ ਲੀਨਾ ॥ ੩ ॥ ਸ੍ਰੀ ਸਤਿਗੁਰ ਤਬ ਗਿਰਾ ਅਲਾਈ ॥ ਮਹਾਂ ਪੁਰਖ ਆਏ [4]ਸਮਦਾਈ ॥ ਤੁਮਰੇ ਬਡੇ ਭਏ ਕਲ ਮਾਹੀ ॥ ਆਪ ਮੁਕਤ ਬਹੁ ਮੁਕਤ ਕਰਾਹੀ ॥ ੪ ॥ ਅਬ ਤਿਨ ਕੇ ਤੁਮ ਹੋ ਅਸਥਾਨ ॥ ਦੀਨ ਦਰਸ ਅਤ ਦਯਾ ਸੁ ਠਾਨ ॥ ਨਿਜ ਆਗਮਨ ਹੇਤ ਬਹੁ ਸੰਤ ॥ ਕਰੋ ਬਤਾਵਨ ਜੋਊ [5]ਮਤੰਤ ॥ ੫ ॥ ਸੁਨ ਗੁਰ ਬਚਨ ਸੰਤ ਹਰਖਾਏ ॥ ਤਿਨ ਮਹਿੰ ਮੁੱਖਜ [6]ਬ੍ਰਿੱਧ ਜੋ ਆਏ ॥ ਕਹਿਨ ਲਗੇ ਹੇ ਗੁਰ ਉਪਕਾਰੀ ॥ ਨਹਿੰ ਕੋ ਤੋ ਸਮ ਜਗਤ ਮਝਾਰੀ ॥ ੬ ॥ ਸੁਮਤ ਬਿਲੋਚਨ ਜਿਨ ਕੇ ਨਾਹਿਨ ॥ [7]ਸਮ [8]ਦਮ [9]ਸਥਲ ਸੁ [10]ਬਾਹਿਨ ਜਾਹਿਨ ॥ਤਪ [11]ਮਖ ਪਗ ਤੇ ਜੋ ਨਰ ਹੀਨੇ॥

[1] ਰਾਤ ਗੁਜਰ ਗਈ। [2] ਸਵੇਰ। [3] ਆਗਿਆ ਨੂੰ ਪਾਕੇ। [4] ਸਮੂੰਹ। [5] ਸਲਾਹ। [6] ਬਾਬਾ ਬੁਢਾ ਜੀ। [7] ਮਨ ਦਾ ਰੋਕਣਾ। [8] ਇੰਦਰਿਆਂ ਦਾ ਰੋਕਣਾ। [9] ਇਸਥਿਤ। [10] ਬਾਹਰ ਨੂੰ। [11] ਯਗ।

ਤਿਨ ਹਿਤ ਗ੍ਰੰਥ [1]ਪੋਤ ਚਹੁ ਕੀਨੇ ॥ ੭ ॥ ਸਾਗਰ ਅਗਨ ਸੰਸਾਰ ਅਗਾਹੂ ॥ ਜਿਸ [2]ਪੋਤਾਸ਼੍ਰੈ ਗਨ ਤਰ ਜਾਹੂ ॥ ਹਮ ਸੁਨ ਕਰ ਸਭ ਭਗਤਨ ਚੇਲੇ ॥ ਆਵਤ ਭੇ ਬਿਨਤੀ ਕਰ ਮੇਲੇ ॥ ੮ ॥ ਜੋ ਭਗਤਨ ਨੇ ਸ਼ਬਦ ਉਚਾਰੇ ॥ ਸੋਊ ਲਿਖੋ ਨਿਜ ਗ੍ਰੰਥ ਮਝਾਰੇ ॥ ਕਿਉਂਕੇ ਰਾਵਰ ਜੋ ਉਪਕਾਰ ॥ ਕਰਨ ਲਗੇ ਬਿਦਤਹਿ ਸੰਸਾਰ ॥ ੯ ॥ ਤਾਂਤੇ ਹਮ ਜਿਨ ਕੇ [3]ਸ਼ਿਸ਼ ਅਹੈਂ ॥ ਤਿਨਹੁ ਨਾਮ ਭੀ ਜਗ ਮੈਂ ਰਹਿ ਹੈਂ ॥ ਸ੍ਰੀ ਅਰਜਨ ਸੁਨ ਭਗਤਨ ਬਿਨਤੀ ॥ ਹੇਤ ਲਿਖਾਵਨ ਕੀਨਸ ਗਿਨਤੀ ॥ ੧੦ ॥ ਸਭਹਨ ਸੋਂ ਸ੍ਰੀ ਗੁਰ ਫੁਰਮਾਯੋ ॥ ਭਗਤਨ ਸ਼ਬਦ ਜੁ ਹੈਂ ਤੁਮ ਪਾਯੋ ॥ ਸੋਊ ਪੋਥੀਆਂ ਹਮ ਕੌ ਦੀਜੈ ॥ ਲਿਖੈਂ ਗ੍ਰੰਥ ਮਹਿੰ ਸੰਕ ਨ ਕੀਜੈ ॥ ੧੧ ॥ ਸੁਨ ਹਰਖੇ ਪੋਥੀਨ ਜੁ ਲਯਾਏ ॥ ਸ੍ਰੀ ਸਤਿਗੁਰ ਕੋ ਦੀਨ ਤਦਾਏ ॥ ਲੇ ਸਤਗੁਰ ਸੋ ਭੀ [4]ਢਿਗ ਰਾਖੀ ॥ ਬਿਦਾ ਦੀਨ ਸਭ ਕੋ [5]ਮ੍ਰਿਦ ਭਾਖੀ ॥ ੧੨ ॥ ਸੁਨਹੁ ਪ੍ਰੇਮ ਹਰਿ ਕਥਾ ਰਸਾਲਾ ॥ ਸ੍ਰੀ ਬ੍ਰਿਧ ਸੋਂ ਭਾਖਯੋ ਕਿਰਪਾਲਾ ॥ ਹੋਨ [6]ਅਕਾਕੀ ਹਮ ਅਬ ਚਾਹਤ ॥ ਹਿਤ ਦਰਸਨ ਸਭ ਸਿੱਖ ਉਮਾਹਤ ॥ ੧੩ ॥ ਯਾਂਤੇ ਸ੍ਰੀ ਬੁੱਢਾ ਅਬ ਜਾਵਹੁ ॥ ਸਭ ਸੰਗਤ ਕੋ ਤਹਾਂ ਟਿਕਾਵਹੁ ॥ ਸੁਧਾ ਸਰੋਵਰ ਬਰ ਹਰ ਮੰਦਰ ॥ ਪਠਹੁ ਸੁਨੈ ਸਿਖ ਸਭ ਤਿਸ ਅੰਦਰ ॥ ੧੪ ॥ ਹਮ ਅਹਿਨਿਸ ਰਹਿ ਹੈਂ ਇਸ ਥਾਈ ॥ ਦਿਨ ਕੇ ਪਹਿਰ ਤੀਜ ਤੁਮ ਪਾਈ ॥ ਹਰ ਮੰਦਰ ਆਵਹਿੰ ਦਰਸਾਇ ॥ ਪੁਨ ਇਹ ਠਾ ਆਵੈਂ ਸੁਖ ਪਾਇ ॥ ੧੫ ॥ ਬ੍ਰਿਧ ਆਇਸ ਮਾਨੀ ਜੁਰ ਹਾਥ ॥ ਸੀਸ ਚਰਨ ਧਰ ਪ੍ਰੇਮਹਿ ਸਾਥ ॥ ਆਯੋ ਹਰਮੰਦਰ ਬੈਠਾਈ ॥ ਸਭ ਸੰਗਤ ਕੌ ਹੁਕਮ ਸੁਨਾਈ ॥ ੧੬ ॥ ਜਿਮ ਸ੍ਰੀ ਸਤਿਗੁਰ ਆਇਸ ਦੀਨੀ ॥ ਤਿਸੀ ਰੀਤ ਨਿਸ ਦਿਨ [7]ਕ੍ਰਿਤ ਕੀਨੀ ॥ ਸਤਿਗੁਰ ਢਿਗ

---

੧ ਜਹਾਜ਼। ੨ ਤਿਸ ਗ੍ਰੰਥ ਰੂਪ ਜਹਾਜ਼ ਦੇ ਆਸਰੇ ਸਮੂੰਹ ਤਰ ਜਾਣਗੇ। ੩ ਸੇਵਕ ਦਾਸ। ੪ ਪਾਸ। ੫ ਕੋਮਲ ਬਾਨੀ ਆਖੀ। ੬ ਵਖਰਾ। ੭ ਸੇਵਾ।

ਗੁਰਦਾਸ ਰਹਾਯੋ॥ [1]ਸੂਪਕਾਰ ਇਕ ਤਹਾਂ ਟਿਕਾਯੋ ॥ ੧੭ ॥ ਸ੍ਰੀ ਗੁਰ [2]ਦੇਗ ਤਹਾਂ ਬਨਵਾਵੈਂ ॥ ਕਿਤਕ ਟਹਿਲੀਏ ਸੰਗ ਰਹਾਵੈਂ ॥ ਚਹੁ ਦਿਸ ਬੈਠਹਿਂ ਕਰ [3]ਚਕੁਸਾਈ ॥ ਨਿਕਟ ਨ ਕੋ ਪਹੁੰਚੈ ਬਿਨ [4]ਪ੍ਰਾਈ ॥ ੧੮ ॥ ਜੋ ਮਾਨਵ ਆਵਹਿਂ ਅਨ ਜਾਨੇ॥ [5]ਬਰਜਹਿਂ ਤਿਸੈ ਨ ਢਿਗ ਦਿੰਹ ਜਾਨੇ ॥ ਇਮ ਏਕਾਕੀ ਭੇ ਗੁਰ ਪੂਰੇ॥ ਤਬ ਗੁਰਦਾਸ ਹਕਾਰ ਹਦੂਰੇ ॥ ੧੯ ॥ ਕਹਿਤ ਭਏ ਕਾਗਦ ਮੰਗਵਾਵਹੁ ॥ [6]ਮਸ [7]ਲਿਖਣ ਅਧਕਹਿ ਅਨਵਾਵਹੁ ॥ਸੱਤ ਬਚਨ ਕਹਿ ਲੀਨ ਮੰਗਾਇ॥ ਸਤਿਗੁਰ ਆਗੇ ਦੀਨ ਟਿਕਾਇ ॥ ੨੦ ॥ ਕਹਿਯੋ ਗੁਰੂ ਭਾਈ ਗੁਰਦਾਸ ॥ ਪੋਥਿਨ ਖੋਲ੍ਹ ਪਠੋ ਸੁਖ ਰਾਸ । ਪ੍ਰਿਥਮਹਿ ਪੋਥੀ ਖੋਲ੍ਹ ਪਠਾਈ ॥ ਸਬਦ ਅੰਤ ਆਦ ਗੁਰ ਆਈ ॥੨੧॥ ਦੁਤੀਏ ਤ੍ਰਿਤੀਏ ਚਤ੍ਰਥ ਚੀਨੀ ॥ ਗੁਰ ਨਾਨਕ ਅੰਤਹਿ ਪਦ ਲੀਨੀ ॥ ਕਹਿ ਗੁਰ ਚਤਰ ਗੁਰਨ ਕੀ ਬਾਨੀ ॥ [8]ਪ੍ਰਿਥਕ ਪ੍ਰਿਥਕ [9]ਕ੍ਰਮ ਸੋਂ ਸੁਖਦਾਨੀ ॥ ੨੨ ॥ ਲਿਖ ਹੈਂ ਤੁਮ ਸਭ ਜਾਨਹੁ ਭਾਈ ॥ ਸੁਨ ਭਾਈ ਤਬ ਬਿਨਤੀ ਪ੍ਰਾਹੀ ॥ ਮੈਂ ਅਲਪੱਗ ਜੀਵ ਕਿਮ ਜਾਨੋ॥ ਗੁਰ ਕੀ ਗਿਰਾ ਅਗਮ ਗਤ ਮਾਨੋ ॥ ੨੩ ॥ ਜੇਕਰ ਹੋਵਹੁ ਆਪ ਸਹਾਈ ॥ ਲਖੋਂ ਤਿਤਕ ਜੋ ਦੇਹੁ ਲਖਾਈ ॥ ਸੁਨ ਪ੍ਰਸੰਨ ਹੁਇ ਬਰ ਕੋ ਦੀਨੋ ॥ ਸ੍ਰੀ ਗੁਰ ਪਰਮ ਕ੍ਰਿਪਾਲ ਪ੍ਰਬੀਨੋ ॥੨੪॥ ਜਥਾ ਪੁਤ੍ਰ ਹੋਵੈ ਘਰ ਬਾਹਰ ॥ ਅੰਤਰ ਮਾਤਾ ਪਿਤਾ ਅਜਾਹਰ ॥ ਅਪਰ ਕੁਟੰਬ ਜੁ ਬੋਲਹਿ ਬਾਤੀ ॥ ਜਾਨ ਲੇਹਿ ਬਾਲਕ ਬਖਜਾਤੀ ॥ ੨੫ ॥ ਕੋ ਨਰ ਬੂਝੈ ਅੰਤਰ ਭੌਨ॥ ਕੌਨ ਕੌਨ ਬੋਲਹਿ ਕਹਿ ਤੌਨ ॥ ਤਬ ਬਾਲਕ ਸੁਨ ਜੌਨ ਅਲਾਵੈ ॥ ਪ੍ਰਿਥਕ ਪ੍ਰਿਥਕ ਕਰ ਤਾਹਿ ਅਲਾਵੈ ॥ ੨੬ ॥ ਇਹ ਮਮ ਪਿਤਾ

---

੧ ਰਸੋਈਆ । ੨ ਲੰਗਰ । ੩ ਸਾਵਧਾਨ ਹੋਕੇ । ੪ ਕਹੇ ਤੋਂ ਬਿਨਾਂ ।
੫ ਰੋਕਦੇ ਨਹੀਂ ਹਨ । ੬ ਸ਼ਾਹੀ । ੭ ਕਲਮ । ੮ ਵਖਰਾ ਵਖਰਾ ।
੯ ਨੰਬਰ ਵਾਰ ।

ਬਾਕ ਇਹ ਮਾਤਾ ॥ ਇਹੁ ਭਗਨੀ ਬਚ ਇਹੁ ਕਹਿ ਭ੍ਰਾਤਾ ॥ ਇਮ ਸਮਝਹਿੰਗੇ ਹੁਇ ਸਵਧਾਨਾ ॥ ਸੁਨ ਗੁਰ ਚਰਨਨ ਸੀਸ ਟਿਕਾਨਾ ॥ ੨੭ ॥ ਕ੍ਰਿਪਾ ਦ੍ਰਿਸ਼ਟ ਗੁਰ ਕੀ ਤਬ ਪਾਈ॥ ਤੀਨ ਕਾਲ ਗਯਾਤਾ ਹੁਇ ਆਈ॥ ਤਬ ਭਾਈ ਜੀ ਪਰ ਉਪਕਾਰੀ ॥ ਹਿਤ ਉਪਕਾਰਹਿ ਗਿਰਾ ਉਚਾਰੀ ॥ ੨੮ ॥ ਹੇ ਸਤਿਗੁਰ ਇਹੁ ਗ੍ਰੰਥ ਜਹਾਨ ॥ ਬਿਦਤਹਿਗੋ ਸਭ ਪਠੈਂ ਸੁਜਾਨ ॥ ਸੋ ਕਿਮ ਜਾਨ ਕਵਨ ਗੁਰ ਗਾਈ ॥ ਹਮ ਪਰ ਕ੍ਰਿਪਾ ਭਈ ਗੋਸਾਈਂ ॥ ੨੯ ॥ ਪਰ ਹਿਤ ਹੇਤ ਭਾਈ ਜੋ ਪ੍ਰਾਈ ॥ ਭੇ ਪ੍ਰਸੰਨ ਤਬ ਗੁਰ ਗਤ ਦਾਈ ॥ਕਹਿਤ ਭਏ ਹੇ ਭਾਈ ਪਿਆਰੇ ॥ ਕਰੈਂ ਸੁਖੈਨ ਸੋਈ ਅਬ ਕਾਰੇ ॥ ੩੦ ॥ ਪ੍ਰਿਥਮ ਗੁਰੂ ਬਾਨੀ ਕੇ ਆਦਿ। ਲਿਖ ਲਹਿ ਮਹਲਾ ਪਹਿਲਾ ਯਾਦ ॥ ਦੁਤਿਯ ਗੁਰੂ ਕਾ ਮਹਿਲਾ ਦੂਜਾ ॥ ਅਸ ਬਿਧ ਲਿਖੇ ਪਠੈ ਸਭ [1]ਸੂਜਾ ॥ ੩੧ ॥ ਗ੍ਰੰਥ ਬਨੈ ਗੁਰ ਪੁਰ ਸਮ ਜਾਨੋ ॥ ਮਹਿਲੇ ਇਸ ਕੇ ਦਿਸਾ ਪਛਾਨੋ ॥ ਸਭ ਗੁਰ ਪਾਛੇ ਭਗਤਨ ਬਾਨੀ ॥ ਲਿਖਵਾਵੈਂ ਕ੍ਰਮ ਕ੍ਰਮ ਲਿਹੁ ਜਾਨੀ ॥ ੩੨॥ ਕਹਿੰ ਪੁਨ ਸਤਿਗੁਰ ਸੁਨ ਹੇ ਭਾਈ ॥ ਗੁਰ ਨਾਨਕ ਜੋ ਪਟੀ ਬਨਾਈ ॥ ਗੁਰ ਅੰਗਦ ਤਿਨ ਕੇਰ ਅਕਾਰ॥ ਰਚੀ ਗੁਰਮੁਖੀ ਕੀਨ ਪ੍ਰਚਾਰ ॥ ੩੩ ॥ ਤਿਨ ਮਹਿੰ ਲਿਖੋ ਸਰਬ ਗੁਰ ਬ੍ਰਾਨੀ ॥ ਪਠਬੇ ਬਿਖੈ ਸੁਖੇਨ ਮਹਾਨੀ ॥ ਸਭ [2]ਇਲਮਨ ਪਰ ਪਸਰੈ ਐਸੇ ॥ ਊਪਰ ਜਲਹਿ ਚਿਕਨਤਾ ਜੈਸੇ ॥ ੩੪ ॥ ਬਹੁਤ ਬਰਖ ਲਗ ਪਠੈ ਬਿਚਾਰਹਿ ॥ ਸੋ ਤਬ ਜਾਨਹਿ ਸਾਰ ਅਸਾਰਹਿ ॥ ਤਿਸ ਤਤ ਕੋ ਗੁਰਮੁਖੀ ਮਝਾਰੀ ॥ ਲਖੈ ਸੁਗਮ ਸਰਧਾ ਉਰ ਧਾਰੀ ॥ ੩੫ ॥ ਅਸ ਪ੍ਰਕਾਰ ਭਾਈ ਸਮਝਾਇ ॥ ਨਿਸਾ ਭਈ ਦਿਨ ਮਣਿ [3]ਅਸਤਾਇ॥ ਪਠ ਸੋਦਰ ਪਰਸਾਦਿ ਛਕਾਏ॥ ਸੁਹਿਲਾ ਪਠ ਸੁਖ ਸੇਜ ਸੁਹਾਏ ॥ ੩੬ ॥

੧ ਸੂਝ ਨਾਲ। ੨ ਸਾਰੇ ਲਖਾਈ ਦੇ ਇਲਮ। ੩ ਚੜਿਆ।

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਭਗਤਨ ਗਿਰਾ ਪ੍ਰਮਾਨ ਕਰਨ ਪ੍ਰਸੰਗ ਬਰਨਨੰ ਨਾਮ ਇਕ ਬਿੰਸਤ ਮੰਦਰਹਿ ॥ ੨੧ ॥

ਦੋਹਿਰਾ ॥ ਜਾਮ ਨਿਸਾ ਤੇ ਜਾਗ ਗੁਰ ਕੀਨੋ ਸੌਚ ਸਨਾਨ ॥
ਨਿਜ ਸ੍ਵਰੂਪ ਕੁਛ ਕਾਲ ਥਿਤ ਪੁਨ ਗੁਰਦਾਸ ਬੁਲਾਨ ॥੧॥

ਚੌਪਈ ॥ ਦੇ ਆਗਯਾ ਪਤਰੇ ਬਨਵਾਇ ॥ ਜਲ [1]ਮਸ ਮਹਿੰ [2]ਲਿੱਖਨ ਘਰਵਾਇ ॥ ਭਾਈ ਤਯਾਰ ਭਾ ਲਿਖਨੇ ਹੇਤ ॥ ਜਾਨ ਲੀਨ ਸ੍ਰੀ ਗੁਰ ਸੁਖ ਕੇਤ॥੨॥ਤਬ ਸ੍ਰੀ ਅਰਜਨ ਪੋਥੀ ਖੋਲੀ ॥ ਹੇਤ ਲਿਖਾਵਨ ਗਿਰਾ ਅਮੋਲੀ ॥ ਪ੍ਰਿਥਮ ਸਿਮਰ ਸ੍ਰੀ ਨਾਨਕ ਨਾਮੂ ॥ ਨਮੋ ਕੀਨ ਧਰ ਧਿਆਨ ਭਿਰਾਮੂ ॥ ੩ ॥ ਪੂਰਬ ਸ੍ਰੀ ਜਪੁਜੀ ਲਿਖਵਾਈ ॥ ਰੁਚਰ ਮੰਗਲਾ ਚਰਨ ਸੁਹਾਈ ॥ ਪੌੜੀ ਸਾਢੇ ਚਾਰ ਉਚਾਰੀ ॥ ਮਹਿਮਾ ਪਾਰਬ੍ਰਹਮ ਸੁਖ ਕਾਰੀ ॥ ੪ ॥ ਡੇਢ ਬਿਖੈ ਗੁਰ ਮਹਿਮਾ ਕਹੀ ॥ ਕੀਨ ਮੰਗਲਾ ਚਰਨੈ ਸਹੀ ॥ ਜੇ ਜੁਗ ਚਾਰੇ ਲਿਖੀ ਸੁ ਫੇਰੇ ॥ ਇਸ ਮਹਿੰ ਭਨਯੋ ਵਿਰਾਗ ਬਡੇਰੇ ॥ ੫ ॥ ਸ੍ਰਵਣ ਮਹਾਤਮ ਚਾਰ ਮਝਾਰੀ ॥ ਪੁਨ ਮੰਨਨ ਭਾਖਯੋ ਬਿਚ ਚਾਰੀ॥ ਨਿੱਧਯਾਸਨ ਪੰਚੇ ਪਰਵਾਨ ॥ ਇਸ ਮਹਿੰ ਨੀਕੇ ਕੀਨ ਬਖਾਨ ॥੬॥ ਤੂੰ ਸਦਾ ਸਲਾਮਤ ਨਿਰੰਕਾਰ॥ ਸਾਖਯਾਤ ਪਰ ਇਹ ਤੁਕ ਚਾਰ ॥ ਤੀਸ ਆਠ ਪੌੜੀ ਲਿਖਵਾਈ ॥ ਅੰਤ ਸਲੋਕ ਰੁਚਰ ਮਿਲਵਾਈ ॥ ੭ ॥ ਕਹਿ ਲਗ ਕਹੌਂ ਮਹਾਤਮ ਬਾਣੀ ॥ ਜੋ ਸਭ ਕੀ ਸਿਰਮੌਰ ਬਖਾਣੀ ॥ ਅਪਰ ਨ ਜਗ ਮਹਿੱ ਇਸ ਸਮ ਕੋਈ ॥ ਅਰ ਸੁਖੇਨ ਹੀ ਪ੍ਰਾਪਤ ਹੋਈ ॥ ੮ ॥ ਪੁਨ ਰਹਿਰਾਸ [3]ਸੋਹਿਲਾ ਲਿਖਾ ॥ ਨਿੱਤ ਨੇਮ ਸਿੱਖਨ ਕੋ ਪਿਖਾ ॥ ਪ੍ਰਿਥਮ ਰਾਗ ਸ੍ਰੀ ਰਾਗ ਲਿਖਾਵਾ ॥ ਘਰ ਅਨੇਕ ਮਹਿੰ ਜਾਹਿੰ ਸੁ ਗਾਵਾ ॥ ੯ ॥ [4]ਕ੍ਰਮ ਅਨਸਾਰ ਵੇਦ ਗੁਰ

੧ ਸ਼ਾਹੀ। ੨ ਕਲਮ ਬਣਾਈ। ੩ ਕੀਰਤਨ ਸੋਹਿਲਾ। ੪ ਤਰਤੀਬ ਵਾਰ।

ਬਾਨੀ ॥ ਲਿਖਵਾਈ ਨਿਜ ਗਿਰਾ ਮਹਾਨੀ ॥ ਇਤਨੇ ਮਹਿ ਸਭ ਭਗਤ ਸਰੂਪਾ ॥ ਧਾਰ ਆਏ ਗੁਰ ਬੰਦ ਅਨੂਪਾ ॥ ੧੦ ॥ ਆਦਰ ਯੁਕਤ ਬਠਾਇਆ ਪਾਸ ॥ ਸੁਨਹੁ ਨਾਮ ਭਗਤਨ ਕੇ ਰਾਸ ॥ ਸ੍ਰੀ ਕਬੀਰ ਨਾਮਾ ਰਵਦਾਸ ॥ ਜੈ ਦੇਵ ਤ੍ਰਲੋਚਨ ਭੀਖਨ ਰਾਸ ॥ ੧੧ ॥ ਸੈਨ ਫਰੀਦ ਪੀਪਾ ਔ ਧੰਨਾ ॥ ਬੇਣੀ ਔ ਰਾਮਾ ਨੰਦ ਸੱਧਨਾ ॥ ਸੂਰ ਦਾਸ ਪੁਨ ਪਰਮਾਨੰਦ ॥ ਮੀਰਾਂ ਬਾਈ [1]ਪਖ ਅਰ ਚੰਦ ॥ ੧੨ ॥ ਹੁਤੇ ਗ੍ਰੰਥ ਤਿਨ ਕੇ ਗੁਰ ਪਾਸ ॥ ਤਿਨ ਮਿਲ ਉਚਰ ਗਿਰਾ ਸੁਖ ਰਾਸ ॥ ਸ੍ਰੀ ਮੁਖ ਤੇ ਜਿਮ ਉਚਰ ਸੁਨਾਵੈਂ ॥ ਭਾਈ ਲਿਖਤ [2]ਬਾਯੂ ਸਮ ਜਾਵੈਂ ॥ ੧੩ ॥ ਤੂਰਨ ਲਿਖੈ ਨ ਅਟਕੈ ਪਰੈ ॥ ਥੋਰੇ ਕਾਲ ਕਾਜ ਬਹੁ ਕਰੈ ॥ ਆਸੈ ਸਬਦਨ ਕੋ ਬਹੁ ਜਾਨਹਿ ॥ ਨਾਹਿ ਤ ਗੁਰ ਕੋ ਬੂਝਨ ਠਾਨਹਿ ॥ ੧੪ ॥ ਦਿਵਸ ਦੁਪਹਿਰੇ ਲਗ ਲਿਖਵਾਵੈਂ ॥ ਸੁਧਾ ਸਰੋਵਰ ਪੁਨ ਚਲ ਆਵੈਂ ॥ ਬੈਠਹਿ ਸਤਿਗੁਰ ਚੰਦ ਮਨਿੰਦ ॥ ਦਰਸਹਿ ਸਿਖ ਬਡ ਭਾਗਹਿ ਬ੍ਰਿੰਦ ॥ ੧੫ ॥ ਦਯਾ ਧਾਰ ਦਰਸਨ ਕੋ ਦੇਤ ॥ ਸਿਖ ਦੇਖਤ ਮਨ ਬਾਂਛਤ ਲੇਤ ॥ ਏਕ ਜਾਮ ਤਹਿ ਬੈਠ ਬਤਾਵੈਂ ॥ ਪੁਨ ਤੰਬੂ ਦਿਸ ਕੋ ਚਲ ਆਵੈਂ ॥ ੧੬ ॥ ਰਾਤ ਦਿਵਸ ਬੀਤੈ ਬਿਚ ਡੇਰੇ ॥ ਸਬਦ ਬਨਾਇ ਲਿਖਾਇ ਘਨੇਰੇ ॥ ਇਸ ਪ੍ਰਕਾਰ [3]ਨਿਤ ਪ੍ਰਤ ਵਿਵਹਾਰੇ ॥ ਕਿਤਕ ਦਿਵਸ ਸਤਿਗੁਰੂ ਗੁਜ਼ਾਰੇ ॥ ੧੭ ॥

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਕੀਨੋ ਅਧਕ ਵਿਚਾਰ ॥
ਰੈਨ ਦਿਵਸ ਕੇ ਸ੍ਵਾਸ ਨਰ ਜਾਵੈਂ ਚਵੀ ਹਜ਼ਾਰ ॥ ੧੮ ॥

ਚੌਪਈ ॥ ਤਿਨ ਸੁਫਲੇ ਹਿਤ ਕਰੈਂ ਉਪਾਇ ॥ ਜਿਸ ਤੇ ਬ੍ਰਿਥਾ ਨ ਕੋਈ ਜਾਇ ॥ ਅਸ ਬਿਚਾਰ ਗੁਰਦਾਸ ਬੁਲਾਇ ॥ [4]ਰਾਮ ਤਾਲ ਕੇ ਤਟ ਪਰ ਆਇ ॥ ੧੯ ॥ ਦਿਸ [5]ਈਸਾਨ [6]ਬਦਰੀ ਤਰ

੧ ਚੰਦਰਮਾਂ ਦਾ ਸੁਕਲਾ ਪਖ। ੨ ਭਾਈ ਗੁਰਦਾਸ ਹਵਾ ਦੀ ਤਰ੍ਹਾਂ ਲਿਖਦਾ ਜਾਂਦਾ ਹੈ। ੩ ਹਰ ਰੋਜ਼। ੪ ਰਾਮ ਸਰ ਦੇ ਕਿਨਾਰੇ। ੫ ਨੁਕਰ ਚਾਰੇ ਨੌਕਰਾਂ ਵਿਚੋਂ ਇਕ ਨੌਕਰ ਦਾ ਨਾਮ ਹੈ। ੬ ਬੇਰ।

ਤਰੇ ॥ ਬੈਠੇ ਦੀਨਨ ਕੇ ਦੁਖ ਦਰੇ ॥ ਭਾਈ ਕੋ ਸਨਮੁਖ ਬੈਠਾਯੋ ॥ ਇਤਨੇ ਮਹਿੰ ਪ੍ਰਕਾਸ ਹੁਇ ਆਯੋ ॥ ੨੦ ॥ ਰਚਨ ਲਗੇ ਬਾਨੀ ਸੁਕ ਦਾਨੀ ॥ ਮਣੀ ਮਾਲ ਮਨ ਸੁਖ ਕੀ ਦਾਨੀ ॥ ਪ੍ਰਥਮ ਸਲੋਕ ਗੁਰੂ ਪਗ ਬੰਦੇ ॥ ਕੀਨ ਮੰਗਲਾ ਚਰਨ ਬਿਲੰਦੇ ॥ ੨੧ ॥ ਪ੍ਰਭ ਸਿਮਰਨ ਕੀ ਮਹਿਮਾ ਫੇਰ ॥ ਅਸ਼ਟਪਦੀ ਮਹਿੰ ਰਚੀ ਬਡੇਰ ॥ਨਾਮ ਮਹਾਤਮ [1]ਮਹਿੰਦ ਮਹਾਨਾ ॥ ਬਹੁ ਬਿਧ ਸੋਂ ਸਤਿਗੁਰੂ ਬਖਾਨਾ ॥ ੨੨ ॥ ਬ੍ਰਹਮ ਗਿਆਨੀ ਭਗਤ ਵਿਰਾਗੀ ॥ ਸਾਧ ਸੰਗਤ ਜਿਨ ਕੀ ਲਿਵ ਲਾਗੀ ॥ ਕਰਯੋ ਮਹਾਤਮ ਅਤ ਤਿਨ ਕੇਰਾ ॥ ਸੰਤਨ [2]ਰਿਪ ਕੋ ਕਸ਼ਟ ਬਡੇਰਾ ॥ ੨੩ ॥ ਪੰਦ੍ਰਸ ਅਸਟਪਦੀ ਜਬ ਕੀਨਾ ॥ ਸਿਰੀਚੰਦ ਤਬ ਦਰਸਨ ਦੀਨਾ ॥ ਪਿਖ ਗੁਰ ਬਡ ਗੁਰ ਸੁਤ ਪਦ ਬੰਦੇ ॥ ਗੁਰ ਸੁਤ ਗੁਰ ਪਦ ਬੰਦ ਅਨੰਦੇ ॥ ੨੪ ॥ ਸਿਰੀਚੰਦ ਸਾਹਿਬ ਤਬ ਕਹਯੋ ॥ ਕਸ ਪਰਚੇ ਮਹਿੰ ਥਿਤ ਇਤ ਲਹਯੋ ॥ ਸੁਨ ਕਰ [3]ਖੋੜਸਮੀ ਤਬ ਗਾਈ ॥ ਹਰਖੇ ਸਿਰੀ ਚੰਦ ਅਧਕਾਈ ॥੨੫॥ ਤਬ ਸ੍ਰੀ ਅਰਜਨ ਮੁਖਹੁ ਉਚਾਰਾ ॥ ਰਚੈਂ ਅਸਟਪਦੀ [4]ਬਿੰਸਤ ਚਾਰਾ ॥ ਪਾਵਨ ਭਯੋ ਹਜ਼ੂਰ ਦਿਦਾਰਾ ॥ ਕਰੋ ਸਲੋਕ ਆਪ ਇਹ ਬਾਰਾ ॥ ੨੬ ॥ ਧਰਹਿੰ ਗਿਰਾ ਮਹੁ ਰਾਵਰ ਬਾਨੀ ॥ ਜਿਹ ਤੇ ਨਰ ਗਨ ਲਹਿੰ ਕਲਯਾਨੀ ॥ ਸੁਨਤ ਸਿਰੀਚੰਦ ਮੁਖਹੁ ਉਚਾਰਾ ॥ [5]ਆਦ ਗੁਰੂ ਕਾ ਬਚ ਉਜਿਆਰਾ ॥ ੨੭ ॥

ਸਲੋਕ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥ ੧ ॥

ਚੌਪਈ ॥ ਸੁਨ ਹਰਖੇ ਗੁਰ ਪੰਚਮ ਪੂਰੇ ॥ ਸਿਰੀ ਚੰਦ ਬੰਦੇ ਪਦ ਰੂਰੇ ॥ ਬਿਦਾ ਭਏ ਗੁਰ ਰਚਬੇ ਲਾਗੇ ॥ ਹਿਤ ਉਪਕਾਰ ਮਾਹਿੰ

੧ ਵਡੇ ਸੇ ਵਡਾ। ੨ ਵੈਰੀ। ੩ ਸੋਲ੍ਹਵੀਂ ਅਸਟਪਦੀ। ੪ ਚੌਬੀਸ ਅਸਟਪਦੀਆਂ। ੫ ਸ੍ਰੀ ਗੁਰੂ ਨਾਨਕ ਜੀ ਦਾ ਬਚਨ ਪ੍ਰਗਟ ਕੀਤਾ।

ਅਤਿ ਪਾਗੇ ॥ ੨੮ ॥ ਨਿਰਗੁਨ ਆਪ ਸਰਗੁਨ ਭੀ ਓਹੀ ॥ ਕਲਾਧਾਰ ਜਿਨ ਸਗਲੀ ਮੋਹੀ ॥ [1]ਤੱਤ੍ਵਮਸੀ ਬਾਕ ਇਹੁ ਭਾਖਾ ॥ ਇਨ ਸ੍ਰੁਤਿ ਸਾਰ ਆਨ ਸਭ ਰਾਖਾ ॥ ੨੯ ॥ ਕਰ ਸੁਖਮਨੀ ਅੰਤ ਮਹਿੰ ਆਪੂ ॥ ਕਹਯੋ ਮਹਾਤਮ ਅਧਕ ਪ੍ਰਤਾਪੂ ॥ ਸਭ ਤੇ ਊਚ ਪਾਇ ਅਸਥਾਨ ॥ ਨਿੱਤਜ ਪਾਠ ਮਿਟਿ ਆਵਨ ਜਾਨ ॥ ੩੦ ॥ ਮੈਂ ਮਹਿਮਾਂ ਕਯਾ ਕਰਵ ਬਖਾਨੀ । ਗੁਰ ਸਰਬੱਗ ਕਹੀ ਜੁ ਮਹਾਨੀ ॥ ਪ੍ਰਾਤ ਸਮੇਂ ਇਕ ਮਨ ਕਰ ਪਾਠ ॥ ਮਿਟਹਿੰ ਪਾਪ ਕ੍ਰਿਤ ਜਾਮ ਜੁ ਆਠ ॥ ੩੧ ॥ ਜਨਮ ਮਰਨ ਤਿਨ ਕੋ ਮਿਟ ਜਾਇ ॥ ਪਠ ਪ੍ਰਭ ਚਰਨਨ ਰਹੇ ਸਮਾਇ ॥ ਜਹਾਂ ਬੈਠ ਸੁਖਮਨੀ ਉਚਾਰੀ ॥ ਤਿਸਕੇ ਦਰਸਨ ਹੁਇ ਫਲ ਭਾਰੀ ॥ ੩੨ ॥ ਸਭ ਲਿਖਵਾਇ ਉਠੇ ਗੁਰ ਪੂਰੇ ॥ ਪਰ ਉਪਕਾਰ ਚਰਿਤ ਜਿਨ ਰੂਰੇ ॥ ਇਸੀ ਪ੍ਰਕਾਰ ਨਿਤਾਪ੍ਰਤ ਬਾਨੀ ॥ ਲਿਖਵਾਵਹਿੰ ਰਚ ਰਚ ਗੁਨ ਖਾਨੀ ॥ ੩੩ ॥ ਬਹੁਰ ਕਥਾ ਅਵਰੈ ਇਕ ਹੋਈ ॥ ਬਰਨੀ ਬਨੈ ਈਹਾਂ ਅਬ ਸੋਈ ॥ ਬਲਵੰਡ ਸੁ ਪੁੱਤ੍ਰ ਰਜਾਦੇ ਕੇਰਾ ॥ ਗੁਰ ਢਿਗ ਕੀਰਤਨ ਕਰੇ ਚੰਗੇਰਾ ॥ ੩੪ ॥ ਮਾਸੀ ਸੁਤ ਸੱਤਾ ਤਿਸ ਕੇਰਾ ॥ ਜੋ [2]ਦ੍ਰਾਰਦ ਤੇ ਦੁਖੀ ਬਡੇਰਾ ॥ ਕਰੇ ਯਤਨ ਧਨ ਹਾਥ ਨ ਆਯੋ ॥ ਫਿਰਤ ਫਿਰਤ ਸਤਿਗੁਰ ਪੈ ਆਯੋ ॥ ੩੫ ॥ ਦੁਖ ਸੋਂ ਜੋਊ ਅਧਕ ਅਕੁਲਾਯਾ ॥ ਸ੍ਰੀ ਅਰਜਨ ਜਸ ਕਵਿਤ ਬਨਾਯਾ ॥ ਅਗ੍ਰ ਗੁਰੂ ਗਰ ਅੰਚਰ ਡਾਰਾ॥ ਅਸ ਵਿਧ ਕੀਨੋ ਕਵਿਤ ਉਚਾਰਾ ॥ ੩੬ ॥

ਕਬਿੱਤ ॥ ਆਇ ਨਿਜ ਦ੍ਵਾਰੈ ਦਯਾ ਕਲਪ ਤਰ ਥਾਰੇ [3]ਬਿਰਦ ਬਿਲੰਦ ਦੀਨ ਦਰਦ ਬਿਦਾਰੋ ਹੋ ॥ ਦ੍ਰੋਪਤੀ ਉਧਾਰੀ [4]ਗਜ ਗ੍ਰਾਹ ਤੇ ਉਬਾਰੀ ਭੀਰ ਰਾਖਸਨ ਮਾਰੀ ਵੈਰੀ ਦੇਵਨਹਿੰ ਹਾਰੋ ਹੋ ॥

[1] ਮਹਾਂ ਵਾਕ। [2] ਦਲਿਦਰ। [3] ਵਡਾ ਧਰਮ। [4] ਹਾਥੀ ਨੂੰ ਉਧਾਰ ਲਿਆ ਹੈ।

ਪ੍ਰਹਿਲਾਦ ॥ ਦੁਖ ਲੋਚਨ ਬਿਲੋਚਨ ਸੁ [੧]ਪੁੰਡਰੀਕ [੨]ਪੋਚ ਬਲਮੀਕ ਜੱਸ [੩]ਸੋਵਰੀ ਸੁਚਾਰੋ ਹੋ ॥ ਗਨਕਾ ਗਿਨੀ ਹੈ ਕੌਨ ਤੀਰਥ ਪਰਸ ਆਈ ਜੈਸੇ ਏ ਉਧਾਰੇ ਤੈਸੇ ਮੋਹਿ ਕੋ ਉਧਾਰੋ ਹੋ ॥ ੩੭ ॥

ਚੌਪਈ ॥ ਕ੍ਰਿਪਾ ਸਿੰਧ ਕੇ ਨਿਕਟ ਉਚਾਰਾ ॥ ਅਬ [੪]ਅਲੰਬ ਹਮ ਲੀਨ ਤੁਹਾਰਾ ॥ ਸੁਨ ਸ੍ਰੀ ਗੁਰ ਨੇ ਧੀਰਜ ਦੀਨਸ ॥ ਪੂਰਨ ਹੁਇ ਜੋ ਮਨੋਰਥ ਕੀਨਸ ॥ ੩੮ ॥ ਰਹੁ ਹਮ ਨਿਕਟ ਗਿਰਾ ਗੁਰ ਗਾਵੋ ॥ ਜੋ ਚਾਹੋ ਗੁਰ ਘਰ ਤੇ ਪਾਵੋ ॥ ਪਾ [੫]ਨਿਦੇਸ ਰਹਿਨੇ ਤਬ ਲਾਗੇ ॥ ਮਿਲ ਬਲਵੰਡ ਸਬਦ ਪਠ ਲਾਗੇ ॥ ੩੯ ॥ ਸੁਨ ਸਤਿਗੁਰੂ ਪ੍ਰਸੰਨ ਉਦਾਰਾ ॥ ਦੈ ਹੈਂ ਬਖਸ਼ਸ਼ ਅਨਿਕ ਪ੍ਰਕਾਰਾ ॥ ਹਰਖਤ ਹੁਇ ਹੁਇ [੬]ਰੁਚ ਸੌਂ ਗਾਵੈਂ ॥ ਦੋਨੋਂ ਭ੍ਰਾਤ ਸੁ ਰਸ ਅਧਕਾਵੈਂ ॥ ੪੦ ॥ ਹੁਇ ਪ੍ਰਸੰਨ ਗੁਰ ਧਨ ਬਹੁ ਦੇਵੈਂ ॥ ਸਿੱਖ ਸੁਨੈਂ ਬਹੁ ਧਨ ਅਰਪੇਵੈਂ ॥ ਹੋਤ ਭਏ ਸਭ ਮਹਿੰ ਪਰਧਾਨ ॥ ਥੋਰ ਕਾਲ ਮੈਂ ਭੇ ਧਨਵਾਨ ॥ ੪੧ ॥ ਇਸ ਬਿਧ ਕੇਤਕ ਸਮਾਂ ਬਿਤਾਯੋ ॥ ਦਿਨ ਪ੍ਰਤ ਉਰ ਹੰਕਾਰ ਬਢਾਯੋ ॥ ਕ੍ਰਿਪਾ ਸਿੰਧ ਤਿਨ ਕੀ ਗਤ ਜਾਨੀ ॥ ਹੋਛੇ ਡੂਮ ਜਾਤ ਭਏ ਮਾਨੀ ॥ ੪੨ ॥ ਪ੍ਰਿਥਮ ਦਿਸਾ ਨਿਜ ਸਭੀ ਬਿਸਾਰੀ ॥ ਹਮ ਬਿਦਿਯਾ ਬਡ ਭੇ ਹੰਕਾਰੀ ॥ ਤਿਸਕੀ ਸੰਗਤ ਬਲਵੰਡ ਪਾਇ ॥ ਕਾਂਜੀ [੭]ਪੈ ਸਮ ਫਿਟਿਓ ਆਇ ॥ ੪੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਰਚਨ ਪ੍ਰਸੰਗ ਬਰਨਨੰ ਨਾਮ ਜੁਗ ਵਿੰਸਤ ਮੰਦਰਹਿ ॥ ੨੨ ॥

ਦੋਹਿਰਾ ॥ ਪੁਤ੍ਰੀ ਥੀ ਬਲਵੰਡ ਕੀ ਬਿਆਹਿ ਸਮਾਂ ਤਿਸ ਜਾਨ ॥
ਘਨੋ ਖਰਚ ਮਨ ਜਾਨਕੈ ਆਏ ਢਿਗ ਸੁਖ ਦਾਨ ॥ ੧ ॥

੧ ਨਾਮਦੇਵ ਪੁੰਡਰੀਕ ਦੇ ਰਹਿਣ। ੨ ਰਵਿਦਾਸ ਚਮਾਰ। ੩ ਸੋਭ ਰਿਹਾ ਹੈ। ੪ ਆਸਰਾ। ੫ ਆਗਿਆ। ੬ ਪ੍ਰੀਤੀ ਨਾਲ। ੭ ਦੁਧ ਵਿਚ ਕਾਂਜੀ ਪੈਣ ਨਾਲ ਫਿਟ ਜਾਂਦਾ ਹੈ, ਇਸੇ ਤਰ੍ਹਾਂ ਡੂਮ ਫਿਟ ਗਏ।

ਚੌਪਈ ॥ ਕਹਿਤ ਭਏ ਸਤਿਗੁਰ ਕੇ ਪਾਸ ॥ ਪੁਤ੍ਰੀ ਬਿਆਹ ਦੇਹੁ ਧਨ ਰਾਸ ॥ ਜਿਸ ਤੇ ਕਰੈਂ ਬਿਆਹ ਹਮ ਭਾਰਾ ॥ ਪਿਖੈ ਸੁਨੈ ਹੋਇ ਸੁਜਸ ਤੁਮਾਰਾ ॥ ੨ ॥ ਕਹਿਓ ਗੁਰੂ ਜੇਤਾ ਧਨ ਚਾਵਹੁ ॥ ਲੇ ਤੇਤਾ ਮਨ ਹਰਖ ਬਢਾਵਹੁ ॥ ਕਹਿਤ ਭਏ ਜੇ ਦੇਹੁ ਦਿਆਲ ॥ ਪੁਰਬ ਬਿਸਾਖੀ ਚੜ੍ਹਤ ਬਿਸਾਲ ॥ ੩ ॥ ਤੌ ਹਮ ਕੌ ਦੇਵੋ ਹਮ ਲੇਵੈਂ ॥ ਖਰਚ ਕਰੈਂ ਜਗ ਮਹਿ ਜਸ ਲੇਵੈਂ ॥ ਕਹਿਤ ਭਏ ਗੁਰ ਲੇਉ ਚੜ੍ਹਾਵਾ ॥ ਪੂਰਬ [1]ਮੇਖ ਸੰਕ੍ਰਾਂਤ ਜੁ ਆਵਾ ॥ ੪ ॥ ਦੋਊ ਸੁਨਤ ਮਨ ਆਨੰਦ ਪਾਏ ॥ ਗੁਰ ਜਸ ਉਚਰਤ ਸਦਨ ਸਿਧਾਏ ॥ ਕੇਤਕ ਦਿਵਸ ਬਿਤੀਤੇ ਜਬਹੀ ॥ ਪੁਰਬ ਬਸਾਖੀ ਆਯੋ ਤਬ ਹੀ ॥ ੫ ॥ ਅਸ ਬਰਖਾ ਤਿਸ ਦਿਨ ਬਰਖਾਈ ॥ ਸਿਖ ਸੰਗਤ ਨਹਿਂ ਆਵਣ ਪਾਈ ॥ ਕਿਤਕ ਸਮੀਪੀ ਸਿੱਖ ਸੁ ਆਏ ॥ ਦੇ [2]ਅਕੋਰ ਬੰਦੇ ਗੁਰ ਪਾਏ ॥ ੬ ॥ ਸਭ ਦਿਨ ਕੀ ਪੂਜਾ ਗਿਨ ਜਬੈ ॥ ਭਯੋ [3]ਰਜਤਪਣ ਇਕ ਸੌ ਤਬੈ ॥ ਦੁਹੂ ਭ੍ਰਾਤ ਕੌ ਸੋ ਗਿਨ ਦੀਨ ॥ ਗਰਬੇ ਮੂਢ ਨਹੀਂ ਤਬ ਲੀਨ ॥ ੭ ॥ ਦੀਏ [4]ਬਗਾਇ ਗੁਰੂ ਕੇ ਆਗੇ ॥ ਹਮ ਸੋਂ ਕਰਨ ਮਸ਼ਕਰੀ ਲਾਗੇ ॥ ਸੁਨਤ ਸਤਿਗੁਰੂ ਧੀਰਜ ਦੀਨ ॥ ਆਪ ਤੁਮੈਂ ਇਹ [5]ਜਾਚਨ ਕੀਨ ॥ ੮ ॥ ਅਪਰ ਪਦਾਰਥ ਜੋ ਚਹੁ ਲੇਵੋ ॥ ਰੋਸ ਨਿਵਾਰ ਸ਼ਾਂਤ [6]ਪਕਰੇਵੋ ॥ ਬਹੁਤ ਨਿਮ੍ਰਤਾ ਕਰ ਗੁਰ ਕਹਯੋ ॥ ਤਬ ਵਹੁ ਦਰਬ ਹਾਥ ਨਿਜ ਲਹਯੋ ॥੯॥ ਲੇ ਗਮਨੇ [7]ਮਤਮੰਦ ਨਿਕੇਤ ॥ ਬੋਲਤ ਭੇ ਗੁਰ ਨਿੰਦ ਸਮੇਤ ॥ ਨਹੀਂ ਆਜ ਤੇ ਨਿਕਟ ਪਧਾਰੈਂ ॥ ਨਹੀਂ ਕੀਰਤਨ ਕਬਹਿ ਉਚਾਰੈਂ ॥ ੧੦ ॥ ਇਮ ਕਹਿਕੈ ਨਿਜ ਰਹੇ ਅਵਾਸ ॥ ਅਗਰੇ ਦਿਨ ਨਹਿਂ ਗੇ ਗੁਰ ਪਾਸ ॥ ਕਹਿਂ ਗੁਰ ਨਹੀਂ ਰਬਾਬੀ ਆਏ ॥ ਜਾਹੁ ਸਦਨ ਤੇ ਲਿਆਉ ਬੁਲਾਏ ॥ ੧੧ ॥ ਗੁਰ

੧ ਵਸਾਖੀ । ੨ ਭੇਟਾ । ੩ ਰੁਪੈ । ੪ ਗੁਰੂ ਜੀ ਅਗੇ ਸੁਟ ਦਿਤੇ । ੫ ਵਸਾਖੀ ਵਾਲੇ ਦਿਨ ਦੀ ਮੰਗ ਕੀਤੀ ਸੀ । ੬ ਪਕੜਨਾ ਕਰੋ । ੭ ਭੈੜੀ ਮਤ ਵਾਲੇ ਘਰ ਚਲੇ ਗਏ ।

ਆਗਿਆ ਸੁਨ ਸਿੱਖ ਸਧਾਂਰੇ ॥ ਜਾਇ ਤਿਨ੍ਹੋਂ ਕਉ ਕੀਨ [1]ਹਕਾਰੇ ॥
ਚਲੋ ਭਾਈ ਸਤਿਗੁਰੂ ਬੁਲਾਵੈਂ ॥ ਸਮਾਂ ਕੀਰਤਨ ਕੋ ਚਲ ਜਾਵੈਂ ॥
੧੨ ॥ ਸੁਨ ਸੱਤੇ ਬਲਵੰਡਹਿ ਕਹਯੋ ॥ ਨਹਿੰ ਜਾਵੈਂ ਹਮ ਕਿਆ
ਤਹਿੰ ਲਹਯੋ ॥ ਮਹਿਮਾ ਹਮਰੀ ਗੁਰ ਨਹਿੰ ਜਾਨੀ ॥ ਨਹਿੰ ਜਾਵੈਂ
ਤਬ ਲੇਹਿ ਪਛਾਨੀ ॥ ੧੩ ॥ ਜਬ ਹਮ ਕੀਰਤਨ ਕਰੈਂ ਬਨਾਇ ॥
ਆਇੰ ਦੀਵਾਨ ਸਰਬ ਲਗ ਜਾਇ ॥ ਸ੍ਰੀ ਅਰਜਨ ਬਿਚ ਬੈਠਹਿੰ
ਆਇ ॥ ਗੁਰੂ ਗੁਰੂ ਕਹਿ ਸਭ ਲਗ ਪਾਇ ॥ ੧੪ ॥ ਗੁਰਤਾ ਗਾਦੀ
ਕੇ ਹਮ ਮੂਲ ॥ ਨਹਿੰ ਜਬ ਜਾਇੰ ਹੋਹਿੰ [2]ਪ੍ਰਤਕੂਲ ॥ ਤਿਨ ਕੋ ਗੁਰੂ
ਨ ਕੈਹੈ ਕੋਇ ॥ ਧਨ ਕੀ ਪੂਜਾ ਕਿਤ ਤੇ ਹੋਇ ॥ ੧੫ ॥ ਹਮ ਬਿਨ
ਬੈਠੋ ਰਹੈ ਇਕਾਂਕੀ ॥ ਮਹਿਮਾ ਸਕਲ ਜਾਇ ਹੈ ਤਾਂਕੀ ॥ ਸੁਨਤ
ਸਿੱਖ ਬਹੁ ਦੁਖ ਮਨ ਪਾਯੋ ॥ ਪਰ ਗੁਰ ਡਰਤੇ ਕਛੂ ਨ ਅਲਾਯੋ ॥
੧੬ ॥ ਜਾਇ ਗੁਰੂ ਕੇ ਨਿਕਟ ਉਚਾਰੇ ॥ ਨਹਿੰ ਆਵਤ ਮਤ ਮੰਦ
ਹਕਾਰੇ ॥ ਸੁਨ ਸਤਿਗੁਰ ਸਿਖ ਔਰ ਪਠਾਯੋ ॥ ਸੁਨਤ ਹੁਕਮ ਤਿਨ
ਘਰ ਚਲ ਆਯੋ ॥ ੧੭ ॥ ਚਲੋ ਰਬਾਬੀ ਗੁਰੂ ਬੁਲਾਯੋ ॥ ਜੋ ਚਾਹੁ
ਲਿਹੁ ਗੁਰ ਤੇ ਪਾਯੋ ॥ ਦੋਨਹੁ ਭ੍ਰਾਤ [3]ਗਰਬ ਧਰ ਕਹਯੋ ॥ ਤਿਨ
ਢਿਗ ਹਮਹੁ ਕਛੂ ਨਹਿੰ ਲਹਯੋ ॥ ੧੮ ॥ ਕੇਤੇ ਯਤਨ ਕਰੈ ਅਬ
ਸੋਈ ॥ ਹਮਰੋ ਮੇਲ ਨ ਤਿਸ ਸੰਗ ਹੋਈ ॥ ਸੁਨ [4]ਕਠੋਰ ਬਾਨੀ
ਤਿਨ ਕੇਰੀ ॥ ਕਹਯੋ ਜਾਇ ਗੁਰ ਕੋ ਤਿਸ ਬੇਰੀ ॥ ੧੯ ॥ ਪ੍ਰਭ ਜੀ
ਨਹਿੰ ਮਾਨੈਂ ਕਿਮ ਮੂਢੇ ॥ ਰਹਯੋ ਗਰਬ ਮਦ ਰਿਦੇ [5]ਅਰੂਢੇ ॥ ਸੁਨ
ਸ੍ਰੀ ਅਰਜਨ [6]ਛਿਮਾ ਨਿਧਾਨਾ॥ਊਠੇ ਤਿਨ ਕੌ ਕਰਨ ਮਹਾਨਾ॥੨੦॥
ਨਿਸ਼ਾਨੀ ਛੰਦ ॥ ਗਮਨੇ ਸ੍ਰੀ ਅਰਜਨ ਤਬਹਿ ਤਿਨ ਸਦਨ
ਮਝਾਰੇ ॥ ਕਰਨ ਹੇਤ ਆਦਰ ਸਬਦ ਸੋ ਗਾਵਨ ਹਾਰੇ ॥ [7]ਪੌਰ
ਪ੍ਰਵੇਸੇ ਸਦਨ ਮਹਿੰ ਸ੍ਰੀ ਅਰਜਨ ਠਾਂਢੇ॥ ਦੇਖ ਨ ਆਦਰ ਗੁਰ ਕਰਯੋ

੧ ਬੁਲਾਏ । ੨ ਉਲਟ । ੩ ਹੰਕਾਰ ਨੂੰ ਧਾਰ ਕੇ । ੪ ਸਖਤ ਬਾਣੀ ।
੫ ਇਸਥਿਤ । ੬ ਖਿਮਾਂ ਦੇ ਖਜ਼ਾਨੇ । ੭ ਦਰਵਾਜ਼ੇ ਦੇ ਅੰਦਰ ਪ੍ਰਵੇਸ਼ ਕੀਤਾ ।

ਉਰ ਗਰਬ ਜੋ ਬਾਢੇ ॥ ੨੧ ॥ ਸੱਤੇ ਅਰ ਬਲਵੰਡ ਕੋ ਸ੍ਰੀ ਅਰਜਨ ਭਾਖੀ ॥ ਕੋ ਕਾਰਨ ਐਸੋ ਭਯੋ ਜਿਸ ਤੇ [1]ਰਿਸ ਰਾਖੀ ॥ ਸੁਨ ਬੋਲਯੋ ਬਲਵੰਡ ਤਬ ਅਬ ਨਹਿੰ ਹਮ ਜਾਵੈਂ ॥ ਸਿਖ [2]ਬਰਜੇ ਤੁਮ ਭੇਟਤੇ ਅਬ ਪਤਾ ਲਗਾਵੈਂ ॥ ੨੨ ਸ੍ਰੀ ਨਾਨਕ ਪੂਰਬ ਭਏ ਜਗ ਨਹਿੰ ਕਿਨ ਜਾਨਯੋ ॥ ਮਰਦਾਨਾ ਜਬ ਰਾਖਯੋ ਸਭ ਮਹਿੰ ਪ੍ਰਗਟਾਨਯੋ ॥ ਸ੍ਰੀ ਅੰਗਦ ਸ੍ਰੀ ਅਮਰ ਜੀ ਤੁਮਰੋ ਪਿਤ ਜੋਈ ॥ ਪ੍ਰਗਟ ਰਬਾਬੀ ਕਰਤ ਭੇ ਇਮ ਲਖੈ ਨ ਕੋਈ ॥ ੨੩ ॥ ਤੁਮ ਢਿਗ ਹਮ ਕੀਰਤਨ ਕਰੈਂ ਗੁਰ ਮਹਿਮਾ ਗਾਵੈਂ ॥ ਸੁਨ ਸੁਨ ਸਿਖ ਬਹੁ ਦੇਸ ਕੇ ਸਭਹੂੰ ਚਲ ਆਵੈਂ ॥ ਅਬ ਜਾਨੀ ਪਰ ਹੈ ਭਲੇ ਕਿਮ ਗੁਰੂ ਕਹਾਵੋ ॥ ਵਸਤ ਹਜਾਰੋਂ ਦਰਬ ਬਹੁ ਕੈਸੇ ਤੁਮ ਪਾਵੋ ॥੨੪ ॥ ਸ੍ਰੀ ਅਰਜਨ ਚਿਤ ਸ਼ਾਂਤ ਅਤ ਬਹੁ ਛਿਮੋਂ ਨਿਧਾਨਾ ॥ ਨਿਜ ਨਿੰਦਾ ਤੇ [3]ਛੁਭਤ ਨਹਿੰ ਸੁਨ ਕਛ ਨ ਬਖਾਨਾ ॥ ਸ੍ਰੀ ਨਾਨਕ ਜੀ ਆਦਿ ਕੀ ਜਬ ਨਿੰਦ ਸੁਨਾਈ ॥ ਕਰ ਧਿਕਾਰ ਨਿਕਸੇ ਸਦਨ ਰਿਸ ਉਰ ਮਹਿੰ ਛਾਈ ॥ ੨੫ ॥ ਬੇਦੀ ਕੁਲ ਕੇ ਤਿਲਕ ਕੀ ਨਿੰਦਾ ਤੁਮ ਕੀਨੀ ॥ ਫਿਟ ਜਾਵੈਗੀ ਦੇਹ ਤੁਮ [4]ਰੁਜ ਤੇ ਹੁਇ ਹੀਨੀ ॥ ਇਮ ਕਹਿ ਸ੍ਰੀ ਸਤਿਗੁਰ ਤਬੇ ਹਰਿ ਮੰਦਰ ਆਏ ॥ ਸਭ ਸੰਗਤ ਇਕਠੀ ਭਈ ਦੀਵਾਨ ਲਗਾਏ ॥ ੨੬ ॥ ਸਿੱਖਨ ਕੋ ਆਇਸ ਦਈ ਤੁਮ ਰਾਗ ਸੁਨਾਵਹੁ ॥ ਗਾਵਹੁ ਸਬਦ ਸੁ ਤਾਨ ਜੁਤ ਬਿਦਿਆ ਇਹੁ ਪਾਵਹੁ ॥ ਗਹਯੋ ਦੁਤਾਰਾ ਸਿੱਖ ਕਿਹ ਕਿਨ ਗਹੀ ਰਬਾਬੰ ॥ ਹੁਇ ਨਿਸੰਗ ਗਾਵਨ ਲਗੇ ਸਭ ਭਏ [5]ਅਜਾਬੰ ॥ ੨੭ ॥ ਬਚਨ ਮਾਨਬੇ ਗੁਰੂ ਕੌ ਬਿਦਿਆ ਸਭ ਪਾਈ ॥ ਜਾਨਤ ਹੁਤੇ ਨ ਰਾਗ ਕੋ ਗਾਵਤ ਬਿਸਮਾਈ ॥ ਸੁਨ ਸਿੱਖਨ ਕੇ ਰਾਗ ਕੋ ਗੁਰ ਭਏ ਪ੍ਰਸੰਨਾ ॥ ਬਰ ਦੀਨੇ ਤੁਮ ਪ੍ਰੇਮ

---

੧ ਗੁਸਾ । ੨ ਭੇਟਾ ਦੇਣ ਵਲੋਂ ਸਿਖਾਂ ਨੂੰ ਰੋਕਦੇ ਹੋ । ੩ ਆਪਣੀ ਨਿੰਦਾ ਤੋ ਖਿਝਦੇ ਨਹੀਂ ਹਨ । ੪ ਰੋਗ । ੫ ਅਸਚਰਜ ।

ਜੁਤ ਹਮਰੋ ਬਚ ਮੰਨਾ ॥ ੨੮ ॥ ਅਬ ਤੇ ਬਿੱਦਯਾ ਰਾਗ ਕੀ ਸਿੱਖਨ ਮਹਿਂ ਆਈ ॥ ਗਾਵੈਂ ਸੁਨੈਂ ਸੁ ਪ੍ਰੀਤ ਧਰ ਲੇ ਸ਼ੁਭ ਗਤ ਪਾਈ ॥ ਡੋਮ ਜਾਤ ਪਛਤਾਇ ਹੈ [1]ਤ੍ਰਿਸਨਾ ਡਹਕਾਏ ॥ ਲੀਏ ਸ਼ਬਦ ਘਰ ਘਰ ਫਿਰੈਂ ਨਹਿਂ ਆਦਰ ਪਾਏ ॥ ੨੯ ॥ ਫਿਟੇ ਗਰਬ ਤੇ ਮੂਢ ਇਹੁ ਗੁਰ ਨਿੰਦ ਉਚਾਰੀ ॥ ਇਸ ਕੋ ਫਲ ਤਨ [2]ਕੁਸ਼ਟ ਹੁਇ ਅਤ ਹੁਇ [3]ਖੁਵਾਰੀ ॥ ਤਿਨ ਕੇ ਮਸਤਕ ਜੋ ਲਗਹਿਂ ਸੋ ਸਿਖ ਦੁਖ ਪਾਵੈਂ॥ ਨਿਕਟ ਹਮਾਰੇ ਤਿਨ੍ਹੋਂ ਕੀ ਨਹਿਂ ਅਰਜ ਕਰਾਵੈਂ ॥ ੩੦ ॥ ਕਰੈ ਸਪਾਰਸ਼ ਜਬੈ ਕੋ ਹਮ ਦੇਹਿਂ ਸਜਾਈ ॥ ਮੁਖ ਤਿਸ ਕੋ [4]ਕਾਰੋ ਕਰੈਂ [5]ਦੂਰ ਬੇਖ ਬਨਾਈ ॥ ਬਹੁਰ ਚਢਾਵੈਂ ਗਧੇ ਪੁਰ ਫੇਰੈਂ ਪੁਰ ਸਾਰੇ ॥ ਢੋਲ ਬਜਾਵੈਂ ਮਗਰ ਤਹਿਂ ਨਰ ਨਾਰ ਨਿਹਾਰੇ ॥ ੩੧ ॥ ਗੁਰ ਆਇਸ ਇਮ ਭਾਂਤ ਕੀ ਸਭ ਮਹਿਂ ਬਿਦਤਾਨੀ ॥ ਤਿਨਕੇ ਮੁਖ ਕੋ ਲਗਹਿ ਨਹਿਂ ਨਹਿਂ ਬੋਲੈ ਬਾਨੀ ॥ ਉਪਜਿਓ ਰੋਗ ਸਰੀਰ ਮਹਿਂ ਥੋਰਨ ਦਿਨ ਮਾਹੀਂ ॥ ਦੁਖ [6]ਦਾਰਦ ਤੇ ਗ੍ਰਸਤ ਭੇ ਸੁਖ ਕਿਤਹੂੰ ਨਾਹੀਂ ॥ ੩੨ ॥ ਜਹਿਂ ਕਹਿਂ ਜਾਚਨ ਜਾਤ ਜਬ ਇਨ ਦਿਨ ਨਹਿਂ ਦੇਖੈ ॥ ਕ੍ਰੋਧ ਹੋਤ [7]ਗਾਰੀ ਕਢੈਂ ਦੈਬੋ ਕਿਸ ਲੇਖੈ ॥ ਕਰੈਂ ਅਨਾਦਰ [8]ਸ੍ਵਾਨ ਸਮ ਘਰ ਤੇ ਨਿਕਸਾਵੈਂ ॥ ਵਹਿਰ ਜਾਇ ਤਹਿਂ ਭੀ ਤਥਾ ਨਹਿਂ ਆਦਰ ਪਾਵੈਂ ॥ ਪਰਮੇਸ਼੍ਵਰ ਅਰ ਸਤਿਗੁਰੂ ਇਨ ਤੇ ਹੰਕਾਰੇ॥ ਦੁਹ ਲੋਕਨ ਦੁਖ ਪਾਇ ਸੋ ਕੋ ਨਹੀਂ ਉਬਾਰੇ ॥ ੩੩ ॥

ਦੋਹਿਰਾ ॥ ਡੂਮਨ ਪਾਯੋ ਸ੍ਰਾਪ ਅਤ ਸਿੱਖਨ ਵਰ ਕੋ ਪਾਇ ॥
ਕਰੈਂ ਕੀਰਤਨ ਪ੍ਰੇਮ ਸੋਂ ਬੀਚ ਦਿਵਾਨ ਸੁਹਾਇ ॥ ੩੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸੱਤੇ ਬਲਵੰਡ ਪ੍ਰਸੰਗ ਬਰਨਨੰ ਨਾਮ ਤ੍ਰੈ ਬਿੰਸਤ ਮੰਦਰਹਿ ॥ ੨੩ ॥

---

੧ ਤ੍ਰਿਸ਼ਨਾ ਦੀ ਅਗਨੀ ਵਿਚ ਭਟਕਾਏ। ੨ ਕੁਸ਼ਟੀ। ੩ ਦੁਖੀ ਹੋਕੇ। ੪ ਕਾਲਾ। ੫ ਭੈੜਾ। ੬ ਦਲਿਦਰੀ। ੭ ਗਾਲੀਆਂ। ੮ ਕੁਤੇ ਸਦਰਸ।

ਦੋਹਿਰਾ॥ ਮਾਰੇ ਗੁਰੂ ਸਰਾਪ ਕੇ ਤਿਨ ਰਖਜਨ ਕੋ ਨਾਹਿ॥
ਜੇ ਆਵੈ ਗੁਰ ਸਰਨ ਫਿਰ ਭਾਵੈਂ ਲੈਂ ਬਖਸ਼ਾਹਿ॥ ੧॥

ਨਿਸ਼ਾਨੀ ਛੰਦ॥ ਡੂੰਮ ਤਿਆਗੇ ਜਗਤ ਨੇ ਕਿਤ ਬੈਠ ਨ ਪਾਵੈਂ॥ ਭੀਖ ਸਰੀਖੀ ਨਾ ਪਰੈ ਦੂਰ ਦੂਰ ਹਟਵਾਵੈਂ॥ ਪਛਤਾਏ ਦੁਖ ਪਾਇ ਕੈ ਗੁਰ ਮਹਿਮਾ ਜਾਨੀ॥ ਸਿੱਖਜਨ ਪਹਿ ਬਿਨਤੀ ਭਨੈ ਕਿਨਹੂੰ ਨਹਿੰ ਮਾਨੀ॥ ੨॥ ਬੈਠ ਬਿਸੂਰਤ ਘਰ ਬਿਖੈ ਹਮ ਨੇ ਕਜ਼ਾ ਕੀਨੀ॥ ਭਾਵੀ ਨੇ ਪ੍ਰੇਰਯੋ ਹਮੈ ਮਦਰ ਕਰ ਭੇ ਹੀਨੀ॥ ਇਕ ਦਿਨ ਬੈਠੇ ਝੂਰਤੇ ਮਨ ਮਹਿੰ ਇਮ ਆਈ॥ ਲੱਧਾ ਸਿੱਖ ਲਹੌਰ ਮੇਂ ਉਪਕਾਰੀ ਭਾਈ॥ ੩॥ ਸੋ ਬਖਸ਼ਾਵੈ ਗੋ ਹਮੈ ਨਿਸਚੈ ਅਸ ਠਾਨੀ॥ ਲਵ ਪੁਰ ਕੋ ਗਮਨੇ ਜੁਗਲ ਸਭ ਕਰ [1]ਮਦ ਹਾਨੀ॥ ਪਹੁਚੇ ਪੁਰੀ ਬਜਾਰ ਮਹਿੰ ਸਿਖ ਮੁਖ ਨਹਿੰ ਲਾਵੈਂ॥ ਲੱਧੇ ਦਰ ਪਰ ਜਾ ਬਿਰੇ ਕਰ ਊਚ ਸੁਨਾਵੈਂ॥ ੪॥ ਤ੍ਰਾਹਿ ਤ੍ਰਾਹਿ ਸ਼ਰਨੀ ਪਰੇ ਅਬ ਲੇਹੁ ਉਬਾਰੀ॥ ਗੁਰ ਸਿੱਖਨ ਮਹਿੰ ਨਾਮ ਤਵ ਬਡ ਪਰਉਪਕਾਰੀ॥ ਏਕ ਬੇਰ ਸ੍ਰੀ ਗੁਰ ਨਿਕਟ ਹਮਰੀ ਸੁਧ ਦੀਜੈ॥ ਗੁਰ ਸਰਾਪ ਤੇ ਦੁਖ ਘਨੋ ਬਖਸ਼ਾਵਨ ਕੀਜੈ॥ ੫॥ ਲੱਧੇ ਸੁਨੀ ਪੁਕਾਰ ਜਬ ਉਪਕਾਰ ਸੁ ਭਾਏ॥ ਮਨ ਮਹਿੰ ਕੀਨ ਬਿਚਾਰ ਅਸ ਬਚ ਗੁਰ ਜੋ ਗਾਏ॥ ਪ੍ਰਿਥਮਹਿ ਪੂਰਨ ਸੋ ਕਰੈਂ ਪੁਨ ਅਰਜ਼ ਕਰਾਏ॥ ਗੁਰੂ ਦਿਆਲ ਸੁਭਾਵ ਹੈਂ ਇਨ ਦਿਹਿੰ ਬਖਸ਼ਾਏ॥ ੬॥ ਅਸ ਨਿਸਚੈ ਕੌ ਠਾਨ ਕੈ ਆਯੋ ਪੁਨ ਬਾਰਾ॥ ਦੇ ਧੀਰਜ ਤਤ ਛਿਨ ਤਬੈ ਮੁਖ ਕੀਨਸ [2]ਕਾਰਾ॥ [3]ਗਰਧਭ ਕਰ ਭਾਰਾ ਲਯੋ ਹੁਇ ਤਿਸ ਅਸਵਾਰੋ॥ ਸੰਗ ਢੋਲ ਵਜਵਾਇਓ ਨਰ ਪਿਖਹਿੰ ਹਜਾਰੋ॥ ੭॥ ਗਮਨ ਕੀਨ ਅਸ ਬੇਖ ਧਰ ਗੁਰ ਪੁਰ ਕੋ ਆਯੋ॥ ਪ੍ਰਥਮ ਪ੍ਰਕਰਮਾ ਨਗਰ ਕੀ ਕਰਕੈ ਪ੍ਰਵਸਾਯੋ॥ [4]ਗਰੀ ਗਰੀ ਫਿਰ ਨਗਰ ਮਹਿੰ ਨਿਜ ਬੇਖ ਦਿਖਾਯਾ॥

---

੧ ਹੰਕਾਰ। ੨ ਮੂੰਹ ਕਾਲਾ ਕੀਤਾ। ੩ ਖੋਤੇ ਪਰ। ੪ ਗਲੀ ਗਲੀ ਵਿਚ।

ਗੁਰੂ ਬਿਰਾਜੇ ਬੜੇ ਪੈ ਤਿਸ ਦਿਨ ਪੁਨ ਆਯਾ ॥ ੮ ॥

ਸਵੱਯਾ ਛੰਦ ॥ ਸਨਮੁਖ ਹੋਇ ਬੰਦਨਾ ਕੀਨਸ ਪਦ ਅਰਬਿੰਦਹਿ ਦ੍ਰਿਸਟ ਲਗਾਇ ॥ ਗਰਧਬ ਚਢਯੋ [1]ਸਤੁਤ ਕੋ ਉਚਰਤ ਕ੍ਰਿਪਾ ਨਿਧਾਨ ਨਾਮ ਤੁਮ ਗਾਇ ॥ ਪਤਤਨ ਪਾਵਨ, [2]ਅਧਮ ਉਧਾਰਨ ਗੁਰੂ ਗਰੀਬ ਨਿਵਾਜ ਅਲਾਇ ॥ ਦਾਸ ਬ੍ਰਿੰਦ ਅਰਬਿੰਦ ਬਿਲੰਦੇ ਚੰਦ ਮਨੰਦ ਅਨੰਦ ਉਪਾਇ ॥ ੯ ॥ ਰਿਸ ਪ੍ਰਸੰਨਤਾ ਸਫਲ ਤੁਮਾਰੀ ਛਿਮੋਂ ਭੂਲ ਨਿਜ ਦਾਸ ਪਛਾਨ ॥ ਆਗਯਾ ਮਾਨ ਪ੍ਰਥਮ ਕੀ ਇਮ ਕੀਅ ਅਪਰ ਸਜਾਇ ਉਚਤ ਕਛੁ ਜਾਨ ॥ ਸੋ ਦੀਜੈ ਨਹਿੰ ਦੇਰ ਕਰੀਜੈ ਪੁਨ ਮੈਂ ਅਰਜ ਗੁਜਾਰਨ ਠਾਨ ॥ ਦੀਨ ਬੰਧ ਪ੍ਰਭ [3]ਦਯਾ ਸਿੰਧ ਗੁਰ ਬੁਧ ਅੰਧੇ ਕਹੁ ਦਿਹੁ [4]ਦ੍ਰਿਗ ਦਾਨ ॥ ੧੦ ॥ ਸ੍ਰੀ ਅਰਜਨ [5]ਅਵਲੋਕਨ ਕੀਨਸ ਲੋਚਨ ਜਲ ਪੂਰਨ ਹੁਇ ਆਇ ॥ ਗੁਰ ਮਾਰੇ ਕੌ ਸਿਖ ਬਖਸ਼ਾਵੈਂ ਸਿਖ ਮਾਰੇ ਕੌ ਨਹਿ ਕਿਤ ਥਾਇ ॥ ਅਸ ਕਹਿ ਦਾਸ ਭੇਜ ਉਤਰਾਯੋ ਪੁਨ ਸਨਾਨ ਨੀਕੇ ਕਰਵਾਇ ॥ [6]ਪਟ ਪਹਿਰਾਇ ਨਿਕਟ ਤਬ ਆਯੋ ਗੁਰ [7]ਪਗ ਪੰਕਜ ਰਹਿ ਲਪਟਾਇ ॥ ੧੧ ॥ ਬੂਝਯੋ ਕਹੁ ਲਧਾ ਕਿਸ ਕਾਰਨ ਇਹੁ ਅਨਬਨਤ ਸੁ ਬੇਖ ਬਨਾਇ ॥ ਤੁਮ ਅੰਤਰਜਾਮੀ ਸਭ ਜਾਨੋ ਛਪੀ ਬਾਰਤਾ ਜਗ ਮਹਿੰ ਕਾਇ ॥ ਸੱਤਾ ਅਰ ਬਲਵੰਡ ਦੁਖਤ ਅਤ ਚਿਤ ਕੇ ਗਰਬ ਗਯੋ ਬਿਨਸਾਇ ॥ ਭੂਲ ਛਿਮਾਪਨ ਕਰੋ ਗੁਰੂ ਜੀ ਨਿਜ ਪਗ ਪੰਕਜ ਲੇਹੁ ਮਿਲਾਇ ॥ ੧੨ ॥ ਸ੍ਰੀ ਅਰਜਨ ਸਭ ਸਭਾ ਬਿਖੇ ਤਬ ਲੱਧੇ ਕੋ ਬਹੁ ਕੀਨ ਸਰਾਹਿ ॥ ਪੁਨ ਕਹਿ ਡੂਮ ਹੰਕਾਰੀ ਭੇ ਥੇ ਨਿੰਦ ਅਲਾਇ ਦੀਨ ਫਿਟਕਾਇ ॥ ਤਵ ਕਹਿਨੇ ਤੇ ਬਖ਼ਸ਼ ਦਏ ਅਬ ਮਦ ਹਾਨੇ ਤਬ ਲੇਹੁ ਬੁਲਾਇ ॥ ਤਬ ਲੱਧੇ ਹਰਖਤ ਨਰ

---

੧ ਉਸਤਤਿ। ੨ ਨੀਚਾਂ ਨੂੰ। ੩ ਦਯਾ ਦੇ ਸਮੁੰਦਰ ਗੁਰੂ ਜੀ। ੪ ਅੰਨ੍ਹੇ ਨੂੰ ਜਿਵੇਂ ਅੱਖਾਂ ਮਿਲ ਜਾਣ। ੫ ਦੇਖਣਾ ਕੀਤਾ। ੬ ਕਪੜੇ ਪਹਿਰਾਏ। ੭ ਚਰਨ ਕਮਲਾਂ ਪਰ।

ਭੇਜਯੋ ਸ੍ਰੀ ਸਤਿਗੁਰ ਢਿਗ ਲਏ ਬੁਲਾਇ ॥ ੧੩ ॥ [1]ਗਰ ਅੰਚਰ ਕਰ ਜੋਰ ਦੀਨ ਕਹਿੰ ਸ਼ਰਨ ਸ਼ਰਨ ਰਾਖਹੁ ਸੁਖਦਾਇ ॥ ਪਰੇ ਅਗਾਰੀ ਗਹਿ ਪਗ ਪੰਕਜ [2]ਦ੍ਰਿਗ ਤੇ ਨਿਕਸਤ ਜਲ [3]ਘਿਘਿਆਇ ॥ ਛਿਮਹੁ ਛਿਮਹੁ ਹਮ ਪ੍ਰਭੂ ਆਪ ਅਬ ਕਰੀ ਉਚਤ ਤਿਹੁ ਦਈ ਸਜਾਇ ॥ ਸ੍ਰੀ ਅਰਜਨ ਤਬ ਕਹਯੋ ਤਿਨੋ ਕੋ ਸਿਖ ਲੱਧੇ ਉਪਕਾਰ ਲਖਾਇ ॥ ੧੪ ॥ ਅਧਕ ਹੁਤੇ ਅਪਰਾਧੀ ਦੋਨਹੁ ਸ੍ਰੀ ਨਾਨਕ ਗੁਰ ਨਿੰਦ ਉਚਾਰ ॥ ਤਉ ਛਿਮਾ ਇਸਨੇ ਕਰਵਾਈ ਨਤ ਦੁਹ ਲੋਕਨ ਕਸ਼ਟ ਮਝਾਰ ॥ ਪੁਨ ਲੱਧੇ ਬਹੁ ਬਿਨਤੀ ਕੀਨੀ ਤਨ ਕੋ ਰੋਗ ਦੇਹੁ ਇਨ [4]ਟਾਰ ॥ ਗਾਵਨ ਉਚਤ ਸਭਾ ਮਹਿੰ ਤਬ ਹੁਇ ਪੂਰਬ ਸਮ ਹੇ ਦੀਨ ਦਿਆਰ ॥ ੧੫ ॥ ਜਿਸ ਮੁਖ ਤੇ ਨਿੰਦਾ ਇਨ ਭਾਖੀ ਤਿਸ ਤੇ ਗੁਰ ਜਸ ਕਰਹਿੰ ਬਖਾਨ ॥ ਇਹ [5]ਉਪਚਾਰ ਰੋਗ ਤਨ ਬਿਨਸਹਿ ਹੋਇ ਸਰੀਰ ਸੁ ਪ੍ਰਥਮ ਸਮਾਨ ॥ ਤਬ ਲੱਧੇ ਦੋਨਹੁ ਸੰਗ ਭਾਖਯੋ ਅਬ ਦੁਖ ਭੰਜਨ ਕਰੋ ਸ਼ਨਾਨ ॥ ਬ੍ਰਹਮ ਰੂਪ ਗੁਰ ਨਾਨਕ ਬਰਨੋ ਗੁਰ ਬਨ ਤਾਰਯੋ ਜਿਨੋਂ ਜਹਾਨ ॥ ੧੬ ॥ ਭਿੰਨ ਭਿੰਨ ਪੁਨ ਚਤਰ ਗੁਰਨ ਕੀ ਨਿਜ ਬਾਨੀ ਤੇ ਕੀਰਤਨ ਗਾਉ ॥ ਹੁਇ ਨਿਸਕਪਟ ਗਰਬ ਕੋ ਪਰ ਹਰ ਸਤ ਸੰਗਤ ਮਹਿੰ ਬਹੁਰ ਸਮਾਉ ॥ ਸੁਨ ਹਰਖੇ ਜਨ ਅੰਮ੍ਰਤ ਬਰਖੇ ਦੁਖ ਦਾਰਦ ਜਨ ਸਕਲ ਬਿਲਾਉ ॥ ਸ੍ਰੀ ਦੁਖ ਭੰਜਨ [6]ਮੱਜਨ ਕੀਨਸ ਸਿਮਰਹਿੰ ਨਾਮ ਗੁਰੂ ਕਰ ਭਾਉ ॥ ੧੭ ॥ ਸ੍ਰੀ ਅਰਜਨ ਕੇ ਪੁਨ ਹੋਇ ਸਨਮੁਖ ਠਾਂਢੇ ਭਏ ਦੋਊ ਕਰ ਬੰਦ ॥ ਰੁਚਿਰ ਰਾਗਨੀ ਰਾਮਕਲੀ ਵਿਚ ਕਰੀ ਵਾਰ ਉਰ ਧਾਰ ਅਨੰਦ ॥ ਪੌੜੀ ਚਾਰ ਮਝਾਰ ਕਹਯੋ ਸ਼ੁਭ ਸ੍ਰੀ ਨਾਨਕ ਕੋ ਜੱਸਜ ਬਿਲੰਦ ॥ ਹੁਤੀ ਜਥਾ ਮਤ ਤਥਾ ਭਨਤ ਭੇ ਹੋਨ [7]ਕ੍ਰਿਤਾਰਥ [8]ਸਾਰਥ ਵੰਦ॥੧੮॥

[1] ਗਲੇ ਵਿਚ ਪਲਾ ਪਾਕੇ। [2] ਅੱਖਾਂ ਤੋਂ। [3] ਹਾੜੇ ਤਰਲੇ। [4] ਦੂਰ ਕਰ ਦਿਓ। [5] ਇਲਾਜ। [6] ਇਸ਼ਨਾਨ। [7] ਕਲਿਆਨ। [8] ਲੋੜ ਵੰਦ।

ਇਕ ਇਕ ਪੌੜੀ ਤ੍ਰਿਤੀ ਗੁਰਨ ਕੀ ਸੁੰਦਰ ਕੀਰਤਿ ਕਰੀ ਬਨਾਇ ॥
ਸ੍ਰੀ ਅਰਜਨ ਪਰਤੱਖ ਅਲਾਈ ਹਾਥ ਜੋਰ ਸਭ ਦਈ ਸੁਨਾਇ ॥
ਭਏ ਪ੍ਰਸੰਨ ਵਾਰ ਕੋ ਸੁਨ ਕੈ ਤਬ ਸ੍ਰੀ ਗ੍ਰੰਥ ਬੀਚ ਲਿਖਵਾਇ ॥
ਰੋਗ ਛੀਨ ਭਾ ਤਨ ਨਵੀਨ ਸੁਭ ਲੋਕ ਬਿਲੋਕ ਰਹੇ ਬਿਸਮਾਇ॥੧੯॥
ਪਠਹਿ ਸੁਨਹਿ ਜੋ ਵਾਰ ਤਿਲਕ ਕੀ ਤਨਕੇ [1]ਰੁਜ ਤਿਸ ਕੇ ਹੁਇ ਹਾਨ॥
ਨਿਤ ਪ੍ਰਤਿ ਨੇਮ ਕਰੈ ਮੁਖ ਉਚਰਹਿ ਗੁਰ ਕੀ ਸਰਧਾ ਵਧੈ ਮਹਾਨ ॥
ਮਨ ਬਾਂਛਤ ਕੋ ਦੇਤ ਗੁਰੂ ਜਸ ਧਰੈ ਪ੍ਰੇਮ ਕਰ ਰੂਪ ਜੁ ਧਯਾਨ ॥
ਅਸ ਕੋ ਵਸਤ ਜੁ ਹਾਥ ਨ ਆਵੈ ਪਾਠ ਕਰੈ ਸ੍ਰੀ ਗ੍ਰੰਥ ਮਹਾਨ॥੨੦॥
ਸਾਰ ਮਹਾਂ ਸਿਮਰਨ ਸਤਿਨਾਮੂ ਕਾਰ ਮਹਾਂ ਕਰਬੋ ਉਪਕਾਰ ॥
ਇਨ ਦੋਨਹੁ ਬਿਨ ਮਾਨਖ ਤਨ ਧਿਕ ਸਮੋ ਬਿਤਾਵੈ ਲਖੈ ਨ ਸਾਰ ॥
ਪੂਛ ਸੀਂਗ ਬਿਨ ਪਸੂ ਜਨਮ ਤਿਨ ਆਇ ਬਾਦ ਬੀਚ ਸੰਸਾਰ ॥
ਅੰਤ ਸਮੈਂ ਜਮ ਦੂਤ ਗਹੈਂ ਦਿਢ ਝੂਰਤ ਗਮਨਹਿੰ [2]ਦ੍ਵੈ ਕਰ ਝਾਰ ॥
੨੧ ॥ ਕਿਤਕ ਦਿਵਸ ਲਧਾ ਗੁਰ ਢਿਗ ਥਿਤ ਕਰੈਂ ਰਬਾਬੀ ਕੀਰਤਨ ਆਇ ॥ ਸਿਖ ਸੰਗਤ ਕਹਿ ਧਨ ਭਾਈ ਲੱਧਾ ਜਿਸਨੇ ਅਸ ਪਾਪੀ ਬਖਸ਼ਾਇ ॥ ਇਕ ਦਿਨ ਗੁਰ ਢਿਗ ਆਯੋ ਲੱਧ ਲੀਨ ਬਿਦਾਈ ਗੁਰੁ ਤੇ ਆਇ ॥ ਸਿਰੋ ਪਾਉ ਦੇ ਖੁਸ਼ੀ ਕੀਨ ਅਤ ਪਗ ਸਿਰ ਨਾਇ ਪੁਰੀ ਨਿਜ ਆਇ ॥ ੨੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਭਾਈ ਲਧਾ ਜੀ ਉਪਕਾਰੀ ਪ੍ਰਸੰਗ ਬਰਨਨੰ ਨਾਮ ਚਤਰ ਬਿੰਸਤ ਮੰਦਰਹਿ ॥ ੨੪ ॥

ਦੋਹਿਰਾ ॥ ਕਾਨ੍ਹਾ ਪੁਰੀ ਲਹੌਰ ਮਹਿੰ ਬਡ ਗਯਾਨੀ ਇਕ ਸੰਤ ॥
ਲੱਧਾ ਆਯੋ ਗੁਰੂ ਤੇ ਤਿਨ ਇਹੁ ਸੁਨਯੋ ਬ੍ਰਿਤੰਤ ॥ ੧ ॥
ਚੌਪਈ ॥ ਗੁਰੂ ਬਨਾਵੈਂ ਗ੍ਰੰਥ ਮਹਾਨ॥ ਬਾਣੀ ਸਕਲ ਗੁਰਨ

[1] ਰੋਗ। [2] ਦੋਵੇਂ ਹਥ।

ਲਿਖ ਠਾਨ ॥ ਭਗਤ ਕਬੀਰ ਆਦਿ ਜੇ ਭਏ ॥ ਤਿਨ ਕੀ ਬਾਨੀ ਭੀ ਲਿਖ ਲਏ ॥ ੨ ॥ ਅਸ ਸੁਨ ਤਿਸ ਫਕੀਰ ਬੁਲਵਾਏ ॥ [1]ਛੱਜੂ ਪੀਲੂ ਦੋਨੋਂ ਆਏ ॥ ਤੀਜੋ ਸ਼ਾਹ ਹੁਸੈਨ ਚਲ ਆਯੋ ॥ ਮਿਲ ਤਿਨ ਸੋਂ ਇਵ ਮਤਾ ਪਕਾਯੋ ॥ ੩ ॥ ਹਮ ਹੈਂ ਭਗਤ ਜਗਤ ਪ੍ਰਸਿੱਧ ॥ ਅਬ ਕਰਨੀ ਹੈ ਐਸੀ ਬਿੱਧ ॥ ਜੋ ਗੁਰ ਅਰਜਨ ਗ੍ਰੰਥ ਬਨਾਇ ॥ ਪੂਰਬ ਭਗਤ ਬਾਣੀ ਲਿਖਵਾਇ ॥ ੪ ॥ ਹਮ ਭੀ ਅਪਣੀ ਗਿਰਾ ਲਿਖਾਵੈਂ ॥ ਜਿਸ ਤੇ ਜਗਤ ਅਧਕ ਜਸ ਪਾਵੈਂ ॥ ਨਾ ਤਰ ਨਿੰਦਾ ਹੋਇ ਹਮਾਰੀ ॥ ਅੱਛਤ ਦੇਹ ਨਹਿੰ ਗਿਰਾ ਲਿਖਾਰੀ ॥ ੫ ॥ ਸਭ ਨੇ ਕਾਨ੍ਹਾ ਭਲੇ ਸਰਾਇ ॥ ਮਿਲ ਸਭ ਸ੍ਰੀ ਅੰਮ੍ਰਿਤਸਰ ਆਇ ॥ ਦੇ ਆਦਰ ਗੁਰ ਢਿਗ ਬੈਠਾਇ ॥ ਪੁਨ ਪੂਛਤ ਭੇ ਤਿਨ ਕੇ ਪਾਇ ॥ ੬॥ ਕਿਹ ਕਾਰਨ ਸੰਤੋ ਚਲ ਆਏ ॥ ਜੋ ਮਨ ਮਹਿੰ ਸੋ ਦੇਹੁ ਸੁਨਾਏ ॥ ਕਹਿ ਕਾਨ੍ਹਾ ਤੁਮ ਗ੍ਰੰਥ ਬਨਾਵੋ ॥ ਸੰਤ ਪ੍ਰਿਥਮ ਕੀ ਗਿਰਾ ਚਢਾਵੋ ॥ ੭ ॥ ਹਮ ਪਰਤੱਖ ਰਹੈਂ ਤੁਮ ਪਾਈ ॥ ਕਿਉਂ ਹਮ ਕੌ ਨਹਿ ਯਾਦ ਕਰਾਈ ॥ ਕਹਯੋ ਗੁਰੂ ਹਮ ਤੇ ਭੁਲ ਗਯੋ ॥ ਕ੍ਰਿਪਾ ਕਰੀ ਤੁਮ ਦਰਸ਼ਨ ਦਯੋ ॥ ੮ ॥ ਅਬ ਗੁਰ ਆਸ਼ੇ ਕੇ ਅਨੁਸਾਰ ॥ ਉਚਰਹੁ ਬਾਨੀ ਲਿਖੈਂ ਸੁਧਾਰ ॥ ਸੁਨ ਕਾਨ੍ਹਾ ਮਨ ਗਰਬਤ ਭਯੋ ॥ ਜੋ ਬੋਲਜੋ ਹਮ ਲਿਖ ਇਤ ਦਯੋ ॥ ੯ ॥

ਕਾਨ੍ਹਿਓਂ ਵਾਚ ॥ ਮੈਂ ਹੂ ਬ੍ਰਹਮ ਸਰਬ ਕਾ ਕਰਤਾ ਸਕਲ ਜਗਤ ਮੇਰੇ ਤੇ ਜਾਨ ॥ ਸਕਲ ਅਰਾਧੈਂ ਮੇਰੇ ਤਾਈਂ ਅਬ ਮੈਂ ਹੋਯੋ ਕਾਨ੍ਹਾ ਆਨ ॥ ੧ ॥

ਚੌਪਈ ॥ ਸੁਨ ਗੁਰ ਕਹਯੋ ਜਿ ਗਜਾਨ ਬਿਚਾਰੈਂ ॥ ਬ੍ਰਹਮ ਇਤਰ ਕਛ ਨਾਹਿ ਨਿਹਾਰੈਂ ॥ ਤਊ ਹਮਰੇ ਪਰਮਾਨ ਨ ਏ ਹੈ ॥ ਪਠੈਂ ਸਿੱਖ ਅਭਮਾਨ ਵਧੇ ਹੈ ॥ ੧੦ ॥ ਇਸ ਪਰ ਸੁਨ ਦ੍ਰਿਸ਼ਟਾਂਤ

[1] ਚਾਰ ਭਗਤ ਲਾਹੌਰ ਤੋਂ ਚਲ ਕੇ ਆਏ ਸਨ ਕਾਹਨਾਂ ਛੱਜੂ ਪੀਲੂ ਸ਼ਾਹ ਹੁਸੈਨ।

ਹਮਾਰੇ ॥ ਬ੍ਰਹਮ ਗਯਾਨ [1]ਘ੍ਰਿਤ ਸਮ ਨਿਰਧਾਰੇ ॥ ਕਫੀ ਹੰਕਾਰੀ ਖਾਵਹਿ ਜੋਇ ॥ ਬਢ ਹੈ ਰੋਗ ਮਾਨ ਬਹੁ ਹੋਇ ॥ ੧੧ ॥ ਅਤੀ ਸਾਰ [2]ਕਫ ਵਾਰੇ ਪਾਵੈ ॥ ਕੁਕ੍ਰਿਤ ਕਰਮੀ ਸੋ ਬਨ ਜਾਵੈ ॥ ਬਢੈ ਰੋਗ ਤਿਸ ਮ੍ਰਿਤੁ ਕੋ ਪਾਵੈ ॥ ਸੋ ਨਹਿੰ ਲਹਿ ਗਤ ਨਰਕ ਸਿਧਾਵੈ ॥ ੧੨ ॥ ਗੁਰਮਤ ਜੋਊ ਜੋਊ ਸੁਨ ਲੀਜੈ ॥ ਭਗਤੀ ਮੁੱਖ ਸਭਨ ਤੇ ਕੀਜੈ ॥ ਵਰਤਣ ਮਹਿ ਵਈਰਾਗਹਿ ਠਾਨ ॥ ਨਿਸਚੇ ਚਹੀਏ ਬ੍ਰਹਮ ਗਯਾਨ ॥ ੧੩ ॥ ਇਹੁ ਬਾਣੀ ਕਿਤ ਅਪਰ ਲਿਖੱਯੇ ॥ ਗ੍ਰੰਥ ਬਿਖੈ ਨਹਿੰ ਲਿਖੈਂ ਲਖੱਯੇ ॥ ਸੁਨ ਕਾਨ੍ਹਾ ਬਹੁ ਰਿਦੈ [3]ਰਿਸਾਯੋ ॥ ਬਸ ਨਹਿ ਚਲਾ ਤੂਸਨੀ ਬਾਯੋ ॥ ੧੪॥ ਪੁਨ ਪੀਲ੍ਹੋ ਸੁਨ ਗੁਰੂ ਬਖਾਨੀ॥ ਸੰਤੋ ਤੁਮ ਬੋਲਹੁ ਸੁਭ ਬਾਨੀ ॥ ਸੁਨ ਪੀਲ੍ਹੋ ਬੋਲਯੋ ਜਿਸ ਭਾਇ ॥ ਸੋ ਹਮ ਗ੍ਰੰਥ ਬਿਖੈ ਦਿਖਰਾਇ ॥ ੧੫ ॥

ਪੀਲ੍ਹੋ ਵਾਚ ॥ ਜੰਮਦੇ ਹੀ ਮਰ ਜਾਨ ਜੋ ਸੋਊ ਭਲੇ ਪਛਾਨ॥ ਮਾਯਾ ਤਿਨ ਕੋ ਨਹਿੰ ਲਿਪੈ ਪੀਲ੍ਹੋ ਕਰੈ ਬਖਾਨ ॥ ੧ ॥

ਚੌਪਈ ॥ ਕਹਿ ਗੁਰ ਇਹੁ ਮਤ ਹਮਰੋ ਨਾਹੀ ॥ ਜਨਮਤ ਮੂਯੇ ਸਿੱਧ ਕਯਾ ਪਾਹੀ ॥ ਜਮਨ ਮਰਨ ਹੈ ਪ੍ਰਭ ਕਾ ਭਾਣਾ । ਪੀਲ੍ਹੋ ਮਾਨਹਿ ਸੋ ਪ੍ਰਭ ਭਾਣਾ ॥ ੧੬ ॥

ਦੋਹਿਰਾ ॥ ਛੱਜੂ ਕਹੁ ਮਤ ਆਪਨਾ ਜਸ ਨਿਸਚਾ ਮਨ ਕੀਨ ॥
ਗੁਰ ਆਇਸ ਕੋ ਮਾਨ ਕੈ ਬੋਲਯੋ ਬਚਨ ਨਵੀਨ ॥ ੧੭ ॥

ਛੱਜੂ ਵਾਚ ॥ ਮੂਰਤ ਨਾਰੀ ਕੀ ਹੁਵੈ ਦੇਖੈ ਨਹਿ ਬੁਧ ਮਾਨ॥ ਧਰਮ ਇਹੀ ਜਗ ਸਾਰ ਹੈ ਛੱਜੂ ਕਹੈ ਬਖਾਨ ॥ ੧ ॥

ਚੌਪਈ ॥ ਸੁਨ ਛੱਜੂ ਇਹੁ ਨਹਿੰ ਪਰਮਾਨਾ ॥ ਗੁਰ ਨਾਨਕ ਮਗ ਗ੍ਰਿਸਤ ਚਲਾਨਾ ॥ ਜਿਸ ਆਸਰੇ ਖਟ ਦਰਸਨ ਚਾਲੈ ॥ ਨਾਰ ਨ ਦੇਖੈਂ ਕਿਮ ਮਗ ਚਾਲੈ ॥ ੧੯ ॥

---

੧ ਘਿਉ । ੨ ਬਲਗ਼ਮ । ੩ ਕਰੋਧਵਾਨ ।

ਦੋਹਿਰਾ ॥ ਆਇਸ ਗੁਰ ਕੀ ਪਾਇਕੈ ਬੋਲਯੋ ਸ਼ਾਹ ਹੁਸੈਨ ॥
ਸੋ ਹਮ ਲਿਖੈਂ ਗ੍ਰੰਥ ਮਹਿੰ ਹਰੀ ਪ੍ਰੇਮ ਸੁਨ ਐਨ ॥ ੧੯ ॥

ਸ਼ਾਹ ਹੁਸੈਨ ਵਾਚ ॥ ਚੁੱਪ ਸਭਹਨ ਤੇ ਹੈ ਭਲਾ ਬੋਲਨ ਮੈਂ ਕਛ ਨਾਹਿ ॥ ਅੰਤਰ ਬਾਹਿਰ ਏਕ ਹੈ ਕਹੈ ਹੁਸੈਨਾ ਸ਼ਾਹਿ ॥ ੧ ॥

ਚੌਪਈ ॥ ਕਹੈਂ ਗੁਰੂ ਸੁਨ ਸ਼ਾਹੁ ਹੁਸੈਨ ॥ ਚੁੱਪ ਕਰਨ ਮਤ ਹਮਰੋ ਹੈ ਨ ॥ ਆਪ ਜਪੈ ਪੁਨ ਅਪਰ ਜਪਾਵੈ ॥ ਗੁਰਮਤ ਇਹੁ ਕਿਉਂ [1]ਮੂਕ ਰਹਾਵੈ ॥੨੦॥ ਅਸ ਸੁਨ ਭਏ ਸਭੈ [2]ਨਿਰ ਉੱਤਰ ॥ ਪੁਨ ਕਛੁ ਨਹਿੰ ਭਾਖਯੋ ਤਿਨ ਉੱਤਰ ॥ ਕਿਤਕ ਬੈਠ ਲਵ ਪੁਰ ਵਿਸ ਆਇ ॥ ਕਾਨ੍ਹਾ ਮਗ ਮਹਿੰ [3]ਮ੍ਰਿਤ ਕੌ ਪਾਇ ॥ ੨੧ ॥ ਇਤ ਸ੍ਰੀ ਸਤਿਗੁਰ ਗ੍ਰੰਥ ਲਿਖਾਵੈਂ ॥ ਲਿਖੈ ਭਾਈ ਬਹੁ ਹੇਤ ਬਢਾਵੈਂ ॥ ਰਾਗ ਬਸੰਤ ਸਬਦ ਲਿਖਵਾਇ ॥ ਪੁਨਹਿ ਵਾਰ ਤਿੰਨ ਪੌੜੀ ਗਾਇ ॥ ੨੨ ॥ [4]ਸੂਪ ਕਾਰ ਇਤਨੇ ਮਹਿ ਆਯੋ ॥ ਤਿਆਰ [5]ਅਹਾਰ ਪ੍ਰਭੂ ਪੁਨ ਪਾਯੋ ॥ ਆਦਰ ਕਰਨ ਅਹਾਰਹਿ ਕੇਰਾ ॥ ਉਠੇ ਸਤਿਗੁਰੂ ਤਬ ਬਿਨ ਬੇਰਾ ॥ ੨੩ ॥ ਛਕ ਪ੍ਰਸਾਦਿ ਕਰ ਉਠੇ ਦਯਾਲਾ ॥ ਪੁਨਹਿ ਅਪਰ ਲਾਗੇ ਕਿਸ ਖਯਾਲਾ ॥ ਰਹੀ ਵਾਰ ਸੋ ਤਿਸੀ ਸਥਾਨੇ ॥ ਗੁਰ ਕੀ ਲੀਲ੍ਹਾ ਗੁਰ ਹੀ ਜਾਨੇ ॥ ੨੪॥ ਪ੍ਰਭਾਤੀ ਰਾਗ ਭੋਗ ਗੁਰ ਪਾਇ॥ ਤੀਸ ਰਾਗ ਭੇ ਪੂਰ ਸੁਹਾਏ ॥ ਸੁਨੀਏਂ ਸੋ ਅਬ ਭਲੀ ਪ੍ਰਕਾਰ ॥ਤੀਸ ਰਾਗ ਜੋ ਨੰਬਰ ਵਾਰ ॥੨੫॥ ਸ੍ਰੀ ਰਾਗ ਪੁਨ ਮਾਝ ਪਛਾਨੋ ॥ ਗੌੜੀ ਆਸਾ ਗੁਜਰੀ ਜਾਨੋ ॥ ਦੇਵ ਗੰਧਾਰ ਬਿਹਾਗੜਾ ਨੂਪ ॥ ਵਡਹੰਸ ਸੋਰਠਿ ਧਨਾਸਰੀ ਰੂਪ ॥ ੨੬॥ ਜੈਤਸਿਰੀ ਟੋਡੀ ਬੈਰਾੜੀ ॥ ਤਿਲੰਗ ਸੂਹੀ ਬਿਲਾਵਲ ਗਾੜੀ ॥ ਗੌਂਡ ਔ ਰਾਮਕਲੀ ਨਟ ਧਾਰੀ ॥ ਮਾਲੀ ਗੌੜਾ ਮਾਰੂ ਤੁਖਾਰੀ॥੨੭॥ਕੇਦਾਰਾ ਭੈਰਵ ਬਾਸੰਤ ॥ ਸਾਰੰਗ ਮਲਾਰ

---

੧ ਚੁੱਪ। ੨ ਲਾ ਜਵਾਬ। ੩ ਕਾਨ੍ਹਾ ਭਗਤ ਮੌਤ ਨੂੰ। ੪ ਰਸੋਈਆ ਲਾਂਗਰੀ। ੫ ਭੋਜਨ ਲੰਗਰ।

ਕਾਨੜਾ ਸੰਤ ॥ ਕਲਜਾਨ ਤੀਹ ਬਖਾਨ ॥ ਗੁਰੂ ਗ੍ਰੰਥ ਮਹਿੰ ਜੋ [1]ਪਰਮਾਨ ॥ ੨੮ ॥

ਦੋਹਿਰਾ ॥ ਪੁਨਹਿ ਲਿਖਾਏ ਸਲੋਕ ਗੁਰ ਸਹਿਸ ਕ੍ਰਿਤ ਕੇ ਜਾਨ ॥
ਸੁਨੋ ਕਥਾ ਅਬ ਤਾਹਿ ਕੀ ਹਰੀ ਪ੍ਰੇਮ ਹਿਤ ਠਾਨ ॥ ੨੯ ॥
ਦ੍ਵੈ ਭ੍ਰਾਤਾ ਪੰਡਤ ਹੁਤੇ ਹਰੀ ਕ੍ਰਿਸ਼ਨ ਹਰਿ ਲਾਲ ॥
ਕਾਸੀ ਤੇ ਆਵਤ ਭਏ ਦਰਸ਼ਨ ਹੇਤ ਦਯਾਲ ॥ ੩੦ ॥

ਚੌਪਈ ॥ ਚਰਨ ਬੰਦਨਾ ਗੁਰ ਪਗ ਕੀਨੀ ॥ ਬਠਲਾਏ ਗੁਰ ਆਦਰ ਦੀਨੀ ॥ ਪੁਨ ਗੁਰ ਕਹਯੋ ਹੇਤ ਕਹਿ ਆਏ ॥ ਨਿਜ ਇੱਛਾ ਸਭ ਦੇਹੁ ਸੁਨਾਏ ॥੩੧॥ ਕਹਿਤ ਭਏ ਸਤਿਗੁਰ ਸਭ ਜਾਨੋ ॥ ਤੱਦਜਪ ਹਮ ਤੇ ਪੂਛਨ ਠਾਨੋ ॥ ਏਕ ਸਮੇਂ ਨਾਨਕ ਨਿਰੰਕਾਰੀ ॥ ਆਏ ਕਾਸ਼ੀ ਪੁਰੀ ਮਝਾਰੀ ॥ ੩੨ ॥ [2]ਵਿਦ੍ਵਖ ਗੁਪਾਲ ਪਿਤਾਮ ਹਮਾਰਾ ॥ ਭਾ ਸਿਖ ਗੁਰ ਨਾਨਕ ਸੁਖ ਕਾਰਾ ॥ ਅਨਕ ਭਾਂਤ ਹਰਿ ਚਰਚਾ ਕੀਨ ॥ ਚਤਰ ਸਲੋਕ ਸਿਖਵਨਾ ਦੀਨ ॥ ੩੩ ॥ ਅਸ ਕ ਹ ਧਰੇ ਸਲੋਕ ਅਗਾਰੀ ॥ ਪੁਨ ਸਤਿਗੁਰ ਢਿਗ ਬਿਨੈ ਉਚਾਰੀ ॥ ਹੇ ਸਤਿਗੁਰ ਦੇਵਹੁ ਉਪਦੇਸ ॥ ਜਿਸ ਤੇ ਮਿਟ ਹੈਂ ਸਕਲ ਕਲੇਸ਼ ॥ ੩੪ ॥ ਪਿਖ ਸ਼ਰਧਾ ਤਿਨ ਕੀ ਗਤ ਦਾਨੇ ॥ ਸਹਿਸ ਕ੍ਰਿਤੀ ਸਾਲੋਕ ਬਖਾਨੇ ॥ ਪੁਨ [3]ਗਾਥਾ ਗੁਰ ਦੀਨ ਸੁਨਾਇ ॥ ਜਿਸ ਤੇ ਮਨ ਅਭਿਮਾਨ ਨਸਾਇ ॥ ੩੫ ॥ ਸੁਨ ਦ੍ਵੈ ਭ੍ਰਾਤ ਬਹੁਤ ਹਰਖਾਇ ॥ ਪਗ ਪ੍ਰਾਹੁਲ ਲੈ ਗੁਰਮੁਖ ਥਾਇ ॥ ਸੋ ਸਲੋਕ ਗੁਰੂ ਗ੍ਰੰਥ [4]ਮਝਾਰੀ ॥ ਫੁਨਹੇ ਲਿਖਵਾਏ ਸੁਖ ਕਾਰੀ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਕਾਨ੍ਹਾ ਆਦਿ ਭਗਤਨ ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤ ਮੰਦਰਹਿ ॥੨੫॥

ਦੋਹਿਰਾ ॥ ਲਿਖੇ ਚੁਬੋਲੇ ਸਤਗੁਰੂ ਸੋ ਬਰਨੋਂ ਪ੍ਰਸੰਗ ॥

੧ ਮਨੀ ਪ੍ਰਮਨੀ। ੨ ਪੰਡਿਤ। ੩ ਕਥਾ। ੪ ਵਿਚ।

ਸ੍ਰੀ ਅਰਜਨ ਜਬ ਗਏ ਥੇ ਲਵ ਪੁਰ ਚਾਚਾ ਸੰਗ ॥੧॥

ਚੌਪਈ ॥ ਜੁਗਲ ਬਰਸ ਸਤਿਗੁਰ ਤਹਿੰ ਰਹੇ ॥ਸਭ ਸਿੱਖਨ ਪਰਸਾਦਿ ਸੋ ਕਹੇ ॥ ਤਹਾਂ ਬਸੈਂ ਜੁਗ ਸਿੱਖ ਗਰੀਬਾ ॥ ਜਿਨ ਕੀ ਸਰਧਾ ਅਤੀ ਅਜੀਬਾ ॥ ੨ ॥ ਮੂਸਨ ਅਰ ਜਮਾਲ ਜੁਗ ਭ੍ਰਾਤਾ ॥ ਸਮਨ ਪਤੰਗ ਜੁਗਨ ਕੇ ਤਾਤਾ ॥ ਕਰੈਂ ਮਜੂਰੀ ਜੋ ਕਛੁ ਪਾਵੈਂ ॥ ਤਾ ਮਹਿੰ ਨਿਜ ਨਿਰਬਾਹ ਕਰਾਵੈਂ ॥ ੩ ॥ ਤਿਨ ਕੋ ਭੀ ਭਾ ਚਾਉ ਘਨੇਰਾ ॥ ਭੋਜਨ ਕਰੀਏ ਸਤਿਗੁਰ ਕੇਰਾ ॥ ਪਰ ਸੰਗਤ ਸੰਗ ਗੁਰ ਬਹੁ ਭਾਰੀ ॥ ਨਹੀਂ ਪਦਾਰਥ ਹਮੈ ਅਗਾਰੀ ॥ ੪ ॥ ਅਸ ਚਿੰਤਾ ਮਹਿੰ ਦਿਵਸ ਬਿਤਾਵੈਂ ॥ ਦਿਨ ਦਿਨ ਪ੍ਰੇਮ ਵਧੈ [1]ਅਕਲਾਵੈਂ ॥ ਸਮੇਂ ਤਾਹਿ ਬਰਖਾ ਬਹੁ ਥਾਈ ॥ ਭੁਏਂ ਚਾਲ ਹੁਈ ਬਹੁ ਅਧਕਾਈ ॥ ੫॥ ਲਵ ਪੁਰ [2]ਦੁਰਗ ਸ਼ਾਹਿ ਕੇ ਮਾਹਿੰ ॥ ਦੀਰਘ ਬੁਰਜ ਕਲਸ ਭਗਨਾਹਿੰ ॥ ਕੋਈ ਮਜੂਰ ਨਾਂਊਪਰ ਜਾਵੇ ॥ ਪ੍ਰਾਨ ਅੰਤ ਕਾ ਭੈ ਮਨ ਪਾਵੇ ॥ ੬ ॥ ਮੋਹਿਰ ਦਿਹਾੜੀ [3]ਨ੍ਰਿਪ ਨੇ ਕਹੀ ॥ ਤੌ ਭੀ ਕਿਨੈ ਨ ਭੈ ਤੇ ਲਹੀ॥ ਸੁਨ ਸੰਮਨ ਮਨ ਐਸ ਬਿਚਾਰੀ ॥ ਜਾਇ ਕਰੈਂ ਹਮ ਬੁਰਜਹਿ ਕਾਰੀ ॥ ੭॥ ਲਹੈਂ ਮੋਹਰ ਪਰਸਾਦਿ ਕਰਾਵੈਂ ॥ ਸਤਿਗੁਰ ਚਰਨ ਅਗਾਰ ਪੁਵਾਵੈਂ ॥ ਜੇ ਗਿਰ ਕਰ ਮੈਂ [4]ਮ੍ਰਿਤ ਕੋ ਪਾਊਂ ॥ ਤੌ ਭੀ ਅਪਨਾ ਭਲਾ ਲਖਾਊਂ ॥ ੮ ॥ ਅਸ ਬਿਚਾਰ ਕਰ ਤਹਾਂ ਸਿਧਾਯੋ ॥ ਦਾਰੋਗੇ ਸੰਗ ਭਾਖ ਸੁਨਾਯੋ॥ ਬੁਰਜ ਚਢੈਂ ਹਮ ਕਰੈਂ ਮਜੂਰੀ ॥ ਪਰ ਇਕ ਅਰਜੀ ਸੁਨੋ ਜਰੂਰੀ ॥ ੯॥ ਪ੍ਰਿਥਮਹਿੰ ਹਮੈ ਅਸ਼ਰਫੀ ਦੀਜੈ ॥ ਪਾਛੈ ਕਾਰ ਹਮਨ ਤੇ ਲੀਜੈ॥ਸੁਨ ਦਾਰੋਗੇ ਦੀਨਸ ਮੋਰ ॥ ਸਮਨ ਲਿਆਯੋ ਘਰ ਕੀ ਓਰ ॥ ਦੀਨ ਪਿਤਾ ਚਾਚੇ ਕੇ ਹਾਥ ॥ ਪੁਨਹਿ ਸੁਨਾਈ ਸਗਰੀ ਗਾਥ॥ ਭੇ ਪ੍ਰਸੰਨ ਸਭ ਮਨ ਕੇ ਮਾਹਿੰ ॥ ਸਤਿਗੁਰ ਕਾ ਪ੍ਰਸਾਦ ਕਹਿ ਆਹਿ ॥ ੧੧ ॥ ਏਕ ਕਹੈ ਮੈਂ ਤਹਿ

੧ ਦੁਖੀ। ੨ ਕਿਲ੍ਹੇ ਵਿਚ। ੩ ਰਾਜੇ ਨੇ। ੪ ਮੌਤ ਨੂੰ।

ਚਲ ਜਾਉਂ ॥ ਚਢੋਂ ਬੁਰਜ ਪਰ ਕਾਰ ਕਰਾਉਂ ॥ ਦੂਸਰ ਕਹੈ ਜਾਉਂ ਮੈਂ ਆਪ ॥ ਦੇਉਂ ਸਰੀਰ ਗੁਰੂ ਹਿਤ ਥਾਪ ॥ ੧੨ ॥ ਸਭ ਕੋ [1]ਬੁਰਜ ਸਮਨ ਤਹਿ ਗਯੋ ॥ [2]ਉਰਧ ਬੁਰਜ ਪਰ ਚਢਤੋ ਭਯੋ॥ ਇਤ ਮੂਸਨ ਸੰਗ ਲੇ ਕਰ ਭਾਈ ॥ ਗੁਰੂ ਦੇਗ ਹਿਤ ਸੌਜ ਲਿਆਈ ॥ ੧੩ ॥ ਕਰ ਤਿਆਰੀ ਸਭ ਭਲੀ ਪ੍ਰਕਾਰੀ ॥ ਹਰਖੈਂ ਆਵੈਂ ਗੁਰੂ ਅਗਾਰੀ ॥ ਉਤ ਜਬ ਸੰਮਨ ਬੁਰਜ ਚਢਾਯੋ ॥ ਕਲਸ [3]ਦਰਾਰ ਹੁਤੋ ਅਧਕਾਯੋ ॥ ੧੪ ॥ [4]ਖਨਨੀ ਜਬੈ [5]ਪ੍ਰਹਾਰਨ ਕੀਨ ॥ ਗਿਰੀ ਈਟ ਸੰਗ ਸਮਨ ਜਮੀਨ ॥ ਫੂਟੀ ਕਮਰ [6]ਰੁਦ੍ਰ ਨਿਕਸਾਈ ॥ ਕਿਤਕ ਦੇਰ ਲਗ ਮੂਰਛਾ ਪਾਈ ॥ ੧੫ ॥ ਸੁਧ ਆਈ ਮੁਖ ਗੁਰੂ ਉਚਾਰਾ॥ ਦਾਰੋਗੇ ਕੀਅ ਅਸ [7]ਉਪਚਾਰਾ ॥ [8]ਖਟ ਪਰ ਪਾਇ ਗ੍ਰਿਹ ਪਹੁਚਾਯੋ॥ ਪਿਖ ਚਾਚਾ ਪਿਤ ਸ਼ੁਕਰ ਮਨਾਯੋ ॥ ੧੬ ॥ ਲੇ ਖਟ ਅੰਤਰ ਦੀਨ ਡਸਾਇ॥ ਕੀਨੀ ਸੇਵ ਜਥਾ ਮਤ ਆਇ ॥ ਭਈ ਪ੍ਰਾਤ ਉਠ ਕਰ ਇਸਨਾਨੇ ॥ ਗੁਰਬਾਣੀ ਮੁਖ ਗੁਰ ਪਗ ਧਯਾਨੇ ॥ ੧੭ ॥ ਕਰੈਂ ਪ੍ਰਸਾਦ ਤਿਆਰ ਮਨ ਲਾਇ ॥ ਬਹੁ [9]ਬਿੰਜਨ [10]ਮਿਸਟਾਨ ਬਨਾਇ॥ ਗੁਰੂ ਲਿਆਨ ਕਾਲ ਭਾ ਜਬੈ ॥ ਸੰਮਨ ਪ੍ਰਾਨ ਤਿਆਗ ਦਏ ਤਬੈ ॥ ੧੮ ॥ ਸਭ ਨੇ ਭਾਣਾ ਮੀਠਾ ਮਾਨਾ ॥ ਪੁਨਹਿ ਗੁਰਮਤਾ ਐਸ ਠਰਾਨਾ ॥ ਜੇ ਅਬ ਕਿਸ ਕੋ ਖਬਰ ਹੁ ਜਾਵੈ ॥ ਤੌ ਗੁਰ ਹਿਤ ਪ੍ਰਸਾਦ ਨਹਿ ਆਵੈ ॥ ੧੯ ॥ ਤਾਂਤੇ [11]ਕੋਸਟ ਦਰ ਬੰਦ ਕੀਜੈ ॥ ਇਸ ਕਾ ਭੇਦ ਕਿਸੂ ਨਹਿੰ ਦੀਜੈ ॥ ਗੁਰੂ ਬੁਲਾਵੈਂ ਦੇਰ ਨ ਲਾਵੈਂ ॥ ਯੁਤ ਸੰਗਤ ਪਰਸਾਦਿ ਅਚਾਵੈਂ ॥ ੨੦ ॥ ਪਾਛੈ ਕਰੈਂ [12]ਦਾਹ ਇਸ ਕੇਰਾ ॥ ਵਾਹਿਗੁਰੂ ਮਿਠ ਭਾਣਾ ਤੇਰਾ ॥ ਅਸ ਗੁਰਮਤਾ ਕੀਨ ਮਿਲ ਜਬੈ ॥ ਆਯੋ ਮੂਸਨ ਗੁਰ ਢਿਗ ਤਬੈ ॥ ੨੧ ॥ ਹਾਥ ਜੋਰ ਕਰ ਅਰਜ

---

੧ ਰੋਕ ਕੇ । ੨ ਉਚੇ ਬੁਰਜ । ੩ ਪੋਲਾ ਗੀਥਦ । ੪ ਕਹੀ ।
੫ ਮਾਰਨਾ ਕੀਤੀ । ੬ ਲਹੂ । ੭ ਇਲਾਜ । ੮ ਮੰਜੀ ਪਰ । ੯ ਸਲੂਣੇ ।
੧੦ ਮਿਠੇ ਭੋਜਨ । ੧੧ ਕੋਠੇ ਦੇ ਦਰਵਾਜ਼ੇ ਬੰਦ ਕੀਤੇ । ੧੨ ਸਸਕਾਰ ।

ਗੁਜਾਰੀ ॥ ਹੇ ਸਤਗੁਰੂ ਤਿਆਰ ਅਹਾਰੀ ॥ ਕ੍ਰਿਪਾ ਕਰੋ ਨਿਜ ਦਾਸਨ ਸੁਾਮੀ ॥ ਸੰਗਤ [1]ਜੁਤ ਚਲੀਏ ਸਿਖ [2]ਧਾਮੀ ॥ ੨੨ ॥ ਜਾਣੀ ਜਾਣ ਸਿਖਨ ਸੁਖਦਾਇ ॥ ਸੰਗਤ ਯੁਤ ਉਠ ਕਰ ਤਬ ਆਇ ॥ ਪਹੁਚੇ ਮੂਸਨ ਘਰ ਸੁਖ ਧਾਮ ॥ ਜਮਾਲ ਪਤੰਗ ਕੀਨ ਪਰਣਾਮ ॥ ੨੩ ॥ ਬੈਠਾਰੇ ਗੁਰ ਪੰਗਤ ਲਾਈ ॥ ਪੂਛੈਂ ਤਿਨ ਤੇ ਗੁਰ ਸੁਖਦਾਈ ਕਹਾਂ ਗਯੋ ਸੰਮਨ ਇਸ ਬੇਰਾ ॥ ਪ੍ਰੇਮੀ ਹਮਰੋ ਜੋਊ ਘਨੇਰਾ ॥ ੨੪ ॥ [3]ਠਟਕੇ ਸਿੱਖ ਨ ਬੋਲਣ ਆਯੋ ॥ ਪੁਨ ਸਤਿਗੁਰ ਕਹਿ ਕਹਾਂ ਸਿਧਾਯੋ ॥ [4]ਥਾਮ੍ਹ ਰਿਦਾ ਤਬ ਮੂਸਨ ਪ੍ਰਾਈ ॥ ਅੰਤਰਯਾਮੀ ਗੁਰ ਸੁਖਦਾਈ ॥ ੨੫ ॥ ਹਮ ਸੇ ਕਹਾ ਕਛੂ ਨਹਿੰ ਜਾਵੈ ॥ ਕਹੇ ਰਾਵਰੇ ਤਤ ਛਿਨ ਆਵੈ ॥ ਸ੍ਰੀ ਸਤਗੁਰ ਸੁਨ ਦੀਨ ਹਕਾਰਾ । ਆਵੋ ਸੰਮਨ ਸਿੱਖ ਪਿਆਰਾ ॥ ੨੬ ॥ ਬਾਕ ਹੋਤ ਸੰਮਨ ਚਲ ਆਯੋ ॥ ਮਾਨਹੁ ਸੋਯੋ ਲੀਨ ਜਗਾਯੋ ॥ ਧਾਇ ਗੁਰੂ ਚਰਨਨ ਲਪਟਾਯੋ॥ ਗੁਰ ਉਠਾਇ ਨਿਜ ਛਾਤੀ ਲਾਯੋ ॥ ੨੭ ॥ ਕਹਿਤ ਭਏ ਧਨ ਸਿਖ ਮਨ ਧੀਰਾ ॥ ਗੁਰ ਪ੍ਰਸਾਦਿ ਹਿਤ ਅਰਪ ਸਰੀਰਾ ॥ ਰਹੈ ਨਾਮ ਤੁਮਰੋ ਜਗ ਮਾਹਿ॥ ਸੰਮਨ ਬੁਰਜ ਬਿਦਤ ਇਹ ਥਾਹਿ ॥ ੨੮ ॥ ਹ੍ਵੈ ਪ੍ਰਸੰਨ ਸਿਖ ਪਗ ਲਪਟਾਏ ॥ ਮ੍ਰਿਤਕ ਹੁਤੋ ਗੁਰ ਦੀਨ ਜਿਵਾਏ ॥ਪਿਖ ਸਿਖ ਸਭ ਗੁਰ ਮਹਿਮਾ ਭਾਰੀ ॥ ਕਹੈਂ ਧੰਨ ਗੁਰ ਪਗ ਬਲਹਾਰੀ ॥ ੨੯ ॥ ਕਹਿਯੋ ਗੁਰੂ ਤਬ [5]ਕਰ ਧੁਲਵਾਏ ॥ ਪ੍ਰੇਮ ਸਹਿਤ ਪਰਸਾਦਿ ਅਚਾਏ ॥ ਮੂਸਨ ਸਬਦ ਪ੍ਰੇਮ ਸੋਂ ਗਾਵੈ ॥ ਜਾ ਮਹਿੰ ਨਿਜ ਸੁਤ ਕੋ ਸਮਝਾਵੈ ॥ ੩੦ ॥ ਜਮਾਲ ਪਤੰਗ ਸਮਨ ਸਭ ਬੋਲੇ ॥ ਚਾਰੋਂ ਕੇ ਭੈ [6]ਰੁਦ੍ਰ ਚੁਬੋਲੇ ॥ ਇਕ ਸਿਖ ਤੇ ਗੁਰ ਸੋ ਲਿਖਵਾਹਿ ॥ ਰਾਖੇ ਨਿਕਟ ਪ੍ਰੇਮ ਜਿਨ ਮਾਹਿ ॥ ੩੧ ॥ ਛਕ ਪਰਸਾਦ [7]ਚੁਰਾ ਤਬ ਕੀਨਾ ॥ ਪੁਨ

੧ ਸੰਜੁਗਤ । ੨ ਘਰ ਵਿਖੇ । ੩ ਠਠੰਬਰ । ੪ ਮੂਸਨ ਆਪਣੇ ਹਿਰਦੇ ਨੂੰ ਟਿਕਾ ਕੇ ਬੋਲਿਆ । ੫ ਹਥ ਧੁਵਾ ਕੇ । ੬ ਚੌਹਾਂ ਭਗਤਾਂ ਨੇ ੧੧ ਪਉੜੀਆਂ ਕਥਨ ਕੀਤੀਆਂ ਹਨ । ੭ ਚੁਲਾ ਨਾ ਕੀਤਾ ।

ਅਰਦਾਸਾ ਸੋਧਨ ਕੀਨਾ ॥ ਸੰਗਤ ਯੁਤ ਆਏ ਤਬ ਡੇਰੇ ॥ ਨਮੋ ਨਮੋ ਕਵਿ ਕੀ ਬਹੁ ਬੇਰੇ ॥ ੩੨ ॥ ਸੋ ਛੁਨਹੇ ਲਿਖਵਾਏ ਜਬੈ ॥ ਲਿਖ ਦੀਨੇ ਚੌਬੋਲੇ ਤਬੈ ॥ ਭਗਤ ਕਬੀਰ ਫਰੀਦ ਸਲੋਕ ॥ ਲਿਖਵਾਏ ਸਤਿਗੁਰੂ ਅਸ਼ੋਕ ॥ ੩੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਭਗਤ ਸੰਮਨ ਆਦ ਪ੍ਰਸੰਗ ਬਰਨਨੰ ਨਾਮ ਖਸਟ ਬਿੰਸਤ ਮੰਦਰਹਿ॥੨੬॥

ਦੋਹਿਰਾ ॥ ਲਿਖੇ ਸਵੱਯੇ ਸਤਿਗੁਰੂ ਜੈਸੇ ਭਾ ਇਤਿਹਾਸ ॥
ਗੁਰ ਮਹਿਮਾ ਜਾ ਮੈਂ ਅਧਕ ਕਰੌਂ ਸੋਇ ਪਰਕਾਸ ॥ ੧ ॥

ਚੌਪਈ ॥ ਏਕ ਦਿਵਸ ਬ੍ਰਹਮ ਲੋਕ ਮਝਾਰੇ ॥ ਦੇਵਨ ਲਗਯੋ ਦੀਵਾਨ ਅਪਾਰੇ ॥ ਮੁਖ ਸਭ ਦੇਵ ਸਭੇ ਥਿਰ ਜਹਾਂ ॥ ਵੇਦ ਰੂਪ ਧਰ ਬੈਠੇ ਤਹਾਂ ॥੨॥ ਸ੍ਰੀ ਮਹਿਮਾ ਬਿਚ ਸੋਭਾ ਪਾਇ ॥ ਇਤਨੇ ਮਾਹਿੰ ਬਿਸ਼ਨ ਚਲ ਆਇ ॥ ਦੇਵ ਸਬੈ ਉਠ ਆਦਰ ਦੀਨੀ ॥ ਉਠੇ ਨ ਵੇਦ ਹੰਗਤਾ ਕੀਨੀ ॥ ੩ ॥ ਮਨ ਮਹਿੰ ਅਸ ਵਿਚਾਰ ਕਰ ਧਰਾ॥ ਜਗ ਮਹਿੰ ਚਾਨਣ ਹਮ ਸਭ ਕਰਾ ॥ ਜੇ ਹਮ ਹੁਤੇ ਨ ਜਗ ਕੇ ਮਾਹਿੰ ॥ ਮਰਯਾਦਾ ਜਗ ਕੌਨ ਚਲਾਹਿ ॥ ੪ ॥ ਸ੍ਰੀ ਵਿਸ਼ਨੂ ਪਿਖ ਤਿਨ ਹੰਕਾਰੀ ॥ ਦੀਨ ਸਰਾਪ ਤਿਨੋ ਕਹੁ ਭਾਰੀ ॥ ਕਹਯੋ ਕਿ ਬ੍ਰਹਮ ਲੋਕ ਇਹੁ ਆਹਿ ॥ ਹੰਕਾਰਨਿ ਇਹੁ ਥਾਉਂ ਸੁ ਨਾਹਿ ॥ ੫ ॥ [1]ਮ੍ਰਿਤਕ ਲੋਕ ਮਹਿੰ ਦੇਹ ਸੁਧਾਰੋ ॥ ਹੰਕਾਰਨ ਕਾ ਠੌਰ ਬਿਦਾਰੋ ॥ ਏਕ ਏਕ [2]ਬਪ ਚਾਰ ਬਨੈਂਗੇ ॥ ਭਾਟਨ ਕੇ ਘਰ ਜਨਮ ਹੁਵੈਂਗੇ ॥ ੬ ॥ ਸ੍ਰਾਪ ਬਿਸ਼ਨ ਕੇ ਗਿਰੇ ਤਦਾਈ ॥ ਮਿਰਤ ਲੋਕ [3]ਸ਼ਿਵ ਪੁਰ ਮਹਿੰ ਆਈ ॥ ਭਾਟਨ ਕੇ ਘਰ ਜਨਮ ਲਏ ਹੈਂ ॥ ਏਕ ਬੇਦ ਬਪ ਚਾਰ ਭਏ ਹੈਂ ॥ ੭ ॥ ਸੁਨਹੁ ਤਾਹਿੰ ਕੇ ਨਾਮ ਅਪਾਰਾ ॥ ਭਿਨ ਭਿਨ ਚਾਰ ਚੌਕ ਬਿਸਥਾਰਾ ॥ ਸ਼ਾਮ ਵੇਦ ਜਾਲਪ ਦੇਹ ਧਾਰੀ ॥ ਬਲ ਹਰਬੰਸ ਮਥਰ

---

੧ ਮਾਤ ਲੋਕ ਵਿਚ । ੨ ਸਰੀਰ । ੩ ਕਾਂਸ਼ੀ ਪੁਰੀ ਵਿਖੇ ।

ਏ ਚਾਰੀ ॥ ੮ ॥ ਰਿਗ ਵੇਦ ਕੀ ਦੇਹ ਭੀ ਚਾਰੀ ॥ ਕਲਸਹਾਰ ਕਲ ਜਲ ਨਲ ਚਾਰੀ ॥ ਜੁਜਰ ਬੇਦ ਬਪ ਚਾਰੇ ਭਏ ॥ ਟੱਲਜ ਸੱਲਜ ਜੱਲਜ ਭਲ ਕਏ ॥ ੯ ॥ ਦੇਹ ਅਥਰਬਨ ਚਾਰੇ ਰੰਗਾ ॥ ਕਿਰਤ ਗਇੰਦ ਦਾਸ ਔ ਗੰਗਾ ॥ ਬੇਦਨ ਅਸ ਤਨ ਖੋੜਸ ਭਏ ॥ ਤਰਨ ਅਵਸਥਾ ਜਬ ਪ੍ਰਾਪਤਏ ॥ ੧੦ ॥ ਬਿਦਿਆ ਪਠੀ ਸ਼ਾਂਤ ਨਹਿੰ ਆਵੈ ॥ ਬਿਨ ਗੁਰ ਪੂਰੇ ਭਰਮ ਨ ਜਾਵੈ ॥ ਉਤ ਬਿਬੇਦ ਬ੍ਰਹਮਾ ਦੁਖ ਪਾਯੋ ॥ ਇਕ ਦਿਨ ਸ੍ਰੀ ਵਿਸ਼ਨੂ ਪਹਿ ਆਯੋ ॥ ੧੧ ॥ ਕਰ ਪ੍ਰਣਾਮ ਅਸ ਬਿਨਤੀ ਗਾਈ ॥ ਹੇ ਪ੍ਰਭ ਬੇਦ ਸ੍ਰਾਪ ਕੋ ਪਾਈ ॥ ਅਬ ਤਿਨ ਬਖਸ਼ਹੁ ਨਿਜ ਬਲ ਆਵੈਂ ॥ ਪੁਨਹਿ ਨ ਗਰਬ ਐਸ ਮਨ ਲਿਆਵੈਂ ॥੧੨॥ ਸ੍ਰੀ ਵਿਸ਼ਨੂੰ ਜੀ ਕਹਯੋ ਸੁਨਾਇ ॥ ਤੁਮਰੋ ਬਚਨ ਨ [1]ਹੋਰਯੋ ਜਾਇ ॥ ਜੇ ਉਨ ਕੋ ਬਖਸ਼ਾਵਨ ਕਰੋ ॥ ਤੌ ਐਸੀ ਬਿਧ ਮਨ ਮਹਿੰ ਧਰੋ ॥ ੧੩ ॥ ਮਾਨਖ ਰੂਪ ਧਰੋ ਤੁਮ ਜਾਵੋ ॥ ਭਿੱਖਾ ਨਾਮ ਅਪਨ ਕਹਿਲਾਵੋ ॥ ਤਿਨ ਖਟ ਦਸ ਕੋ ਸੰਗ ਲਹੀਜੈ ॥ ਗੁਰ ਅਰਜਨ ਜਗ ਗੁਰੂ ਲਖੀਜੈ ॥ ੧੪ ॥ [2]ਸੁਧਾ ਸਰੋਵਰ ਤਿਨ ਪਹਿ ਜਾਵੋ ॥ ਗੁਰੂ ਧਾਰ ਤਿਨ ਮੁਕਤ ਕਰਾਵੋ ॥ ਅਸ ਸੁਨ ਬ੍ਰਹਮਾ ਸ਼ਿਵ ਪੁਰ ਆਯੋ ॥ ਬੇਦ ਭੱਟ ਇਕ ਥਲ ਕਰ ਲਿਆਯੋ ॥ ੧੫ ॥ ਆਇ ਸੁਧਾਸਰ ਗੁਰ ਦਰਬਾਰ ॥ ਦਰਸੇ ਸਤਿਗੁਰ ਰੂਪ ਅਪਾਰ ॥ ਨਮੋ ਨਮੋ ਕਰ ਨਮੋ ਉਚਾਰ ॥ ਪੁਨ ਅਸ ਉਪਮਾ ਕੀਨ ਉਚਾਰ ॥ ੧੬ ॥

ਭੁਜੰਗ ਪ੍ਰਯਾਤ ਛੰਦ ॥ ਦਯਾ ਸਿੰਧ ਦੀਨਾਨ ਬੰਧੂ ਕ੍ਰਿਪਾਲਾ॥ ਨਮੋ [3]ਪਾਦ ਕੰਜੰ ਅਭੰਜੰ [4]ਉਮਾਲਾ ॥ ਅਜੈ ਹੋ ਅਨਾਸੀ ਅਨਾਦੀ ਅਨੂਪੰ ॥ ਮਹਾਰਾਜ ਰਾਜਾਨ ਕੇ ਰਾਜ ਰੂਪੰ ॥ ੧੭ ॥ ਸਭੈ ਬੀਚ ਬਾਸੋ ਅਲੇਪੰ ਸਦਾਹੋ ॥ ਅਜੋਨੀ ਅਛੈ ਏਕ ਰੂਪੰ ਅਜਾਹੋ ॥ ਕਬੇ ਮੋ

੧ ਮੋੜਿਆ ਨਹੀਂ ਜਾਂਦਾ । ੨ ਸ੍ਰੀ ਅੰਮ੍ਰਿਤਸਰ । ੩ ਚਰਨ ਕਮਲ ।
੪ ਅਵਿਦਿਆ ।

ਨ ਆਵੈ ਕਥੈ ਕੌਨ ਤੋਹੀ ॥ ਨਿਰਾਲੰਭ ਚਿਤ੍ਰੀ ਨਿਰਾਲੰਭ ਹੋਹੀ ॥੧੮ ॥ ਸਭੀ ਤੋਹਿ ਮੈਂ ਤੂ ਸਭੈ ਮੈ ਬਿਰਾਜੇ ॥ ਅਕਾਸੰ ਜਥਾ ਏਕ ਸਾਰੈ ਸੁ ਛਾਜੇ ॥ ਬ੍ਰਹਮੰਡੰ [1]ਅਖੰਡੰ ਤੁਹੀ ਦੇਹ ਧਾਰੀ ॥ ਦੁਊ ਨੈਨ [2]ਭਾਨੂ ਸਸੀ ਜੋਤ ਸਾਰੀ ॥ ੧੯ ॥ [3]ਦਿਸਾ ਸ੍ਰੋਨ ਤੇਰੇ [4]ਨਭੰ ਸੀਸ ਗਾਵੈ ॥ ਮਹਾਂ ਪੁੰਨ ਅਗ੍ਰੰ [5]ਪ੍ਰਿਸਟੀ ਪਾਪ ਥਾਵੈ ॥ ਮਹਾਂ ਸਿੰਧ [6]ਕੁੱਖੀ ਤਰੂ ਰੋਮ ਬ੍ਰਿੰਦੰ ॥ ਅਹੈ ਪਾਇ ਪਾਤਾਲ ਤੋਹੀ ਮੁਕੰਦੰ ॥ ੨੦ ॥ ਗੁਰੂ ਨਾਨਕੰ ਬੰਸ ਬੇਦੀਨ ਮਾਹੀ ॥ ਨਰੰ ਦੇਹ ਧਾਰੀ ਜਪੈ ਜਾਪ ਜਾਹੀ ॥ ਕਲੀ ਮੈਂ ਦਯਾ ਧਾਰ ਨਾਮੰ ਜਪਾਯੋ ॥ ਕਰਯੋ ਪੰਥ ਸਿੱਖੀ ਤਰੇ ਜਾਹਿ ਪਾਯੋ ॥ ੨੧ ॥ ਗੁਰੂ ਅੰਗਦੰ ਰੂਪ ਹੋਏ ਕ੍ਰਿਪਾਲਾ ॥ ਕਰਾਮਾਤ ਕਾਹੂ ਨ ਦੀਨੀ ਬਿਸਾਲਾ ॥ ਜਗਯੋ ਜੋਰ ਦੀਹੰ ਰਿਦੈ ਮੈਂ ਗਹੀਰੰ ॥ ਉਧਾਰੇ ਮਹਾ ਸਿੱਖ ਦੇ ਨਾਮ ਧੀਰੰ ॥ ੨੨ ॥ ਪਿਤਾ ਮੋਹਰੀ ਕੇ ਧਰੀ ਦੇਹ ਫੇਰੀ ॥ ਮਹਾਂ ਪੰਥ ਸਿੱਖੀ ਬਿਥਾਰੀ ਘਨੇਰੀ ॥ ਚਹੂ ਚੱਕ ਮੈਂ ਕੀਰਤੀ ਚਾਰ ਹੋਈ ॥ ਦਏ ਬ੍ਰਿੰਦ ਮੰਜੀ ਮੁਖੀ ਕੀਨ ਸੋਈ ॥ ੨੩ ॥ ਗੁਰੂ ਰਾਮ ਦਾਮੰ ਪ੍ਰਕਾਸੇ ਬਿਸਾਲਾ ॥ ਕਲੀ ਘੋਰ ਅੰਧੇਰ ਕੀਨੋ [7]ਉਜਾਲਾ॥ ਤਿਨ੍ਹੋਂ ਕੇ ਭਏ [8]ਨੰਦ ਰੂਪੰ ਤੁਮਾਰਾ ॥ ਨਮਸਤੰ ਨਮਸਤੰ ਨਮਸਤੰ ਉਦਾਰਾ ॥ ੨੪ ॥

ਦੋਹਿਰਾ ॥ਇਮ [9]ਅਸਟਕ ਉਸਤਤ ਕਰੀ ਪਠ ਮਨ ਬਾਂਛਤ ਪਾਇ॥
ਦੀਨ ਹੋਇ ਪੁਨ ਸਗਰ ਹੀ ਰਹੇ ਚਰਨ ਲਪਟਾਇ ॥ ੨੫ ॥

ਚੌਪਈ॥ ਸ੍ਰੀ ਸਤਿਗੁਰ ਜੀ ਅੰਤਰਜਾਮੀ ॥ ਜਾਨ ਲੀਨ ਗਤ ਤਿਨ ਕੀ ਸ੍ਵਾਮੀ ॥ ਤਊ ਕਹਯੋ ਕਿਸ ਹਿਤ ਤੁਮ ਆਏ ॥ ਕੌਨ ਅਹੋ ਦਿਹੁ ਸਭ ਬਤਲਾਏ ॥ ੨੬ ॥ ਸੁਨ ਗੁਰ ਬਚ ਭਿਖਾ ਤੁਬ ਬੋਲਾ ॥ ਹੇ ਸਤਿਗੁਰ ਤਵ ਦਰਸ ਅਮੋਲਾ ॥ ਏਹ ਸਭ ਬੇਦ ਸ੍ਰੂਪ

੧ ਇਕ ਰਸ । ੨ ਦੋਵੇਂ ਅਖਾਂ ਸੂਰਜ ਤੇ ਚੰਦ੍ਰਮਾਂ ਜੋਤੀ ਹਨ । ੩ ਦਿਸਾ ਰੂਪ ਕੰਨ ਤੇਰੇ। ੪ ਅਕਾਸ਼ ਵਰਗਾ ਤੇਰਾ ਸੀਸ ਹੈ । ੫ ਪਿਛੇ। ੬ ਪੇਟ। ੭ ਪ੍ਰਕਾਸ਼। ੮ ਪੁਤਰ। ੯ ਅਠ ਸਵੈਯਾਂ ਵਿਚ।

ਤੇ ਆਇ ॥ ਕਰੋ ਸਿੱਖ ਹਮ ਦਿਹੁ ਬਖਸ਼ਾਏ ॥ ੨੭ ॥ ਜਬ ਤੁਮ ਚਰਨਾਮ੍ਰਿਤ ਕੌ ਪਾਵੈਂ ॥ ਤਬ ਨਿਜ ਪਦ ਪਹੁਚੈਂ ਸੁਖ ਪਾਵੈਂ ॥ ਕਹਯੋ ਗੁਰੂ ਤਬ ਬਚਨ ਅਨੂਪ ॥ ਬ੍ਰਹਮਾ ਯੁਤ ਤੁਮ ਬੇਦ ਸਰੂਪ ॥ ੨੮ ॥ ਨਿਰਨੇ ਬ੍ਰਹਮ ਤੁਮਨ ਤੇ ਭਯੋ ॥ ਤਿਸ ਬ੍ਰਹਮ ਜਗ ਮਹਿ ਨਰ ਤਨ ਲਯੋ ॥ ਗੁਰ ਨਾਨਕ ਸੋ ਨਾਮ ਕਹਾਯੋ ॥ ਅਬ ਤੁਮ ਨੇ ਭੀ ਨਰ ਤਨ ਪਾਯੋ ॥ ੨੯ ॥ ਸ੍ਰੀ ਗੁਰ ਨਾਨਕ ਉਪਮ ਉਚਾਰੇ ॥ ਬਨੋ ਸਿੱਖ ਪੁਨ ਹਿਤ ਕੋ ਧਾਰੇ ॥ ਸੁਨ ਭਿੱਖੇ ਤਬ ਬਿਨੈ ਗੁਜਾਰੀ ॥ ਸਿਖਲਾਵਹੁ ਸੁਭ ਚਾਲ ਪਿਆਰੀ ॥ ੩੦ ॥ ਤਿਸੀ ਢਾਲ ਹਮ ਉਪਮਾ ਗਾਵੈਂ ॥ ਆਦ ਗੁਰੂ ਬ੍ਰਹਮ ਰੂਪ ਲਖਾਵੈਂ ॥ ਸ੍ਰੀ ਮੁਖ ਵਾਕ ਸਵੱਯੇ ਗਾਇ ॥ ਸੁਨਤ ਚਾਲ ਸਭ ਬੇਦ ਅਲਾਇ ॥ ੩੧ ॥ ਪ੍ਰਥਮੇ ਦੁਤੀਏ ਤ੍ਰਿਤੀਏ ਗੁਰ ਕੇ ॥ ਚਤੁਥ ਪੰਚਮ ਪਰਤਖ ਗੁਰ ਕੇ ॥ ਕਰੇ ਸਵੱਯੇ ਇਕ ਸੌ ਤੇਈ ॥ ਬ੍ਰਹਮ ਰੂਪ ਸਤਿਗੁਰ ਕੋ ਕੇਈ ॥ ੩੨ ॥ ਸੁਨੇ ਗੁਰੂ ਤਬ ਗ੍ਰੰਥ ਲਿਖਾਇ ॥ ਦੇ ਸਿੱਖਯਾ ਤਿਨ ਮੁਕਤ ਕਰਾਇ ॥ ਤਾਤ ਕਾਲ ਤਬ ਚੜ੍ਹੇ ਬਿਬਾਨ ॥ ਪਹੁੰਚੇ ਨਿਜ ਬ੍ਰਹਮ ਲੋਕਹਿ ਥਾਨ ॥ ੩੩ ॥ ਲਿਖੇ ਸਲੋਕ ਸੁ ਵਾਰ ਵਧੀਕ ॥ [1]ਮੁੰਦ੍ਰਤ ਕਰੀ ਮੁਦਾਵਣੀ ਨੀਕ ॥ ਰਾਗਮਾਲ ਰਚ ਭਲੀ ਪ੍ਰਕਾਰ॥ਲਿਖਵਾਈ ਸਤਿਗੁਰਸੁਖਸਾਰ॥੩੪॥

ਦੋਹਿਰਾ ॥ ਹਰੀ ਪ੍ਰੇਮ ਸੁਨ ਤਬ ਕਹਯੋ ਰਾਗ ਮਾਲ ਕਿਸ ਹੇਤ ॥
ਰਚਕੈ ਲਿਖੀ ਗਰੰਥ ਮਹ ਸ੍ਰੀ ਸਤਿਗੁਰ [2]ਸੁਖ ਸੇਤ ॥ ੩੫ ॥
ਸੁਨ ਅਸ ਪ੍ਰਸ਼ਨ ਬਖਾਨਯੋ ਸੁਨਹੁ ਸੋਮ ਮਨ ਲਾਇ ॥
ਜਬ ਮੁਦਾਵਣੀ ਗੁਰ ਲਿਖੀ ਸ੍ਰੀ ਗੁਰਦਾਸ ਅਲਾਇ ॥ ੩੬ ॥
ਹੇ ਪ੍ਰਭ ਰਾਗ ਇਹੀ ਸਭੇ ਲਿਖੇ ਜੁ ਗ੍ਰੰਥ ਮਝਾਰ ॥
ਕੈ ਅਪਰੋ ਭੀ ਅਹੈਂ ਕੋ ਸਮਝਾਵਹੁ ਸੁਖ ਸਾਰ ॥ ੩੭ ॥
ਸੁਨ ਕਰ ਸ੍ਰੀ ਸਮਰੱਥ ਗੁਰ ਕਹਯੋ ਭਾਈ ਸਮਝਾਇ ॥

੧ ਢਕਣਾ ਕੀਤਾ । ੨ ਸੁਖਾਂ ਦੇ ਪੁਲ ।

ਚਤਰਦਸੋਂ ਵਿੱਦਯਾ ਵਿਖੇ ਇਕ ਸੰਗੀਤ ਲਿਹੁ ਪਾਇ ॥ ੩੮॥
ਇਸ ਮਹਿੰ ਮਤ ਦੋਨੋਂ ਲਖੋ ਹਨਵੰਤ ਭੈਰੋਂ ਜਾਨ ॥
ਸਿਰੀ ਰਾਗ ਪ੍ਰਿਥਮਹਿੰ ਗਿਨਹਿੰ ਸੋ ਹਨਵੰਤ ਪਛਾਨ ॥ ੩੯॥
ਸੋ ਪ੍ਰਮਾਨ ਗੁਰ ਆਦ ਕੀਯ ਪ੍ਰਿਥਮਹਿ ਹਮ ਲਿਖ ਦੀਨ ॥
ਦੁਤੀਏ ਮਤ ਭੈਰਵ ਵਿਖੇ ਭੈਰਵ ਪ੍ਰਿਥਮਹੁ ਚੀਨ ॥ ੪੦ ॥
ਸੋ ਭੀ ਲਿਖਿਓ ਮੱਧਯ ਮਹੁ ਪੂੰਛ ਬੂਝਯੋ ਤੋਹਿ ॥
ਕ੍ਰਮ ਸੋਂ ਸੁਨੀਏਂ ਰਾਗ ਅਬ ਮਾਲਾ ਲੀਜਹਿ ਜੋਇ ॥ ੪੧ ॥
ਅਸ ਕਹਿ ਰਾਗਹਿ ਏਕ ਸੰਗ ਪੰਚ ਬਰੰਗਨ ਗਾਇ ॥
ਖਸ਼ਟ ਰਾਗ ਸੁਤ ਅਠਦਸੋ ਔ ਦਸ ਬੀਸ ਅਲਾਇ ॥ ੪੨ ॥
ਚੌਰਾਸੀ ਕਾ ਜੋੜ ਕਰ ਪੁਨ [1]ਕ੍ਰਮ [2]ਉਪਸਿੰਗਾਰ ॥
ਪ੍ਰਥਮ ਸਕਾਰ ਉਚਾਰਯੋ ਅੰਤ ਸਰਕਾਰ ਸੁਧਾਰ ॥ ੪੩ ॥

ਚੌਪਈ ॥ ਸੁ ਕਰ ਹਰੀ ਪ੍ਰੇਮ ਹਰਖਾਨਾ ॥ ਕਹਯੋ ਕਿ ਸੰਕਾ ਮਿਟਯੋ ਮਹਾਨਾ ॥ ਅਬ ਸਤਗੁਰ ਜਸ ਜਿਲਦ ਬੰਧਾਈ ॥ ਸੋਊ ਸੁਨਾਉ ਕਥਾ ਸੁਖਦਾਈ ॥ ੪੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪੂਰਨ ਹੋਵਨ ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤ ਮੰਦਰਹਿ ॥ ੨੭ ॥

ਦੋਹਿਰਾ ॥ ਸੁਨਹੁ ਕਥਾ ਸ੍ਰੋਤਾ ਸੁਖਦ ਸ੍ਰੀ ਸਤਿਗੁਰ ਗਤ ਦਾਇ ॥
ਬੀੜ ਕਰੀ ਜਸ ਗ੍ਰੰਥ ਕੀ ਇਕ ਤੇ ਬਹੁ ਜਸ ਥਾਇ ॥ ੧ ॥

ਚੌਪਈ ॥ ਸ੍ਰੀ ਗੁਰ ਗ੍ਰੰਥ ਸੁ ਕੀਨ ਸਪੂਰਨ ॥ ਪਠੇ ਸੁਨੇ ਜਿਸ ਦੁਖ ਸਭ ਚੂਰਨ ॥ ਬਹੁ ਬਿਧ ਕੇ ਉਤਸਾਹ ਕਰਾਇ ॥ ਜੋ ਲਿਖਨਿ ਮਹਿੰ ਸਕੈਂ ਨ ਆਇ ॥ ੨ ॥ ਲਵ ਪੁਰ ਤੇ ਗੁਰ

---

੧ ਮਜ਼ਮਨ ਸ਼ੁਰੂ ਕਰਨਾ ਉਪ ਕਰਮ ਕਹਿੰਦੇ ਹਨ। ੪ ਮਜ਼ਮੂਨ ਸਮਾਪਤ ਕਰਨਾ ਇਸ ਨੂੰ ਉਪ ਸ਼ਿੰਗਾਰ ਕਹਿੰਦੇ ਹਨ।

ਜਿਲਦ ਮੰਗਾਯੋ ॥ ਭਲੀ ਭਾਂਤ ਜਿਲਦਹਿੰ ਬਨੁਵਾਯੋ ॥ ਏਤ ਸਮੇਂ ਇਕ ਮੁਖ ਸਿਖ ਆਯੋ ॥ ਕਾਰੀ ਮਾਂਗਟ ਨਗਰ ਸੁਹਾਯੋ ॥ ੩ ॥ ਭਾਈ ਬੰਨੋਂ ਜਿਸ ਕਾ ਨਾਮ ॥ ਆਇ ਕੀਨ ਗੁਰ ਪਗ ਪਰਣਾਮ ॥ ਕਿਤਕ ਸਿੱਖ ਤਿਸ ਸੰਗ ਸੁਹਾਏ ॥ ਗੁਰ ਪਗ ਬੰਦੇ ਅਤ ਸੁਖ ਪਾਏ॥ ੪ ॥ ਤਬ ਬੰਨੋਂ ਗਰ [1]ਅੰਚਰ ਡਾਰੀ ॥ ਅਸ ਬਿਧ ਬਿਨਤੀ ਕੀਨ ਉਚਾਰੀ ॥ ਨਾਮ ਗਰੀਬ ਨਿਵਾਜ ਉਦਾਰਾ ॥ ਨਿਸ ਬਾਸਰ ਠਾਨਤ ਉਪਕਾਰਾ ॥ ੫ ॥ ਕਲ ਕੇ ਨਰਨ ਉਧਾਰਨ [2]ਕਾਰਨ ॥ ਸਮ ਜਹਾਜ ਕਿਯ ਗ੍ਰੰਥ ਸੁਧਾਰਨ ॥ ਸਭ ਦਾਸਨ ਕੋ ਰਾਖਤ ਮਾਨੂ ॥ ਮਨ ਬਾਂਛਤ ਦਿਹੁ ਕ੍ਰਿਪਾ ਨਿਧਾਨੂ ॥ ੬ ॥ ਦੀਜੈ ਗ੍ਰੰਥ ਸਾਹਿਬ ਹਮ ਮਾਂਗਾ ॥ ਸਭ ਸਿੱਖਨ ਕੋ ਮਨ [3]ਅਨਰਾਗਾ ॥ ਦੇਸ ਬਿਖੈ ਸੰਗਤ ਸਮਦਾਈ ॥ ਦਰਸਨ ਕਰਯੋ ਚਹਿਤ ਹਿਤ ਲਾਈ ॥ ੭ ॥

ਦੋਹਿਰਾ ॥ ਸੁਨ ਬੰਨੋਂ ਕੀ ਬੇਨਤੀ [4]ਤੂਸਨ ਭਏ ਸੁਜਾਨ ॥
ਦੇਹਿੰ ਕਿ ਨਾਹਿੰ ਬਿਚਾਰਯੋ ਪੁਨ ਭਾਵਿੱਖਜਤ ਜਾਨ ॥ ੮ ॥

ਚੌਪਈ ॥ ਤਬ ਬੋਲੇ ਸ੍ਰੀ ਗੁਰ ਗੋਸਾਈਂ ॥ ਬਿਖਮ ਬਾਤ ਇਹ ਬੰਨੋਂ ਭਾਈ ॥ ਏਕ ਅਹੈ ਕਿਮ ਦੀਯੋ ਨ ਜਾਈ॥ ਨਹਿ ਦੇਹੈਂ ਤੌ ਮਾਨ ਘਟਾਈ ॥ ੯ ॥ ਅਨ ਬਨ ਬਨੀ ਕਹੈਂ ਕਿਆ ਤੋਹੀ ॥ ਅਬ ਸੁਨ ਲੇਹੁ ਨੀਕ ਜਿਮ ਹੋਹੀ ॥ ਅਪਨੀ ਪੁਰੀ ਰਾਖ ਇਕ ਰਾਤੀ ॥ ਲੇ ਕਰ ਹਟੋ ਹੋਇ ਜਬ ਪ੍ਰਾਤੀ ॥ ੧੦ ॥ ਦੁਤਿਜ ਰਾਤ ਰਾਖਹੁ ਨਹਿੰ ਕੈਸੇ ॥ ਅਬ ਨੇ ਜਾਹੁ ਲਿਆਇ ਪੁਨ ਤੈਸੇ ॥ ਅਦਬ ਸਾਥ ਰਾਖਹੁ [5]ਚੁਕਸਾਈ ॥ ਸੰਗਤ ਅਲ ਬਾਲਹਿ ਸਮਦਾਈ ॥ ੧੧ ॥ ਇਮ ਕਹਿ ਤਬ ਖਾਸਾ ਮੰਗਵਾਯੋ ॥ ਸਿਰੀ ਗ੍ਰੰਥ ਅਸਥਾਪ ਕਰਾਯੋ ॥ ਸ਼ਬਦ ਪੜ੍ਹਤ ਬੰਨੋਂ ਲੇ ਚਾਲਾ ॥ ਸੰਗਤ ਜਿਸ ਕੇ ਸੰਗ ਬਿਸਾਲਾ ॥ ੧੨ ॥ ਇਤ ਸ੍ਰੀ ਸਤਿਗੁਰ ਜੀ ਫੁਰਮਾਯੋ ॥ ਲਾਗਯੋ ਡੇਰਾ ਸਭ

੧ ਗਲ ਵਿਚ ਪਲਾ ਪਾਕੇ। ੨ ਵਾਸਤੇ। ੩ ਪ੍ਰੇਮ। ੪ ਚੁਪ। ੫ ਸਾਵਧਾਨ ਹੋਕੇ।

ਉਚਰਵਾਯੋ ॥ ਆਇ ਸੁਧਾਸਰ ਨਿਜ ਗ੍ਰਿਹ ਮਾਹਿ ॥ ਹਰਿ ਮੰਦਰ ਦੀਵਾਨ ਲਗਾਹਿ ॥ ੧੩ ॥ ਉਤ ਬੰਨੋਂ ਪੁਰ ਨਿਕਸ ਬਿਚਾਰਾ ॥ ਕਿਮ ਇਹ ਲਿਖਯੋ ਜਾਇ ਅਬ ਸਾਰਾ॥ ਏਕ ਨਿਸਾ ਗੁਰ ਆਇਸ ਭਨੀ ॥ ਲਿਖਯੋ ਨ ਜਾਇ ਬਾਤ ਅਨਬਨੀ ॥ ੧੪ ॥ ਤਬ ਬਿਚਾਰ ਉਰ ਮਹਿਂ ਹੁਇ ਆਵਾ ॥ਡੇਰਾ ਕਰੇਂ ਕੋਸ ਇਕ ਠਾਵਾ॥ ਤਬਹਿ ਲਿਖਾਰੀ ਦੀਏ ਲਗਾਇ॥ ਲਿਖਹੁ [1]ਸ਼ਿਤਾਬੀ ਅਰ ਸਮਦਾਇ ॥ ੧੫ ॥ ਅਪਨ ਪੁਰੀ ਲਗ ਇਕ ਇਕ ਕੋਸ ॥ ਡੇਰਾ ਕਰਤ ਲਿਖਯੋ [2]ਆਧੋਸ॥ ਇਕ ਨਿਸ ਬਸ ਕਰ ਨਿਜ ਘਰ ਮਾਹੂ॥ ਹਟੇ ਕੋਸ ਇਕ ਡੇਰਾ ਰਾਹੂ ॥ ੧੬ ॥ ਬਾਣੀ ਕਛੁਕ ਵਧੀਕ ਲਿਖਾਈ ॥ ਸਿੱਖਨ ਤੇ ਸੋ ਪੋਥੀ ਪਾਈ ॥ ਸਾਰੰਗ ਸਬਦ ਸੂਰ ਕਾ ਗਾਯੋ॥ ਤਹਿ ਤੁਕ ਇਕ ਸਾਰਾ ਇਤ ਪਾਯੋ ॥ ੧੭ ॥

ਦੋਹਿਰਾ ॥ ਛਡ ਮਨ ਹਰ ਬੇਮੁਖਨ ਸੰਗ ਸਬਦ ਇਹੋ ਲਿਖ ਲੀਨ॥
ਮੀਰਾਂ ਬਾਈ ਸ਼ਬਦ ਪੁਨ ਔਰ ਲਿਖੇ ਚਿਤ ਚੀਨ ॥ ੧੮ ॥
ਮਨੋਂ ਹਮਾਰੋ ਬਾਂਧਿਓ ਗੁਨ ਮਾਰੂ ਸਬਦ ਲਿਖਾਇ ॥
ਜਿਤ ਦਰ ਲੱਖ ਮਹੰਮਦਾ ਸਲੋਕ ਤੀਨ ਲਿਖ ਪਾਇ ॥੧੯॥

ਚੌਪਈ ॥ ਬਾਇ ਆਤਿਸ ਸੋਲਹਿਂ ਸਾਲੋਕ ॥ ਰਤਨ ਮਾਲ ਲਿਖ ਲਈ ਅਲੋਕ ॥ ਰਾਹ ਮੁਕਾਮ ਕੀ ਸਾਖ ਲਿਖਾਈ ॥ ਜੋ ਪੈੜਾ ਪੋਥੀ ਲੇ ਆਈ ॥ ੨੦ ॥ ਲਵ ਪੁਰ ਜਿਲਦ ਗ੍ਰੰਥ ਬਨ੍ਹਵਾਈ ॥ ਚਲੇ ਗੁਰੂ ਦਿਸ ਦੇਰ ਨ ਲਾਈ ॥ ਸੁਧਾ ਸਰੋਵਰ ਆਵਤ ਭਏ ॥ ਸ੍ਰੀ ਗੁਰ ਹਰਿ ਮੰਦਰ ਥਿਤ ਥਏ ॥ ੨੧ ॥

ਦੋਹਿਰਾ॥ ਆਵਤ ਦੇਖਯੋ ਗ੍ਰੰਥ ਕੋ ਉਠੇ ਪ੍ਰਭੂ ਹਰਖਾਇ॥
ਕਰ ਬੰਦਨ ਸ੍ਰੀ ਗ੍ਰੰਥ ਕੋ ਖਾਸਾ ਲੀਨ ਲਵਾਇ ॥ ੨੨ ॥
ਦੋਇ ਗ੍ਰੰਥ ਜੀ ਦੇਖ ਕਰ ਕੀਨੋ ਮੁਖੋਂ ਉਚਾਰ ॥

[1] ਸ਼ੀਘਰ । [2] ਅਧਾ ਨਿਸਫ ।

ਭਾਈ ਬੰਨੋਂ ਕਿਆ ਕਰਯੋ ਕਹੋ ਸੱਤ ਨਿਰਧਾਰ ॥ ੨੩ ॥
ਕਹਿ ਬੰਨੋਂ ਕਰ ਜੋਰ ਕੈ ਜਸ ਕਰਵਾਯੋ ਨਾਥ ॥
ਤਸ ਦੁਤੀਓ ਲਿਖਵਾਇਓ ਗ੍ਰੰਥ ਗੁਰੂ ਹਿਤ ਸਾਥ ॥ ੨੪ ॥

ਚੌਪਈ ॥ ਸੁਨ ਗੁਰ ਕਹਯੋ ਭਲਾ ਤੁਮ ਕੀਨ ॥ ਪਰ ਉਪਕਾਰ ਰਿਦੇ ਮਹਿ ਚੀਨ ॥ ਜੇ ਇਕ ਗ੍ਰੰਥ ਹੁਤੋ ਜਗ ਮਾਹਿ ॥ ਦਰਸੇ ਇਨ ਕੇ ਮੁਕਤੀ ਪਾਹਿ ॥ ੨੫ ॥ ਅਬ ਤੁਮ ਕੀਨਸ ਦੂਜ ਉਤਾਰਾ ॥ ਸ਼ਬਦ ਕਮਾਇ ਲਹੈ ਫਲ ਚਾਰਾ ॥ ਪੁਨ ਕਹਿੰ ਸਬਦ ਜੁ ਅਧਕ ਲਿਖਾਏ ॥ ਰਹੈਂ ਇਸੀ ਮਹਿੰ ਮਿਲਣ ਨ ਪਾਏ ॥ ੨੬ ॥ ਅਬ ਤੇ ਬੀੜ ਭਈ ਜਗ ਦੋਇ ॥ ਇਕ ਗੁਰਦਾਸ ਬੰਨੋ ਦੁਈ ਜੋਇ॥ ਪ੍ਰਿਥਮ ਬੀੜ ਤੇ ਜੋਊ ਉਤਾਰੈ ॥ ਤਿਸ ਹੀ ਤੇ ਪੁਨ ਭਲੇ ਸੁਧਾਰੈ ॥ ੨੭ ॥ ਦੁਤਿਜ ਬੀੜ ਤੇ ਜੋ ਉਤਰਾਵੈ ॥ ਭਲੀ ਭਾਂਤ ਇਸ ਤੇ ਸੁਧਰਾਵੈ ॥ ਬਹੁਤ ਉਤਾਰੇ ਜਗ ਮਹਿ ਥਾਵੈਂ ॥ ਘਰ ਘਰ ਗ੍ਰੰਥ ਪ੍ਰਕਾਸ਼ ਕਰਾਵੈਂ ॥ ੨੮ ॥ ਪੁਨ ਹਰਿ ਗੋਬਿੰਦ ਦਿਸ ਪਿਖ ਦਯਾਲ ॥ ਬਚਨ ਕਹੇ ਸ੍ਰੀ ਮੁਖਹੁ ਰਸਾਲ ॥ ਹੇ ਸੁਤ ਤੁਮ ਬਹੁ ਜੰਗ ਸੁ ਕਰਨੇ॥ ਧਰਮ ਵਿਰੋਧੀ ਪਕੜ ਪਛੜਨੇ ॥ ੨੯ ॥ ਆਵੈਂ ਢਾਡੀ ਤੌ ਅਗਵਾਈ ॥ ਸੂਰਨ ਵਾਰ ਬਹੁਤ ਬਿਧ ਗਾਈ ॥ ਤਿਨ ਮਹਿ ਧੁਨ ਜੋ ਤੁਮ ਮਨ ਭਾਵਨ ॥ ਵਾਰ ਗ੍ਰੰਥ ਮਹਿੰ ਕਰੋ ਚੜ੍ਹਾਵਨ ॥ ੩੦ ॥ ਅਪਰ ਨ ਬਾਨੀ ਉਚਰਹੁ ਕੋਈ ॥ ਹਮ ਨਵਮੇ ਬਲ ਜੋ ਗੁਰ ਹੋਈ ॥ ਦਿਹੈ ਸੀਸ ਦਿੱਲੀ ਮਹਿੰ ਜਾਇ ॥ ਤਿਸ ਬਾਣੀ ਇਸ ਗ੍ਰੰਥ ਚੜ੍ਹਾਇ ॥ ੩੧ ॥ ਦਸਮ ਰੂਪ ਹਮਰੋ ਜਬ ਹ੍ਵੈ ਹੈ ॥ ਜੰਗ ਅਖਾਰੇ ਬਹੁ ਬਿਧ ਕੈ ਹੈ ॥ ਸੋਊ ਗ੍ਰੰਥ ਜੀ ਪੁਨਾ ਲਿਖਾਵੈਂ ॥ ਬਾਣੀ ਨਵਮੇ ਮਹਿਲ ਚੜ੍ਹਾਵੈਂ ॥ ੩੨ ॥ ਅਪਨ ਸਲੋਕ ਏਕ ਲਿਖਵਾਵੈਂ ॥ ਨਿਜ ਸਥਾਨ ਸ੍ਰੀ ਗ੍ਰੰਥ ਬਠਾਵੈਂ ॥ ਏਕ ਸਮੌਂ ਐਸੋ ਪੁਨ ਆਵੈ ॥ ਮੁੰਦ੍ਰਤ ਕਲ ਬਹੁ ਜਗਤ ਚਲਾਵੈ ॥ ੩੩ ॥ ਤਾ ਮੈਂ ਗ੍ਰੰਥ ਬਹੁਤ ਛਪ ਜਾਈ ॥ ਹੁਵੈ

ਬਿਅਦਬੀ ਪੰਥ ਘਟਾਈ ॥ [1]ਅਧੋਗਤੀ ਨਿਤਪ੍ਰਤ ਚਲ ਜਾਵੈ ॥ ਤਬ ਕੋ ਗੁਰਮੁਖ ਜਗ ਪ੍ਰਗਟਾਵੈ ॥੩੪॥ਸਭੈ ਬਿਅਦਬੀ ਦੇਹਿ ਹਟਾਇ॥ ਅਦਬ ਮਰਯਾਦਾ ਜਗ ਬਿਦਤਾਇ ॥ ਤਬ ਬਹੁ ਪੰਥ ਬਿਧੈ ਜਗ ਮਾਹੀ ॥ ਹੈ ਪ੍ਰਤਾਪ ਬਡ ਕਹਯੋ ਨ ਜਾਹੀ ॥ ੩੫ ॥ ਅਸ ਕਹਿ ਸਤਿਗੁਰ ਦੀਨਾ ਨਾਥ॥ ਲਿੱਖਣ ਲਈ ਸੁ ਸੁੰਦਰ ਹਾਥ ॥ ਦਸਖਤ ਦੋਨਹੁ ਪਰ ਕਰ ਦੀਨੇ ॥ ਜੁਗਲ ਗ੍ਰੰਥ ਜਗ ਮਹਿ ਪ੍ਰਗਟੀਨੇ ॥੩੬॥ ਰੂਪ ਏਕ ਕਛੁ ਭੇਦ ਨ ਭਾਈ ॥ ਜਿਨ ਜਾਨਾ ਤਿਨ ਸਿਖ ਪਦ ਪਾਈ ॥ ਸੁਨਤ ਪਠਤ ਜਿਸ ਰਿਦੈ ਬਸਾਈ ॥ ਤਿਨ ਪਰ ਕਵਿ ਪੁਨ ਧੁਨ ਬਲ ਜਾਈ ॥ ੩੭ ॥ ਬਹੁਰ ਤਿਹਵਾਲ ਗੁਰ ਮੰਗਵਾਯੋ ॥ ਦਰਸਨਿ ਪੌਰ ਬਾਜ ਬਜਵਾਯੋ ॥ ਲਗਯੋ ਦਿਵਾਨ ਬਹੁਤੁ ਤਿਹ ਕਾਲਾ ॥ ਰਾਗੀ ਗਾਵੈਂ ਸਬਦ ਰਸਾਲਾ ॥ ੩੮ ॥ ਸ੍ਰੀ ਬੁੱਢੇ ਸੰਗ ਗੁਰੂ ਅਲਾਯੋ ॥ ਭਾਈ ਗਰੰਥੀ ਤੁਝੈ ਬਨਾਯੋ ॥ ਅਬ [2]ਪਰਯੰਕੀ ਖੂਬ ਡਸਾਵੋ ॥ ਅਤ ਸੁੰਦਰ ਰੋਮਾਲ ਲਗਾਵੋ ॥ ੩੯ ॥ ਊਪਰ ਰੁਚਰ ਚੰਦੋਆ ਤਾਨੋ ॥ ਗ੍ਰੰਥ ਸਾਹਿਬ ਪਰਕਾਸ਼ਨ ਠਾਨੋ ॥ ਸਤਗੁਰ ਕਹਾ ਤਥਾ ਬ੍ਰਿਧ ਕੀਨ ॥ ਪ੍ਰਥਮ ਬੀੜ ਸ੍ਰੀ ਗ੍ਰੰਥਹਿ ਲੀਨ ॥ ੪੦ ॥ [3]ਪਲਗੀ ਪਰ ਤਬ ਰਖਾ ਬਨਾਇ ॥ ਸ੍ਰੀ ਸਤਿਗੁਰ ਮੁਖ ਸ਼ਬਦ ਅਲਾਇ ॥ ਦਰਸਨ ਦੇਖ ਜੀਵਾਂ ਗੁਰ ਤੇਰਾ ॥ ਪੂਰਨ ਕਰਮ ਹੁਵੈ ਪ੍ਰਭ ਮੇਰਾ ॥ ੪੧ ॥ ਸਭ ਸੰਗਤ ਗੁਰ ਪਾਛੈ ਗਾਵੈ ॥ ਬਹੁ ਬਿਧ ਮਨ ਉਤਸ਼ਾਹ ਬਢਾਵੈ ॥ ਅਸ ਬਿਧ ਬਹੁਤ ਸ਼ਬਦ ਧੁਨ ਲਾਇ ॥ ਪੂਰਨ ਭਯੋ ਆਇ ਅਬ ਧਿਆਇ ॥ ੪੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਭਾਈ ਬੰਨੋਂ ਜੀ ਦੁਤੀਅ ਗ੍ਰੰਥ ਰਚਨ ਪ੍ਰਸੰਗ ਬਰਨਨੰ ਨਾਮ ਅਸ਼ਟ ਬਿੰਸਤ ਮੰਦਰਹਿ ॥ ੨੮ ॥

੧ ਨੀਚ ਗਤੀ । ੨ ਮੰਜੀ ਸਾਹਿਬ । ੩ ਮੰਜੀ ਸਾਹਿਬ ਪਰ ।

ਦੋਹਿਰਾ ॥ ਗੁਰ ਨਾਨਕ ਅੰਗਦ ਗੁਰੂ ਅਮਰ ਗੁਰੂ ਕੌ ਧਿਆਇ ।
ਰਾਮਦਾਸ ਪਰਤੱਖ ਗੁਰ ਬ੍ਰਿਧ ਅਰਦਾਸ ਕਰਾਇ ॥ ੧ ॥
ਲੀਨ ਅਵਾਜ ਪ੍ਰਕਾਸ਼ ਕਰ ਸੁਨਹੁ ਸੰਤ ਮਨ ਲਾਇ ॥
ਜਹਿ ਸੁਨਬੇ [1]ਭਵ ਸਿੰਧ ਤਰੇ ਜਮ ਪੁਰ ਜੁਹਿਨ ਨ ਪਾਇ॥੨॥

ਰਾਗ ਸੂਹੀ ਛੰਤ ਮਹਲਾ ੫ ॥

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥ ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥ ੧ ॥

ਚੌਪਈ ॥ ਸੁਨ [2]ਸਭਹੂੰ ਤਬ ਸੀਸ ਨਿਵਾਯੋ ॥ ਮਹਾਂ ਅਨੰਦ ਸਭਨ ਮਹਿੰ ਛਾਯੋ ॥ ਸ੍ਰੀ ਗੁਰ [3]ਕਰ ਤੇ ਚਮਰ ਫਿਰੰਤਾ ॥ ਬ੍ਰਿਧ ਸ੍ਰੀ ਜਪੁਜੀ ਪਾਠ ਕਰੰਤਾ ॥ ੩ ॥ ਪਾਇ ਭੋਗ ਸਭ ਕਹਿ ਜੈਕਾਰਾ ਸ੍ਰੀ ਮੁਖ ਤਬ ਸ਼ੁਭ ਬਚਨ ਉਚਾਰਾ ॥ ਹੇ ਸਿਖ ਸੰਗਤ ਸੁਨਹੁ ਪਿਆਰੀ ॥ ਗੁਰੂ ਗ੍ਰੰਥ ਕੀ ਮਹਿਮਾ ਭਾਰੀ ॥ ੪ ॥

ਸਵੱਯਾ ॥ ਸ੍ਰੀ ਗੁਰ ਕੇਰ ਸਰੀਰ ਜੋਊ ਸਭ ਥਾਨ ਸਮੈਂ ਸਭਨਾ ਦਰਸੈਹੈ ॥ ਗ੍ਰੰਥ ਰਿਦਾ ਗੁਰ ਕੋ ਇਹੁ ਜਾਨਹੁ ਉੱਤਮ ਹੈ ਸਭ ਕਾਲ ਰਹੈਹੈ ॥ ਮੇਰੇ ਸਰੂਪ ਤੇ ਯਾਂਤੇ ਹੈ [4]ਦੀਰਘ ਸਾਹਿਬ ਜਾਨ ਅਦਾਇਬ ਕੈ ਹੈ ॥ ਪੂਜਹੁ ਚੰਦਨ ਕੇਸਰ ਕੋ ਘਸ ਧੂਪ ਧੁਖਾਇ ਕੈ ਫੂਲ ਚਢੈ ਹੈ ॥ ੫ ॥ ਗ੍ਰੰਥ ਜਹਾਜ ਸੁ ਭੌਜਲ ਕੋ ਤਰ ਜਾਇ ਸੋਊ

੧ ਸੰਸਾਰ ਸਾਗਰ ਤੋਂ । ੨ ਸ਼ਿਵਜੀ । ੩ ਸਤਕਾਰ ਕਰਨ ਯੋਗ ਹੈ । ੪ ਵਡਾ ।

ਮਨ ਲਾਵੈਗੋ ॥ ਜੇਤਕ ਗ੍ਰੰਥ ਅਦਾਇਬ ਰਾਖਹਿ ਕੇਤਕ ਹੀ ਫਲ ਪਾਵੈਗੋ ॥ਭਾਵਨੀ ਧਾਰ ਕੈ ਚਾਹਿ [1]ਉਮਾਹਿਤ ਦਯੋਸ ਪ੍ਰਤੀ ਦਰਸਾਵੈ ਗੋ ॥ ਪਾਠ ਕਰੈ ਕਿ ਸੁਨੈ ਮਨ ਏਕ ਹ੍ਵੈ [2]ਹਿਯ ਉਪਦੇਸ ਬਸਾਵੈ ਗੋ ॥ ੬ ॥ ਦੇਖਤ ਹੀ ਕਰ ਜੋਰ ਦੁਊ ਮਨ [3]ਨੰਮ੍ਰਤ ਸੀਸ ਨਿਵਾਵੈ ਗੋ ॥ ਔਰਨ ਕੋ ਉਪਦੇਸ ਕਰੈ ਲਿਖ ਆਪ ਇਸੈ ਕੋ ਲਿਖਾਵੈ ਗੋ ॥ ਪ੍ਰੇਮ ਕਰੈ ਘਰ ਮਹਿ ਅਸਥਾਪਹਿ ਪਾਠ ਸੁਨੈ ਹਰਖਾਵੈ ਗੋ ॥ ਸੋ ਜਗ ਬੰਧਨ [4]ਛੇਦਨ ਕੈ ਨਰ ਅੰਤ ਗਤੀ ਸੁਭ ਪਾਵੈ ਗੋ ॥ ੭ ॥ ਕਾਰਜ ਹੋਇ ਸੰਪੂਰਨ ਬਾਛਤ ਪਾਠ ਕਰੈ ਕਿ ਕਰਾਵੈ ਗੋ ॥ ਭੋਗ ਪਰੇ ਕਰਵਾਇ ਤਿਹਾਵਲ ਆਪ ਖਰੋ ਹੁਇ ਜਾਵੈ ਗੋ ॥ ਹਾਥ ਦ੍ਵੈ ਜੋਰ ਕਰੈ ਅਰਦਾਸ ਮਨੋਰਥ ਕੋ ਮਨ ਲਿਆਵੈ ਗੋ ॥ ਕਿਯੋਂ ਨ ਕਹੋ ਤਿਹ ਪੂਰਨ ਹ੍ਵੈ ਚਿਤ ਚਾਹਤ ਸੋ ਨਰ ਪਾਵੈ ਗੋ ॥ ੮ ॥ ਸਿਖ ਕੋ ਬਿਆਹ ਹੋਵੈ ਘਰ ਮੈਂ ਤਬ ਮੰਗਲ ਸ਼ਬਦਹਿ ਗਾਵੈ ਗੋ ॥ ਪੁਨ ਫੇਰੇ ਲਹੈ ਗੁਰ ਸਿੱਖ ਕੋ ਬਾਲ ਔ ਲਾਵੈਂ ਗ੍ਰੰਥ ਪਢਾਵੈ ਗੋ ॥ਕਰ ਕੈ ਪ੍ਰਦੱਛਨ ਚਾਰ ਭਲੇ ਸਿੱਖਯਾ ਮਨ ਮਹਿ ਠਹਿਰਾਵੈਗੋ ॥ ਭੋਗ ਕੋ ਪਾਇ ਕੜਾਹ ਚੜ੍ਹਾਇ ਸਭ ਹੀ ਬਿਘਨਾ ਮਿਟ ਜਾਵੈਗੋ ॥ ੯ ॥ ਸਿੱਖ ਸਰੀਰ ਤਜੈ ਤਿਸ ਪੀਛਹਿ ਗ੍ਰੰਥ ਕੇ ਪਾਠ ਕਰਾਵੈਗੋ ॥ [5]ਪੋਸ਼ਸ਼ ਕੋ ਅਰਪੈ ਤਬ ਪਾਠਕ ਭੋਜਨ [6]ਚਾਰ ਖੁਲਾਵੈਗੋ ॥ ਔਰ ਜਥਾ ਸ਼ਕਤੀ ਤਹਿ ਸੇਵਹਿ ਲਿਆਇ ਕਰਾਹ ਬ੍ਰਤਾਵੈ ਗੋ ॥ ਸੋ ਸਿਖ ਹੋਇ ਸੁਖੇਨ ਮਹਾਂ ਪਰਲੋਕ ਵਿਖੈ ਹਰਖਾਵੈਗੋ ॥ ੧੦ ॥ ਔਰ ਕਹਾਂ ਲਗ ਜੇ ਜਗ ਕਾਰਜ ਪਾਠ ਕਰੇ ਸਿਧ ਹੋਵਹਿ ਗੋ ॥ ਸੰਤ ਮਹੰਤ ਚਹੈ ਨਹ ਯੌਂ ਪਠ ਪ੍ਰੇਮ ਕਰੇ ਪ੍ਰਭ ਜੋਵਹਿ ਗੋ ॥ ਦਿਯੋਸ ਨਿਸਾ ਸਿਮਰੈਂ ਸਤਿਨਾਮੁ ਕਿ ਗ੍ਰੰਥ ਪਠੈ [7]ਅਘ ਖੋਵਹਿਗੋ ॥ ਅੰਤ ਸਮੈਂ ਜਮ ਕੋ ਨ ਪਿਖੈਂ ਗੁਰੂ ਨਾਨਕ ਚਰਨ

੧ ਉਤਸ਼ਾਹ। ੨ ਹਿਰਦੇ ਵਿਚ। ੩ ਨਿੰਮ੍ਰਤਾ ਦੇ ਸਹਿਤ। ੪ ਬੰਧਨ ਕਟਣ ਵਾਲਾ। ੫ ਪੁਸ਼ਾਕ। ੬ ਸੁੰਦਰ। ੭ ਪਾਪ।

ਸਮੈਵਹਿਗੋ ॥ ੧੧ ॥ ਬੇਦ ਪੁਰਾਨ ਮਹਾਨ ਮਹਾਤਮ ਜਾਹਿ ਬਖਾਨ ਕਰੈਂ ਸਮਦਾਇ ॥ ਅੰਤ ਨ ਪਾਵਤ [1]ਸੇਸ ਔ ਸਾਰਦ ਨੇਤ ਹੀ ਨੇਤ ਅਸੇਸ ਬਤਾਇ ॥ ਜੋ ਸਰਬੋਤਮ ਜੋ ਸਰਬਾਸੂਜ ਤਾਹੀ ਕੇ ਨਾਮ ਇਸੀ ਮੇਂ ਹੈਂ ਗਾਇ ॥ ਨਾਮ ਸੇ ਨਾਮੀ ਕੋ ਭੇਦ ਨਹੀਂ ਇਹ ਮੂਰਤ ਸ੍ਰੀ ਕਰਤਾਰ ਸੁਹਾਇ ॥ ੧੨ ॥

ਦੋਹਿਰਾ ॥ ਸੰਮਤ ਨਾਨਕ ਸਾਹੀ ਜੋ ਇਕ ਸ਼ਤ ਪੈਂਤੀ ਜਾਨ ॥
ਭਾਦ੍ਰੋ ਸੁਦੀ ਤਿੱਥ ਏਕਮੰ ਗ੍ਰੰਥ ਸਥਾਪਨ ਠਾਨ ॥ ੧੩ ॥
ਹਰਿ ਮੰਦਰ ਦੀਵਾਨ ਮਹਿੰ ਕਹਯੋ ਮਹਾਤਮ ਸਾਰ ॥
ਮੁਖ ਸਿੱਖਨ ਤਬ ਤਹਿ ਸਮੇਂ ਅਸ ਬਿਧ ਬਿਨੈ ਉਚਾਰ॥੧੪॥

ਚੌਪਈ ॥ ਹੇ ਗੁਰ ਪਾਠ ਭੋਗ ਜੋ ਅਲਾਯੋ ॥ ਹਮ ਅਜਾਨ ਨਹਿੰ ਸਕੈਂ ਲਖਾਯੋ ॥ ਸੋ ਕਿਰਪਾ ਕਰ ਦੇਹੁ ਸੁਨਾਇ ॥ ਕਰੈਂ ਸਿੱਖ ਮਨ ਕਾਮਨਾ ਪਾਇ ॥ ੧੫ ॥ ਸੁਨੀ ਬਿਨੈ ਜਬ ਦੀਨ ਦਯਾਲਾ ॥ ਅਸ ਬਿਧ ਕੀਨੇ ਬਚਨ ਰਸਾਲਾ ॥ ਹੇ ਸੰਗਤ ਸਭ ਹੀ ਸੁਨ ਲੀਜੈ ॥ ਤਿਨ ਪ੍ਰਕਾਰ ਕਾ ਪਾਠ ਲਖੀਜੈ ॥ ੧੬ ॥ ਏਕ ਅਖੰਡ ਦੁਤਿਯ ਸਪਤਾਹਾ ॥ ਤ੍ਰਿਤੀਓ ਨਿਰ ਬੰਧਨ ਲਖ ਪਾਹਾ ॥ ਤਿਨਕੀ [2]ਪ੍ਰਿਥਕ ਪ੍ਰਿਥਕ ਮਰਯਾਦਾ ॥ ਸੁਨੋ ਸਿੱਖ ਲਹੁ ਮਨ ਅਹਿਲਾਦਾ ॥ ੧੭ ॥ ਪ੍ਰਥਮ ਅਖੰਡ ਬਿਧੀ ਅਸ ਜਾਨੋ ॥ ਜਬ ਚਿਤ ਚਹੋ ਪਾਠ ਰਖਵਾਨੋ॥ ਜਿਸ ਮੰਦਰ ਮਹਿੰ ਚਹੁ ਪਰਕਾਸ ॥ ਸੂੰਛ ਕਰੋ ਲੇਪਹੁ ਸੁਭ ਰਾਸ ॥ ੧੮ ॥ ਸਭ ਪ੍ਰਕਾਰ ਸੇ ਕਰੋ ਸਜਾਵਨ ॥ ਪੁਨਹਿੰ ਗ੍ਰੰਥ ਪਰਕਾਸ਼ ਕਰਾਵਨ ॥ ਅੰਮ੍ਰਿਤ [3]ਕਲਸ਼ ਰਖੋ ਤਹਿੰ ਆਇ ॥ [4]ਪੁਸ਼ਪ ਦੀਪ ਔ ਧੂਪ ਧੁਖਾਇ ॥ ੧੯ ॥ [5]ਪੰਚਾਮ੍ਰਿਤ ਕਰ ਤਿਆਰ ਧਰੀਜੈ ॥ ਪਾਠੀ ਚਾਰ ਛੇ ਆਠ ਬਨੀਜੈ ॥ ਸਹਿਤ ਕੇਸ ਇਸ਼ਨਾਨ ਕਰੈਂ ਸੋ ॥ ਪੁਨ

੧ ਸ਼ੇਸ਼ ਨਾਗ । ੨ ਵਖਰਾ ਵਖਰਾ । ੩ ਘੜਾ । ੪ ਫੁਲ ।
੫ ਕੜਾਹ ਪ੍ਰਸ਼ਾਦਿ ।

ਪੌਸ਼ਾਕ ਪਵਿੱਤ੍ਰ ਧਰੈਂ ਸੋ ॥ ੨੦ ॥ ਬਾਨੀ ਕੇ ਅਭਿਆਸੀ ਜੋਈ ॥ ਪਾਠੀ ਨਾਮ ਤਿਸੀ ਕੋ ਹੋਈ ॥ ਅਸ ਜਬ ਤਿਆਰੀ ਸਭ ਕੀ ਜਾਨੋ ॥ ਪਠ ਅਨੰਦ ਅਰਦਾਸ ਬਖਾਨੋ ॥ ੨੧ ॥ ਜਹਿੰ ਨਮਿੱਤ ਸੋ ਬਿਨਤੀ ਕੀਜੈ ॥ ਪੁਨਹਿ ਅਵਾਜ ਗ੍ਰੰਥ ਤੇ ਲੀਜੈ ॥ ਲੇ ਆਗਜ਼ਾ ਪੁਨ ਸੰਗਤ ਕੇਰੀ ॥ ਕਰੈ ਅਰੰਭ ਸਾਦ ਤਿਸ ਬੇਰੀ ॥ ੨੨ ॥ ਜਪੁਜੀ ਪਾਠ ਹੁਵੈ ਜਦ ਜਾਨ ॥ ਤਬ ਕੜਾਹ ਕੋ ਕਰੋ ਬ੍ਰਤਾਨ ॥ ਜਬ ਇਕ ਪਾਠੀ [1]ਸ੍ਰਮ ਕੋ ਪਾਵੈ ॥ ਬੈਠਹਿ ਦੁਤੀਯੇ ਸੰਗ ਪੜ੍ਹਾਵੈ ॥ ੨੩ ॥ ਤਿਸ ਮੁਖ ਤੇ ਲੇਵੈ ਮੁਖ ਪਾਠ ॥ ਸਭ ਪਾਠਿਨਕਾ ਇਸ ਬਿਧ ਠਾਠ ॥ ਖੰਡਤ ਪਾਠ ਨ ਹੋਵਨ ਪਾਵੈ ॥ ਰੈਨ ਦਿਵਸ ਇਕ ਸਮ ਹ੍ਵੈ ਜਾਵੈ ॥ ੨੪ ॥ [2]ਸੰਝ [3]ਸਕਾਰੇ ਬਟੈ [4]ਕਰਾਹਿ ॥ ਹੁਵੈ ਤਿਆਰ ਜਬ ਪਾਠ ਸੁ ਆਹਿ ॥ ਤਬ ਸੰਗਤ ਸਭ ਹੁਵੈ ਇਕਤ੍ਰ ॥ ਪਾਠਿਨ ਭੇਟ ਰੁਮਾਲ ਬਚਿਤ੍ਰ ॥ ਬਸਨ ਭੇਟ ਪਰਸਾਦਿ ਲਿਆਵੈ ॥ ਅੰਤ ਪਾਠ ਸੁਨ ਮਨ ਹਰਖਾਵੈ ॥ ੨੫ ॥ ਪਵੈ ਭੋਗ ਅਰਦਾਸ ਭਨੀਜੈ ॥ ਹੇ ਗੁਰ ਮਨਸਾ ਪੂਰਨ ਕੀਜੈ ॥ ਪੁਨਹਿ ਕਰਾਹ ਅੰਮ੍ਰਿਤ ਬਰਤਈਯੈ ॥ ਮਨ ਪਾਵਨ ਜਿਸ ਤੇ ਸੁਭ ਲਈਯੈ ॥ ੨੬ ॥ ਜਸ ਮਨਸਾ ਕਰ ਪਾਠ ਕਰਾਵੈ ॥ ਤਸ ਫਲ ਸ੍ਰੀ ਸਤਿਗੁਰ ਤੇ ਪਾਵੈ । ਮਹਿਮਾ ਪਾਠ ਅਖੰਡ ਮਹਾਨ ॥ ਏਕ ਜੀਹ ਕਜ਼ਾ ਸਕੈ ਬਖਾਨ ॥ ੨੭ ॥ ਸੁਨੋ ਸਿੱਖ ਗੁਰ ਗਿਰਾ ਪਿਆਰੇ ॥ ਸਪਤਾਹ ਪਾਠ ਕਾ ਸੋ ਪਰਕਾਰੇ ॥ ਅਖੰਡ ਪਾਠ ਆਰੰਭ ਜੋ ਕਹਯੋ ॥ ਸੋ ਸਪਤਾਹ ਪਾਠ ਕਾ ਲਹਯੋ ॥ ੨੮॥ [5]ਖਟ ਦਿਨ ਪਾਠ ਹੁਵੈ ਇਸ ਕੇਰਾ ॥ ਨਿਤ ਬਰਤੈ ਸੁ ਕੜਾਹ [6]ਅਛੇਰਾ ॥ ਸਪਤਮ ਦਿਨ ਪਰ ਭੋਗ ਪਵੀਜੈ ॥ ਭੇਟ ਰੁਮਾਲ ਗ੍ਰੰਥ ਜੀ ਕੀਜੈ ॥ ੨੯ ॥ [7]ਪਾਠਿਨ ਕੌ ਭੇਟਾ ਪੌਸ਼ਾਕਾ ॥ ਪੂਰੈ ਮਨੋਰਥ ਸਤਿਗੁਰ

---

੧ ਥਕੇਵੇਂ ਨੂੰ ਭਾਵ ਡਿਊਟੀ ਨੂੰ। ੨ ਸੰਧਿਆਂ। ੩ ਸਵੇਰੇ। ੪ ਕੜਾਹ ਪ੍ਰਸ਼ਾਦ ਵਰਤੇ। ੫ ਛੇ ਦਿਨ। ੬ ਚੰਗਾ। ੭ ਪਾਠੀ ਸਿੰਘ ਨੂੰ।

ਤਾਕਾ ॥ ਸਾਧਾਰਨ ਅਬ ਪਾਠ ਸੁਨੋ ਸਭ ॥ ਕਰੈ ਅਰੰਭ ਪਾਠ ਕੋ ਜਬ ਤਬ ॥ ੩੦ ॥ ਕਰ ਕੜਾਹ ਭਾਖੈ ਅਰਦਾਸ ॥ ਕਰੈ ਅਰੰਭ ਜੋਊ ਸੁਖ ਰਾਸ ॥ ਜੇਤਕ ਦਿਨ ਮਹਿੰ ਪਠਯੋ ਸੁ ਜਾਇ ॥ ਨਹਿੰ ਬਿਚਾਰ ਕਛੁ ਇਸੈ ਲਖਾਇ ॥ ੩੧ ॥ ਹੁਵੈ ਤਿਆਰ ਤਬ ਕੜਾਹ ਕਰੀਜੈ ॥ ਭੋਗ ਪਾਇ ਭੇਟਾ ਸ਼ੁਭ ਦੀਜੈ ॥ ਅਸ ਪ੍ਰਕਾਰ ਜਬ ਗੁਰੂ ਸੁਨਾਈ ॥ ਭੇਟਾ ਸੰਗਤ ਅਨਕ ਚੜ੍ਹਾਈ ॥ ੩੨ ॥ [1]ਬ੍ਰਿਧ ਤੇ ਤਬ ਗੁਰ ਅਨਦ ਪਰ੍ਹਾਵਾ ॥ ਕਰ ਅਰਦਾਸ ਪ੍ਰਸਾਦਿ ਬਰਤਾਵਾ ॥ ਤਬ ਬੰਨੋਂ ਕਰ ਜੋਰ ਉਚਾਰੇ ॥ ਦਿਹੁ ਆਗਯਾ ਮੈਂ ਜਾਉਂ ਅਗਾਰੇ ॥ ੩੩ ॥ ਦੇ ਆਗਯਾ ਸੋ ਗ੍ਰੰਥ ਭਿ ਦੀਨਾ ॥ ਬੰਦ ਚਰਨ ਗੁਰ ਭਯੋ ਪ੍ਰਸੀਨਾ ॥ ਲੇ ਖਾਸਾ ਬਹੁ ਸ਼ਬਦ ਪੜ੍ਹਾਈ ॥ ਨਿਜ ਗ੍ਰਿਹ [2]ਓਰ ਚਲਾ ਸੁਖ ਪਾਈ ॥੩੪॥ [3]ਮਾਂਗਟ ਖਾਰੀ ਆਇ ਉਤਾਰਾ ॥ ਧਰਮ ਸਾਲ ਰਚ ਭਲੀ ਪ੍ਰਕਾਰਾ॥ ਥਾਪ ਗ੍ਰੰਥ ਸਾਹਿਬ ਹੁਲਸਾਯੋ ॥ ਭਾਈ ਬੰਨੋਂ ਜਗ ਪ੍ਰਗਟਾਯੋ ॥੩੫॥ ਇਤ ਹਰਿ ਮੰਦਰ ਗੁਰੂ ਬਿਰਾਜੇ ॥ ਜਿਸ ਕੋ ਦੇਖ [4]ਸੁਰ ਪੁਰੀ ਲ਼ਾਜੇ॥ ਸਭ ਸਥਾਨ ਕੀ ਸ੍ਰੀ ਚਲ ਆਈ ॥ ਸ੍ਰੀ ਹਰਿ ਮੰਦਰ ਆਨ ਬਸਾਈ ॥ ੩੬ ॥ ਧੰਨ ਧੰਨ ਸ੍ਰੀ ਗੁਰ ਦਰਬਾਰਾ ॥ ਪੱਯਤ ਜਹਾਂ ਪਦਾਰਥ ਚਾਰਾ ॥ ਇਮ ਉਤਸ਼ਾਹਤ ਦਿਵਸ ਬਿਤਾਇ ॥ ਸੰਧਯਾ ਭੀ ਰਹਿਰਾਸ ਪਠਾਇ ॥ ੩੭ ॥ ਸ੍ਰੀ ਸਤਿਗੁਰ ਬ੍ਰਿਧ ਬੂਝੈ ਤਬੈ ॥ ਗ੍ਰੰਥ ਰਹੈ ਕਿਤ ਨਿਸ ਮਹਿੰ ਅਬੈ ॥ ਸ੍ਰੀ ਗੁਰ ਕਹਯੋ ਪ੍ਰਭੁ ਦਰਬਾਰਾ ॥ ਗ੍ਰੰਥ ਪ੍ਰਮੇਸਰ ਕੋ ਅਵਤਾਰਾ ॥ ੩੮ ॥ ਸਵਾ ਜਾਮ ਜਾਮਨ ਜਬ ਜਾਇ ॥ ਪ੍ਰਠਹਿ ਸੋਹਿਲਾ ਕੀਰਤਨ ਗਾਇ ॥ ਬਹੁਰੋ ਲੇ ਜਾਵਹੁ ਅਸਵਾਰਾ ॥ ਜਿਸੀ ਕੋਠੜੀ ਰਹਿਨ ਹਮਾਰਾ ॥ ੩੯ ॥ ਤਹਾਂ ਨਿਵਾਸ ਕਰੋ ਜੁਤ ਮਾਨ ॥ ਜਾਮ ਸਵਾ ਜਾਮਨ ਰਹਿ ਆਨ ॥ ਸ੍ਰੀ ਹਰਿ ਮੰਦਰ ਤਬਹਿ ਸਨਾਨੋ ॥

---

੧ ਬਾਬਾ ਬੁਢਾ ਜੀ। ੨ ਤਰਫ। ੩ ਭਾਈ ਬੰਨੋ ਜੀ ਦੇ ਪਿੰਡ ਦਾ ਨਾਮ ਹੈ।
੪ ਇੰਦਰ ਦੀ ਪੁਰੀ ਭੀ ਲਜਾਇ ਮਾਨ ਹੁੰਦੀ ਹੈ।

ਫਰਸ਼ ਅਨੇਕ ਭਾਂਤ ਕੇ ਠਾਨੋ ॥ ੪੦ ॥ ਦੀਪਕ ਸਦਾ [1]ਘ੍ਰਿਤ ਕੋ ਬਾਰੋ ॥ ਸਵਾ ਜਾਮ ਜਬ ਨਿਸਾ ਨਿਹਾਰੋ ॥ ਰਾਗੀ ਆਸਾਵਾਰ ਸੁ ਗਾਵਹਿੰ ॥ ਅਨਕ ਰਾਗ ਕੇ ਸ਼ਬਦ ਸੁਨਾਵਹਿੰ ॥ ੪੧ ॥ ਅਰਧ ਜਾਮ ਜਾਮਨ ਰਹਿ ਜਬੈ ॥ ਆਨਹੁ ਸਿਰੀ ਗ੍ਰੰਥ ਜੀ ਤਬੈ ॥ ਵਾਰ ਭੋਗ ਤੇ ਖੋਲ੍ਹ ਪੜ੍ਹੀਜੈ ॥ ਇਸ ਪ੍ਰਕਾਰ ਨਿਤ ਪ੍ਰਤ ਹੀ ਕੀਜੈ ॥ ੪੨ ॥ ਦੁਤਿਯ ਬਿਲਾਵਲ ਚੌਕੀ ਹੋਵੈ ॥ ਚਰਨ ਕਮਲ ਸੱਧ੍ਯ ਤਹਿ ਜੋਵੈ ॥ ਸੰਧ੍ਯਾ ਸੋਦਰ ਚੌਕੀ ਜਾਨਹੁ ॥ ਅੰਤ ਕਾਨੜੇ ਕੀਰਤਨ ਠਾਨਹੁ ॥ ੪੩ ॥ ਅਪਰ ਸਿੱਖ ਸੰਗਤ ਮਿਲ ਸਾਰੇ ॥ ਪਠੈਂ ਸ਼ਬਦ ਬਹੁ ਜੋਟੀ ਵਾਰੇ ॥ ਲਘ ਪਰਕਰਮਾ ਬਡੀ ਫਿਰਾਵੈਂ ॥ ਨਿਤਪ੍ਰਤ ਐਸੀ ਕਾਰ ਕਮਾਵੈਂ ॥ ੪੪ ॥ ਇਮ ਕਹਿ ਸ੍ਰੀ ਗੁਰ ਬੈਠ ਰਹਾਇ ॥ ਚੌਕੀ ਸੁਨੀ ਕਾਨੜਾ ਗਾਇ ॥ ਬਹੁਰ ਸੋਹਿਲਾ ਪਠ ਕਰ ਪਾਸ ॥ ਉਠ ਤਬ ਸਭ ਕੀਨਸ ਅਰਦਾਸ ॥ ੪੫ ॥ ਖਾਸੇ ਮਹਿ ਗੁਰ ਗ੍ਰੰਥ ਰਖਾਇ ॥ ਤਬ ਸਿੱਖਨ ਲਿਯ ਕੰਧ ਉਠਾਇ ॥ ਚਮਰ ਲੀਨ ਸ੍ਰੀ ਗੁਰ ਕਰ ਧਾਰੀ ॥ ਪਠੈਂ ਸ਼ਬਦ ਸਿਖ ਵਾਰੋ ਵਾਰੀ ॥ ੪੬ ॥ ਸੰਖਨ ਕੀ ਧੁਨ ਕੀਨ ਬਿਸਾਲਾ ॥ ਬਾਦਤ ਅਪਰ ਬਜੇ ਤਿਸ ਕਾਲਾ ॥ ਰਹੈਂ ਕੋਠਰੀ ਮਹਿੰ ਗੁਰ ਸਦਾ ॥ ਗਮਨਹਿੰ ਸਦਨ ਆਪਨੇ ਕਦਾ ॥ ੪੭ ॥ ਤਿਹ ਸਥਾਨ ਲੇਕਰ ਜਬ ਗਏ ॥ ਸੁਠ ਪ੍ਰਯੰਕ ਤਬ ਡਾਸਤ ਭਏ ॥ ਸੇਜ ਬੰਦ ਗੁੰਫੈ ਬਡ ਜਰੀ ॥ ਸੁੰਦਰ ਫੂਲਨ ਮਾਲਾ ਧਰੀ ॥ ੪੮ ॥ ਤਹਾਂ ਨਿਵਾਸ ਗ੍ਰੰਥ ਕੋ ਕੀਨੋ ॥ ਸ੍ਰੀ ਗੁਰ [2]ਭੂ ਤਲ ਨਿਕਟ ਅਸੀਨੋ ॥ ਤਾ ਦਿਨ ਤੇ ਗੁਰ ਸਦਨ ਨ ਗਏ ॥ ਰੈਨ ਦਿਵਸ ਸੰਗ ਗ੍ਰੰਥ ਬਿਤਏ ॥ ੪੯ ॥ ਇਤਿ ਸ੍ਰੀ ਗ੍ਰੰਥ ਸਾਹਿਬ ਕੀ ਕਥਾ ॥ ਭਈ ਜਥਾ ਉਚਰੀ ਮੈਂ ਤਥਾ ॥ ਸੁਨਤ ਪਠਤ ਚਿਤ ਬਾਂਛਤ ਦਾਤਾ ॥

੧ ਘਿਓ ਦਾ ਦੀਵਾ ਜੋਤ ਸਦਾ ਬਾਲਣਾ ਕਰੋ । ੨ ਅਕਾਲ ਤਖਤ ਕੋਠੇ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਮੰਜੀ ਹੇਠਾਂ ਧਰਤੀ ਪਰ ਕਪੜਾ ਵਿਛਾਕੇ ਬਿਰਾਜੇ ਸਨ ।

ਗੁਰ ਪਗ ਰਤ ਤੇ ਆਤਮ ਗਜ਼ਾਤਾ ॥ ੫੦ ॥

ਇਤਿ ਸ੍ਰੀ ਗੁਰ ਪ੍ਰਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਸਥਾਪਨ ਮਹਾਤਮ ਸੰਪੂਰਨ ਪ੍ਰਸੰਗ ਬਰਨਨੰ ਨਾਮ ਉਨਤੀਸਮੋਂ ਮੰਦਰਹਿ ॥ ੨੯ ॥

ਦੋਹਿਰਾ ॥ਸ੍ਰੀ ਹਰਿ ਗੋਬਿੰਦ ਸਾਹਿਬ ਕੀ ਬਿਆਹ ਕਥਾ ਅਬ ਹੋਇ॥
ਜਾ ਮਹਿੰ ਹੇਤੂ ਬ੍ਰਿੰਦ ਹੈਂ ਸੁਨਹੁ ਸੰਤ ਅਬ ਸੋਇ ॥ ੧ ॥

ਚੌਪਈ ॥ ਪਿੰਡ ਰੁਹੇਲੇ ਚੰਦੂ ਨਾਮ॥ ਲਾਲ ਸ਼ਾਹੀ ਖੱਤ੍ਰੀ ਬਡ ਧਾਮ॥ ਦਿੱਲੀ ਪਾਤਿਸ਼ਾਹਿ ਜਹਾਂਗੀਰ ॥ ਭਯੋ ਤਾਹਿੰ ਕੋ [1]ਅਧਕ ਬਜੀਰ ॥ ੨ ॥ ਤਿਸ ਘਰ ਸੁਤਾ ਸਾਕ ਤਹਿੰ ਚਾਯੋ ॥ ਪ੍ਰੋਹਤ ਕੁਲ ਕੋ ਨਿਕਟ ਬੁਲਾਯੋ ॥ ਕਹਯੋ ਪ੍ਰੋਹਤ ਜੀ ਸੁਤਾ ਮਹਾਨੀ ॥ ਕਰੋ ਸਗਾਈ ਇਸ ਭਲ ਥਾਨੀ॥ ੩॥ ਘਰ ਵਰ ਧਨ ਹੋਵੈ ਜਹਿੰ ਪਾਹੀ॥ ਦੇਖ ਤਾਹਿੰ ਤੁਮ ਕਰੋ ਸਗਾਹੀ॥ ਸੱਤਿ ਬਚਨ ਕਹਿ [2]ਦਿਜ ਤਬ ਗਵਨਾ ॥ ਫਿਰਯੋ ਦੇਸ ਬਹੁ ਜਿਤ ਕਿਤ ਰਵਨਾ ॥ ੪ ॥ ਕਿਤ, ਵਰ ਹੈ ਤੌ ਧਨ ਕੁਲ ਨਾਹੀ ॥ ਜੇ ਘਰ ਕੁਲ ਤੋ ਵਰ ਤਹਿੰ ਨਾਹਾਂ ॥ ਅਸ ਬਹੁ ਫਿਰੇ ਸੁਧਾਸਰ ਆਏ ॥ ਸ੍ਰੀ ਸਤਿਗੁਰ ਦਰਸੇ ਤਿਨ ਆਏ ॥੫॥ ਸ੍ਰੀ ਹਰਿਮੰਦਰ ਗੁਰੂ ਬਿਰਾਜੇ ॥ ਇੰਦ੍ਰ ਪੁਰੀ ਦੇਖਤ ਜਹਿੰ ਲਾਜੇ॥ ਹਰਿ ਗੋਬਿੰਦ ਢਿਗ ਸੋਭਾ ਪਾਇ ॥ ਦਰਸਨ ਤੇ ਨਰ ਇੱਛ ਪੁਰਾਇ ॥ ੬ ॥ ਕਰ ਡੰਡੌਤ ਪੰਡਤ ਬਹਿ ਗਯੋ॥ ਸਭ ਬ੍ਰਿਤਾਂਤ ਗੁਰ ਪੂਛਨ ਕਯੋ ॥ ਤਬ ਦਿਜ ਬਿਨਤੀ ਗੁਰਹਿ ਸੁਨਾਈ ॥ ਦਿੱਲੀ ਤੇ ਮੁਹਿ [3]ਚੰਦੂ ਪਠਾਈ ॥ ੭ ॥ ਵਰ ਘਰ ਦੇਖਨ ਕੋ ਮੈਂ ਆਯੋ ॥ ਸ਼ਹਿਜ਼ਾਦੇ [4]ਰਾਵਰ ਮਨ ਭਾਯੋ ॥ ਮੁਝ ਦਿਸ ਤੇ ਅਬ ਭਈ ਸਗਾਈ ॥ ਮੈਂ ਅਬ ਜਾਵੋਂ ਸ਼ਗਨ ਲਿਆਈ ॥ ੮ ॥ ਕਹਿੰ ਘਰ ਗੁਰੂ ਗਰੀਬ ਫਕੀਰਾ ॥

---

੧ ਬਹੁਤ ਵਜ਼ੀਰ ਸਨ। ੨ ਬ੍ਰਹਮਣ। ੩ ਚੰਦੂ। ੪ ਆਪ ਜੀ ਦਾ ਸ਼ਾਹਿਬਜ਼ਾਦਾ ਗੁਰੂ ਹਰਿਗੋਬਿੰਦ ਜੀ।

ਚੰਦੂ ਸ਼ਾਹ ਬਹੁਤ [1]ਗਰਬੀਰਾ ॥ ਅਨ ਬਨ ਬਾਤ ਹਮੈ ਦਰਸਾਵੈ ॥ ਆਗੇ ਜਸ ਤੁਮਰੇ ਮਨ ਆਵੈ ॥ ੯ ॥ ਕਹਿ ਦਿਜ ਉਨ ਤੈ ਧਰਮ ਕਰਾਯੋ ॥ ਹਮ ਜਸ ਕਰੈਂ ਨ ਸਕੈਂ ਹਟਾਯੋ ॥ ਨਾਮ ਗਰੀਬ ਨਿਵਾਜ ਤੁਮਾਰਾ ॥ ਹਮੈ ਨਿਵਾਜੇ ਗੁਰ ਕਰਤਾਰਾ ॥ ਕਹਿ ਗੁਰ ਜੋ ਕਰਨੀ ਕਰਤਾਰ ॥ ਪੰਡਤ ਜੀ ਜਸ ਇੱਛ ਤੁਮਾਰ ॥ ਗੋਕਲ ਚੰਦ ਪੰਡਤ ਕਰ ਨਮੋ ॥ ਜਾਤ ਭਯੋ ਦਿੱਲੀ ਤਿਹ ਸਮੋ ॥ ੧੧ ॥ ਕਿਤਕ ਦਿਵਸ ਮਹਿਂ ਪਹੁੰਚਯੋ ਜਾਈ ॥ ਚੰਦੂ ਕੌ ਸਭ ਬਾਤ ਸੁਨਾਈ ॥ ਸੁਨ ਚੰਦੂ ਮਨ ਗਰਬ ਅਲਾਯੋ ॥ ਈਟ ਚੁਬਾਰੇ ਮੋਰੀ ਲਾਯੋ ॥ ੧੨ ॥

ਦੋਹਿਰਾ ॥ ਚੰਦੂ ਮਤ ਮੰਦੂ ਜਬੈ ਕਹੀ ਬਾਤ ਅਸ ਆਨ ॥
ਘਰ ਬਾਹਿਰ ਸਿਖ ਜਾਤ ਥੇ ਸੁਨ ਲੀਨੀ ਤਿਸ ਕਾਨ॥੧੩॥

ਚੌਪਈ ॥ ਸਭ ਸਿਖ ਕੀਨੇ ਤਬ ਇਕ ਠਾਇ ॥ ਚੰਦੂ ਕੋ ਸਭ ਕਹਯੋ ਸੁਨਾਇ ॥ਸੁ ਨ ਸਭ ਸਿੱਖਨ [2]ਰਿਸ਼ ਮਨ ਠਾਨੀ ॥ ਕਹਿਤ ਭਏ ਇਹੁ ਮੂਢ ਗੁਮਾਨੀ ॥ ੧੪ ॥ ਲ਼ਿਖੋ ਪੱਤ੍ਰਕਾ ,ਗੁਰ ਕੇ ਪਾਸ ॥ ਸਗ ਸਿਉਂ ਸਾਕ ਨ ਕਰੈਂ ਪ੍ਰਕਾਸ਼ ॥ ਅਸ ਗੁਰਮਤਾ ਕੀਨ ਮਿਲ ਸਬੈ ॥ [3]ਦੂਤੈ ਦੀਨ ਪੱਤ੍ਰਕਾ ਤਬੈ ॥ ੧੫ ॥ ਉਤ ਚੰਦੂ ਦਿਜ ਲੀਨ ਬੁਲਾਇ ॥ ਸਗਨ ਦੀਨ ਗੁਰ ਢਿਗ ਪਠਵਾਇ ॥ ਸਨੇ ਸਨੇ ਮਗ ਉਲਘਿਉ ਸਬੈ ॥ ਪਹੁੰਚਯੋ ਸੁਧਾ ਸਰੋਵਰ ਤਬੈ ॥ ੧੬ ॥ ਗੁਰ ਪਗ ਕਰੀ ਬੰਦਨਾ ਜਾਇ ॥ ਸਿੱਖਨ ਕੇ ਮਨ ਹਰਖ ਨ ਮਾਇ ॥ ਲਗਯੋ ਦਿਵਾਨ ਭਯੋ ਉਤਸ਼ਾਹ ॥ ਹਰਿ ਗੋਬਿੰਦ ਜੀ ਲੀਨ ਬੁਲਾਹ ॥ ੧੭ ॥ ਕਰ ਪੰਚਾਮ੍ਰਤ ਸ਼ਬਦ ਪੜ੍ਹਾਇ ॥ ਦਿਹੈਂ ਤਿਲਕ ਬਸ ਦੇਰ ਨ ਕਾਇ ॥ ਏਤੇ ਮਹਿਂ ਸੋ ਦੂਤ ਪੁਚਾਯੋ ॥ ਜੋ ਸਿਖ ਦਿਲਵਾਲਨ ਪਠਵਾਯੋ ॥ ੧੮ ॥ ਗੁਰ ਕੋ ਦੀਨ ਪੱਤ੍ਰਕਾ ਤਬੈ ॥ ਖੋਲ ਪਠੀ ਜਾਨੀ ਬਿਧ ਸਬੈ ॥ ਕਹਿਤ ਭਏ ਹੇ ਦਿਜ ਕੇ ਰਾਈ ॥

੧ ਗਰੀਬ। ੨ ਗੁਸਾ। ੩ ਇਕ ਸਿਖ ਨੂੰ ਚਿਠੀ ਦੇਕੇ।

ਹਮ ਨਹਿ ਲਹੈਂ ਦੀਵਾਨ ਸਗਾਈ ॥ ੧੯ ॥ ਢੂਡ ਲਹੈ ਕਿਤ ਭਲੋ ਚੁਬਾਰਾ ॥ ਹਮ ਤਿਸ ਤੇ ਅਬ ਲੀਨ ਕਿਨਾਰਾ ॥ ਸੁਨ [1]ਦਿਜ ਲੱਜਤ ਤੂਸਨ ਭਯੋ ॥ ਸੰਗਤ ਮਹਿਂ ਬਹੁ ਸ਼ੋਕ ਸੁ ਥਯੋ ॥ ੨੦ ॥ ਨਰਾਇਨ ਦਾਸ ਇਕ ਸਿਖ ਤਿਹ ਸਮੇ ॥ ਕਰ ਬੰਦਤ ਬੋਲਯੋ ਕਰ ਨਮੋ॥ਹੇ ਗੁਰ ਅਮਰ ਗੁਰੂ ਜਬ ਭਯੋ ॥ ਪਾਰੋ ਜੁਲਕਾ ਸਿਖ ਤਿਨ ਥਯੋ॥੨੧॥ਤਿਸ ਕੀ ਬੰਸ ਬਿਖੈ ਮੈਂ ਦਾਸ॥ਬੇਟੀ ਗਿਆਰਸ ਬਰਸ ਅਵਾਸ॥ਨਿਜ ਸੁਤ ਦਾਸੀ ਤਿਸੇ ਬਨਾਵੋ ॥ ਮੋਹਿ ਨਿਵਾਜੋ ਲਾਜ ਰਖਾਵੋ ॥ ੨੨ ॥ ਸ੍ਰੀ ਅਰਜਨ ਸੁਨ ਭਏ ਪ੍ਰਸੰਨ ॥ ਭਲੇ ਸਮੇਂ ਬੋਲਯੋ ਸਿਖ ਧੰਨ ॥ ਉਤਸ਼ਵ ਕੋ ਸਮਾਜ ਬਡ ਜੁਰਯੋ ॥ ਸੋ ਤੈਂ ਨਾਹਿਨ ਬਿਰਥੋ ਕਰਯੋ ॥ ੨੩ ॥ ਬੈਠੋ ਸਗਨ ਦੇਹੁ ਹਿਤ ਸਾਥ ॥ ਦਿਹੁ ਟੀਕਾ ਹਰਿ ਗੋਬਿੰਦ ਮਾਥ ॥ ਰਹਿਤ ਸਮੱਗ੍ਰੀ ਜੋ ਸਮਦਾਈ ॥ ਤੁਰਤ ਨਰਾਇਣ ਦਾਸ ਮੰਗਾਈ ॥ ੨੪ ॥ ਗੁਰ ਆਇਸ ਬ੍ਰਿਧ ਪਾ ਤਿਸ ਕਾਲਾ ॥ ਕਰ ਅਰਦਾਸ ਤਬੈ ਹਿਤ ਨਾਲਾ ॥ ਨਰੈਨ ਦਾਸ ਤਬ ਲੀਨ ਸਗਾਈ ॥ ਸ੍ਰੀ ਹਰ ਗੋਬਿੰਦ ਝੋਲੀ ਪਾਈ ॥ ੨੫ ॥ ਕੇਸਰ ਤਿਲਕ ਭਾਈ ਤਬ ਲਾਯੋ ॥ ਭਾ ਅਨੰਦ ਬਰਨਯੋ ਨਹਿਂ ਜਾਯੋ ॥ ਸਤਗੁਰ ਕੇ ਘਰ ਕਮੀ ਨ ਕਾਈ ॥ ਚੰਦੂ ਮੰਦ ਮਤੀ ਲਖ ਪਾਈ ॥ ੨੬ ॥ ਮਹਿਲ ਗੁਰਨ ਕੇ ਬਹੁ ਉਤਸਾਹੀ ॥ ਮਾਤਾ [2]ਗੰਗ ਅੰਗ ਨਹਿਂ ਮਾਹੀ ॥ ਨਗਰ [3]ਅੰਗਨਾ ਸਭ ਚਲ ਆਵੈਂ ॥ ਦਿਹੈਂ ਬਧਾਈ ਸਬਦ ਗੁਰ ਗਾਵੈਂ ॥ ੨੭ ॥ ਪੂੰਨਿਆਂ ਅੱਸੂ ਕੀ ਸੁਭ ਜਾਨੋ ॥ ਭੀ ਸਗਾਈ ਗੁਰ ਸੁਤ ਪਰਮਾਨੋ ॥ ਦੂਸਰ ਦਿਵਸ ਨਰਾਇਨ ਦਾਸ ॥ ਸ੍ਰੀ ਗੁਰ ਢਿਗ ਅਸ ਬਿਨੈ ਪ੍ਰਕਾਸ ॥ ੨੮ ॥ ਜੇ ਰਾਵਰ ਕੀ ਹੁਵੈ ਰਜਾਇ ॥ ਬਿਆਹ ਹੁਵੈ ਅਬ ਆਨੰਦ ਥਾਇ ॥ ਹੁਨ ਸਤਿਗੁਰ ਬਹੁ ਹਰਖ ਬਢਾਹਿ ॥ ਕਹੈਂ

੧ ਬ੍ਰਾਹਮਣ ਸ਼ਰਮਿੰਦਾ ਹੋ ਗਿਆ । ੨ ਮਾਤਾ ਗੰਗਾ ਜੀ ਅੰਗਾਂ ਵਿਚ ਨਹੀਂ ਸਮਾਉਂਦੇ । ੩ ਸ਼ਹਿਰ ਦੀਆਂ ਇਸਤ੍ਰੀਆਂ ।

ਕਿ ਭਲੀ ਬਾਤ ਇਹੁ ਆਹਿ ॥ ੨੯ ॥ ਕਾਤਕ ਪੁੰਨਜਾਂ ਆਗੇ ਆਵੈ॥ ਆਦ ਸਤਿਗੁਰੂ ਭਵ ਦਿਨ ਗਾਵੈ ॥ ਸੁਭ ਦਿਨ ਜਗ ਮਹਿੰ ਐਸ ਨ ਕੋਈ ॥ ਸਤਿਗੁਰ ਨਾਨਕ ਪ੍ਰਗਟੇ ਜੋਈ ॥ ਤਾਂਤੇ ਭਾਈ ਨਰਾਇਨ ਦਾਸ। ਭਯੋ ਟਿਕਾਣਾ ਪੁੰਨਜਾਂ ਖਾਸ ॥ ੩੦ ॥

ਦੋਹਿਰਾ ॥ ਨਰੈਨ ਦਾਸ ਬਚ ਸੁਨ ਤਬੈ ਬਡ ਅਨੰਦ ਕੋ ਪਾਇ ॥ ਬਿਦਾ ਭਯੋ ਗਾ ਧਾਮ ਨਿਜ ਰਚਯੋ ਬਿਆਹਿ ਉਤਸ਼ਾਇ ॥ ੩੧ ॥

ਚੌਪਈ ॥ ਇਤ ਸਤਿਗੁਰ ਸਭ ਕਰੀ ਤਿਆਰੀ ॥ ਸਭ ਗੁਰ ਅੰਸਨ ਲੀਨ ਹਕਾਰੀ ॥ ਪੁਰ ਖਡੂਰ ਸ੍ਰੀ ਦਾਤੂ ਆਇ ॥ ਧਰਮ ਚੰਦ ਮੋਹਿਰੀ ਸੁਖ ਪਾਇ ॥ ੩੨ ॥ ਸਿਖ ਸੰਗਤ ਸਭ ਦਿਸ ਤੇ ਆਈ ॥ ਭਯੋ ਮੇਲ ਬਡ ਕਹਯੋ ਨ ਜਾਈ ॥ਕਾਤਕ ਪੁੰਨਜਾਂ ਦਿਨ [1]ਨਿਯਰਾਵਾ ॥ ਹਰਮੰਦਰ ਦੀਵਾਨ ਲਗਾਵਾ ॥ ੩੩ ॥ ਪ੍ਰਥਮ ਕੜਾਹ ਬਹੁਤ ਮੰਗਵਾਯੋ ॥ ਹਰਿਗੋਬਿੰਦ ਜੀ ਕੋ ਸਦਵਾਯੋ ॥ ਮਾਤ ਗੰਗ ਸੰਗ [2]ਤਿਰੀਅਨ ਸਾਥ ॥ ਬਸਤਰ ਲਿਆਈ ਸੁਤ ਸੁਖ ਸਾਥ ॥ ੩੪ ॥ ਰਾਗੀ ਸ਼ਬਦ ਮੰਗਲਨ ਗਾਏ ॥ ਪਠ ਆਨੰਦ ਬਿਨੈ ਪੁਨ ਗਾਏ ॥ ਹਰਿ ਗੋਬਿੰਦ ਬਸਤ੍ਰਨ ਮਰਯਾਦਾ ॥ ਕੀਨ ਭਲੀ ਬਿਧ ਲਹਿ ਅਹਿਲਾਦਾ ॥ ੩੫ ॥ ਪਾਠ ਅਖੰਡ ਗ੍ਰੰਥ ਰਖਵਾਯਾ ॥ ਗ੍ਰਿਹ ਮਹਿੰ ਬਿਆਹ ਅਰੰਭ ਕਰਾਯਾ ॥ ਬਜੇ ਬਾਜ ਗੁਰ [3]ਪੌਰ ਅਪਾਰਾ ॥ [4]ਕਿੰਨਰ ਗੰਧ੍ਰਬ ਨਰ ਤਨ ਧਾਰਾ ॥ ੩੬ ॥ [5]ਦੇਗ ਹੁਵੈ ਛੱਤੀ ਪਰਕਾਰੇ ॥ ਛਕੈਂ ਛਕਾਵੈਂ ਸਿੱਖ ਹਜਾਰੇ ॥ਕਹਿ ਸ੍ਰੋਤਾ ਛੱਤੀ ਪਰਕਾਰ ॥ ਖਟ ਰਸ ਕਾ ਸਭ ਕਥੋ ਬਿਚਾਰ ॥

ਦੋਹਿਰਾ ॥ ਮਿੱਠਾ ਖੱਟਾ ਕੈਸਲਾ ਕੌੜਾ ਚਰਪਟ ਜਾਨ ॥ [6]ਸਾਲਣ ਖਟ ਰਸ ਯਿਹੀ ਹੈਂ ਪ੍ਰੇਮ [7]ਮ੍ਰਿਗਿੰਦ ਪਛਾਨ ॥ ੩੯ ॥

---

੧ ਨੇੜੇ ਆ ਗਿਆ। ੨ ਇਸਤਰੀਆਂ ਨਾਲ। ੩ ਦਰਵਾਜ਼ੇ ਅਗੇ। ੪ ਦੇਵਤਿਆਂ ਦੇ ਗਵੀਏ ਮਾਨੋ ਤਨ ਨੂੰ ਧਾਰਨ ਕਰਕੇ ਆਏ ਹਨ ਕਿੰਨਰ ਜੋੜੀ ਵਜਾਣ ਵਾਲੇ ਗੰਧਰਬ ਗਾਵਣ ਵਾਲੇ। ੫ ਲੰਗਰ ਵਿਚ ਛਤੀ ਪ੍ਰਕਾਰ ਦਾ ਭੋਜਨ। ੬ ਸਲੂਣੇ। ੭ ਪਰੇਮ ਸਿੰਘ।

ਕਬਿੱਤ ॥ ਰੋਟੀ ਪੂੜੀ [1]ਪੂਰਾ ਦਾਲ [2]ਚਾਵਰ ਪਨੀਰ ਬੜੇ ਸਾਗ [3]ਭਾਤ ਖੀਰੜੀ ਔ ਚਟਨੀ ਕਚੌਰੀਆਂ ॥ ਸੇਮੀਆਂ ਅਚਾਰ ਪੰਚਆਮ੍ਰਿਤ ਮਰੱਬੇ ਸਭ ਪਾਪੜ ਰਿਐਤੇ ਪੁਨਹਿ ਬੜੀਆਂ ਪਕੌਰੀਆਂ ॥ ਪੰਜੀਰੀ ਖੀਰ ਸੀਰਨੀ ਔ ਲੱਡੂ ਆਦਿ ਮਠਿਆਈ [4]ਲਾਪਸੀ ਔ ਰਾਬੜੀ ਮਲਾਈ ਔ [5]ਪਤੌਰੀਆਂ ॥ [6]ਦੁਗਧ [7]ਦਧੀ ਮੱਖਣ ਭਲੇ ਫਿਰਨੀ ਔ ਮੱਠੀ ਫੇਣੀ ਫਲ ਨਾਨਾ ਭਾਂਤ ਪਾਨ ਚੂਰਨ [8]ਫਿਲੌਰੀਆਂ ॥ ੩੯ ॥

ਚੌਪਈ ॥ ਹਰੀ ਪ੍ਰੇਮ ਛੱਤੀ ਪਰਕਾਰ ॥ ਯਹ [9]ਸੰਖਯਾ ਨੀਕੇ ਨਿਰਧਾਰ ॥ ਤਬ ਸਤਿਗੁਰ ਜਾਨੇਤ ਤਿਆਰੀ ॥ ਕਰਵਾਈ ਬਹੁ ਬਿਧ ਸੁਖਕਾਰੀ ॥ ੪੦ ॥ ਦਿਵਸ ਤੀਸਰੇ ਪਾਠ ਤਿਆਰ ॥ ਬੀਚ ਦਿਵਾਨ ਆਏ ਸੁਖ ਸਾਰ ॥ ਮਾਤ ਗੰਗ ਸੁਤ ਕੋ ਨੁਵਾਯੋ ॥ ਸੁੰਦਰ ਬਸਤਰ ਤਨ ਪਹਿਰਾਯੋ ॥ ੪੧ ॥ ਸਾਤ ਸੁਹਾਗਨ ਸੰਗ ਸੁਹਾਈ ॥ ਮੰਗਲ ਸ਼ਬਦ ਗਾਵਤੀ ਆਈ ॥ ਆ ਹਰਿ ਮੰਦਰ ਟੇਕਿਯੋ ਮਾਥ ॥ ਬੈਠੇ ਹਰਿ ਗੋਬਿੰਦ ਤਿਤ ਸਾਥ ॥ ਆਇ ਦੀਵਾਨ ਲਗਯੋ ਤਬ ਭਾਰੀ ॥ ਨੌਬਤ ਬਜੈ ਪੌਰ ਸੁਖ ਕਾਰੀ ॥ ੪੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਹਰਿ ਗੋਬਿੰਦ ਜੀ ਸਗਾਈ ਪ੍ਰਸੰਗ ਬਰਨਨੰ ਨਾਮ ਤੀਸਮੋਂ ਮੰਦਰਹਿ ॥ ੩੦ ॥

ਦੋਹਿਰਾ ॥ ਸਤਿਗੁਰ ਕੇਰ ਦਿਵਾਨ ਕੀ ਉਪਮਾ ਕਹੀ ਨ ਜਾਇ ॥
ਅਖੰਡ ਪਾਠ ਤਬ ਪੂਰਨ ਸੁਨਯੋ ਸਭਨ ਸੁਖ ਪਾਇ ॥ ੧ ॥

ਚੌਪਈ ॥ ਦਾਸ ਭਾਈ ਗੁਰ ਆਗਯਾ ਪਾਇ ॥ ਹਰਿਗੋਬਿੰਦ ਦਸਤਾਰ ਬਨ੍ਹਾਇ ॥ [10]ਪ੍ਰੋਧਾ ਸੀਹਾ ਕੇਸਰ ਲਜਾਯੋ ॥ ਹਰਿਗੁਬਿੰਦ

---

੧ ਪੂੜੇ । ੨ ਚਾਵਲ । ੩ ਤਰਾਂ । ੪ ਮਿਠੀ ਕੜੀ । ੫ ਪਕੌੜੀਆਂ । ੬ ਦੁਧ । ੭ ਦਹੀਂ । ੮ ਭਲੇ ਦੀ ਸ਼ਕਲ ਵਰਗੀ ਹੁੰਦੀ ਹੈ । ੯ ਗਿਣਤੀ । ੧੦ ਪ੍ਰੋਹਤ ।

ਸਿਰ [1]ਪੇਚ ਲਗਾਯੋ ॥ ੨ ॥ [2]ਗਰ ਮਹਿ ਜਾਮਾ ਪੀਤ ਸੁਹਾਵੈ ॥ ਮੁਕਟ ਸੀਸ ਪਰ ਅਤ ਛਬ ਪਾਵੈ ॥ ਕਲਗੀ ਜਿਗਾ ਜੜਾਊ ਤੋੜੇ ॥ ਬਹੁ ਮੋਲੇ ਨਗ ਜਿਨ ਮਹਿੰ ਜੋੜੇ ॥ ੩ ॥ ਭੀ ਵਧਾਈ ਬਹੁ ਮੰਗਲ ਚਾਰ ॥ ਨਵੀਂ ਖੁਸ਼ੀ ਨਿਤ ਗੁਰ ਦਰਬਾਰ ॥ ਇਕ ਦਿਸ ਸ਼ਬਦ ਸੁ ਰਾਗੀ ਗਾਵੈਂ ਦਿਸ ਦੂਜੀ ਤਿਰੀਆ ਸੁ ਅਲਾਵੈਂ ॥ ਪੁਨਹਿ ਨੇਉਂਦ੍ਰਾ ਸਭ ਨੇ ਦੀਨਾ ॥ ਸੀਹੇ ਪ੍ਰੋਹਤ ਸੁਨਾਵਨ ਕੀਨਾ ॥ ਸਵਾ ਲਾਖ ਨੇਉਂਦ੍ਰਾ ਤਬ ਆਯੋ ॥ ਦੀਨ ਦਾਨ ਰੰਕਨ ਮਨ ਭਾਯੋ ॥੫। ਤਬ ਸਤਿਗੁਰ ਸਭ ਦੀਨ ਸੁਨਾਇ ॥ ਛਕ ਪ੍ਰਸਾਦਿ ਅਬ ਦੇਰ ਨ ਲਾਇ ॥ ਚਢੈ ਜਨੇਤ ਬਿਲਮ ਨਹਿਂ ਹੋਵੈ॥ਪੁਰ ਖਡੂਰ ਨਿਸ ਜਾਇ ਬਸੋਵੈ ॥੬॥ ਅਸ ਕਹਿ ਬੰਦੇ ਸ੍ਰੀ ਗੁਰ ਗ੍ਰੰਥ॥ਨਿਕਸੇ ਵਹਿਰ ਜੁ ਮਾਲਕ ਪੰਥ॥ ਗੁਰੂ ਅੰਸ ਸਿਖ ਮੁਖੀ ਜਨੇਤ॥ਛਕ ਪਰਸ਼ਾਦ ਗੁਰੂ ਸਭ [3]ਸੇਤ॥ ੭ ॥ [4]ਬਾਜ ਉਠੇ ਬਾਜੇ ਤਤਕਾਲ ॥ ਭਈ ਜਨੇਤ ਤਿਆਰ ਹਿਤ ਨਾਲ ॥ ਸ੍ਰੀ ਹਰਿ ਗੋਬਿੰਦ ਘੋੜੀ ਚਾੜ੍ਹੇ ॥ [5]ਭਾਤ ਕਲਾਵਤ ਉਪਮ ਉਚਾਰੇ ॥ ੮ ॥ ਸ੍ਰੀ ਗ੍ਰੰਥ ਸਾਹਿਬ ਸ਼ੁਭ ਢੰਗਾ ॥ [6]ਗਜ [7]ਅੰਬਾਰੀ ਸਹਿਤ ਉਮੰਗਾ ॥ ਸਥਾਪਯੋ ਗੁਰ ਨਿਕਟ ਥਿਰਾਏ ॥ ਗੁਰੂ ਅੰਸ ਸੁਖਪਾਲ ਸੁਹਾਏ ॥ ੯ ॥ ਬ੍ਰਿਧ ਗੁਰਦਾਸ ਰਥ ਪਰ ਅਸਵਾਰੇ ॥ ਮਹਾਂ ਦੇਵ ਖਾਸੇ ਬੈਠਾਰੇ ॥ ਸਿਖ ਸੰਗਤ ਕਛੁ ਨਾਹਿਨ ਪਾਰ ॥ ਨਿਜ ਨਿਜ ਵਾਹਿਨ ਭਏ ਸਵਾਰ ॥ ੧੦ ॥ ਬਜੈਂ ਬਾਜ ਤੁਪਕੈ ਸੁ ਚਲਾਇ ॥ ਜਿਸ ਤੇ ਸਭ ਮਨ ਹਰਖ ਬਢਾਇ ॥ ਅਸ ਬਿਧ ਭਈ ਜਨੇਤ ਤਿਆਰੀ ॥ ਪੁਰ ਤੇ ਨਿਕਸੀ ਅਤ ਛਬ ਧਾਰੀ ॥ ੧੧ ॥ ਮਾਰਗ ਉਲਘੇ ਕ੍ਰਮ ਕ੍ਰਮ ਸਾਰਾ ॥ ਪੁਰ ਖਡੂਰ ਤਬ ਪਰਯੋ ਨਿਹਾਰਾ ॥ ਤਬ ਦਾਤੂ ਸਭ ਤੇ ਅਗਵਾਇ ॥ ਤਿਆਰ ਕੀਨ ਸੁਭ ਸਭ ਹਿਤ ਥਾਇ ॥

---

੧ ਦਸਤਾਰ ਦੇ ਅਗਲੇ ਲੜ ਪਰ ਕੇਸਰ ਲਾਇਆ। ੨ ਗਲੇ ਵਿਚ ਜਾਮਾ ਪੀਲੇ ਰੰਗ ਦਾ ਸ਼ੋਭ ਰਿਹਾ ਹੈ। ੩ ਸਾਥ ਵਾ ਸਮੇਤ। ੪ ਬਜਾਣ ਵਾਲੇ ਬੈਂਡ ਮਾਸਟਰ ਛੇਤੀ ਨਾਲ ਉਠੇ ੫ ਭਟ। ੬ ਹਾਥੀ। ੭ ਕਾਠੀਆਂ ਬਹੁਤ ਸੁੰਦਰ।

੧੨ ॥ ਭਈ [1]ਸੰਝ ਸਭ ਪਹੁੰਤ ਬਰਾਤ ॥ [2]ਸਿਵਰ ਕੀਨ ਬਲ ਸੁਭ ਭੁਲ ਭਾਤ ॥ ਸ੍ਰੀ ਗੁਰ ਹਰਿ ਗੁਬਿੰਦ ਸੰਗ ਸਾਰੇ ॥ ਦੁਤਿਯ ਗੁਰੂ ਕੇ ਆ ਦਰਬਾਰੇ ॥ ੧੩ ॥ ਬਹੁ ਭੇਟ ਤਬ ਦੀਨ ਚੜ੍ਹਾਇ ॥ ਸੋਦਰ ਚੌਕੀ ਸੁਨ ਸੁਖ ਪਾਇ ॥ ਮਸਤਕ ਟੇਕ ਉਠੇ ਪੁਨ ਸਾਰੇ ॥ ਛਕ ਪ੍ਰਸਾਦਿ [3]ਸੁਪਤੇ ਸੁਖ ਕਾਰੇ ॥ ੧੪ ॥ ਉਠੇ ਪ੍ਰਾਤ ਸਭ [4]ਮੱਜਨ ਠਾਨੇ ॥ ਲਗੀ ਵਾਰ ਦਰਬਾਰ ਮਹਾਨੇ ॥ ਦਿਵਸ ਚਢਯੋ ਤਬ ਭੋਗ ਸੁ ਪਾਈ ॥ ਚਢੀ ਜੰਜ ਬਹੁ ਮੋਦ ਬਢਾਈ ॥ ੧੫ ॥ ਤੀਨ ਕੋਸ ਪਰ ਗੋਇੰਦਵਾਲ ॥ ਆਇ ਪਹੂਚੇ ਸਭ ਸੁਖ ਨਾਲ ॥ ਮੱਜੇ [5]ਬਾਪੀ ਜਲ ਸੁਭ ਪਾਵਨ ॥ ਬਹੁ ਭੇਟਾ ਤਬ ਕੀਨ ਚੜ੍ਹਾਵਨ ॥ ੧੬ ॥ ਸ੍ਰੀ ਮੁਹਿਰੀ ਅਹਾਰ ਛਕਵਾਯੋ ॥ ਮਿਲ ਮੋਹਿਨ ਸੋਂ ਗੁਰ ਮੁਖ ਪਾਯੋ॥ ਪੁਨਹਿ ਤਿਆਰ ਭੇ ਬਜਾਸਾ ਪਾਰ ॥ ਮੋਦੀ ਖਾਨੇ ਦਰਸ ਨਿਹਾਰ ॥ ੧੭ ॥ ਕਰ ਭੇਟਾ ਆਗੇ ਪੁਨ ਚਲੇ ॥ ਪਹੁਚਤ ਭੇ ਸਮੀਪ ਤਬ ਡਲੇ॥ ਸੁੱਧ ਨਰਾਇਨ ਦਾਸੇ ਪਾਈ॥ ਪਠੇ ਚੌਧਰੀ ਤਬ ਅਗਵਾਈ ॥੧੮॥ ਆਏ ਸਤਿਗੁਰ ਦਰਸ ਨਿਹਾਰੇ ॥ ਪਗ ਪੰਕਜ ਪਰ ਸਿਰ ਤਬ ਧਾਰੇ॥ ਕਰੀ ਬਿਨੋਂ ਲੇ ਚਲੇ ਬਰਾਤ ॥ ਬਜੀ ਡੰਕ ਬਹੁ [6]ਸ਼ਲਕ ਚਲਾਤ ॥ ੧੯॥ ਪੁਰ ਨਰ ਨਾਰੀ ਚਢੀ ਚੁਬਾਰੇ॥ਦੇਖੈ ਦੂਲੋ ਸੁਖ ਲਹਿ ਭਾਰੇ ॥ ਆਪਸ ਮਹਿੰ ਅਸ ਬਿਧ ਤਬ ਪ੍ਰਾਹੀ ॥ ਸਖੀ ਭਾਗ ਹਮਰੋ ਅਧਕਾਹੀ ॥ ੨੦ ॥ ਨਿਜ ਪੁਰ ਸਤਿਗੁਰ ਦਰਸਨ ਪਾਇ ॥ ਜਿਸ ਕਾ ਫਲ ਬਰਨਯੋ ਨਹਿੰ ਜਾਇ ॥ ਨਰੈਣਦਾਸ [7]ਤਨਜਾ ਬਡ ਭਾਗਨ ॥ ਰਹਿ ਦਮੋਦ੍ਰੀ ਸਦਾ ਸੁਹਾਗਨ ॥ ੨੧ ॥ ਜਿਸ ਕਾਰਨ ਗੁਰ ਇਤ ਚਲ ਆਏ ॥ ਜਿਨਕੈ ਦਰਸੇ ਪਾਪ ਨਸਾਏ ॥ ਬਰੇ ਬਜਾਰ ਬਾਜ ਘਨਨੌਰਾ ॥ ਸਭਹਨ ਕੇ ਮਨ ਅਨਦ ਨ ਥੋਰਾ ॥ ੨੨ ॥ ਅਸ

੧ ਸੰਧਿਆਂ ਵੇਲੇ । ੨ ਡੇਰਾ । ੩ ਸੌਂ ਗਏ । ੪ ਇਸ਼ਨਾਨ ।
੫ ਬਾਵਲੀ ਸਾਹਿਬ ਵਿਚ ਇਸ਼ਨਾਨ । ੬ ਨਿਸ਼ਾਨੇ ਤੇ ਮਾਰਨਾ । ੭ ਲੜਕੀ ।

ਉਤਸ਼ਵ ਯੁਤ ਗੇ ਸੁਖ ਰਾਸਾ ॥ ਉਤਰ ਪਰੇ ਜਹਿਂ ਥਲ ਜਨ ਵਾਸਾ ॥ ਡੱਲੇ ਦਿਸ ਤੇ ਸਿਖ ਸਭ ਆਏ ॥ ਸਭ ਬਿਧ ਸੇਵਾ ਤਤਪਰ ਥਾਏ ॥ ੨੩ ॥ [1]ਤਪਤ ਨੀਰ ਕਰ ਚਰਨ ਪਖਾਰੇ ॥ [2]ਦੁਗਧ ਪਿਵਾਇ ਮਠਾਈ ਖਵਾਰੇ ॥ਏਤੇ ਮਾਹਿਂ ਸੰਧਿਆ ਭਈ ॥ ਰਾਹਿਰਾਸ ਚੌਕੀ ਸੁਭ ਥਈ ॥ ੨੪ ॥ ਭੋਗ ਪਾਇ ਤਬ ਤਿਆਰ ਅਹਾਰਾ ॥ ਬਿਨਤੀ ਕਰਕੈ ਸਭਨ ਖਵਾਰਾ ॥ ਬਹੁ ਬਿਦ ਕੇ [3]ਬਿੰਜਨ ਬਨਵਾਏ ॥ ਜਿਨ ਕੇ ਸ੍ਵਾਦ ਕਥੇ ਨਹਿਂ ਜਾਏ ॥ ੨੫ ॥ ਛਕ ਛਕਾਇ ਸਭ ਭਏ ਤਿਆਰ ॥ ਮਿਲਨੀ ਕਾ ਤਬ ਸਮਾਂ ਬਿਚਾਰ ॥ ਨਰੈਨ ਦਾਸ ਘਰ ਰੁਚਰ ਬਨਾਯੋ ॥ ਮਨਹੁ ਸ੍ਵਰਗ ਪੁਰ ਤੇ ਅਬ ਲਜਾਯੋ ॥ ੨੬ ॥ ਭਾਈ ਗੁਰਦਾਸ ਗੁਰੂ ਪਠ ਦਯੋ ॥ ਧਾਮ ਤਾਹਿਂ ਜਾ ਅਸ ਤਿਨ ਕਯੋ ॥ ਪਲਘੀ ਸੁੰਦਰ ਦੀਨ ਡਸਾਇ ॥ ਊਪਰ ਰੁਚਰ ਰੁਮਾਲ ਬਿਛਾਇ ॥ ੨੭ ॥ ਸ੍ਰੀ ਗ੍ਰੰਥ ਸਾਹਿਬ ਅਸਥਾਪੇ ॥ ਦਰਸ ਪਾਠ ਜਹਿ [4]ਕਲਮਲ ਖਾਪੇ ॥ ਪੁਨ ਸਿਖ ਡੱਲੇ ਸ਼ਬਦੀ ਜੋਈ ॥ ਕੀਨਸ ਤਿਆਰ, ਸ਼ਬਦ ਹਿਤ ਸੋਈ ॥ ੨੮ ॥ ਇਤ ਆਏ ਸਭ ਕੀਨ ਤਿਆਰੀ ॥ ਰਾਗੀ ਸ਼ਬਦ ਗਾਇਂ ਧੁਨ ਭਾਰੀ ॥ [5]ਬੰਨੀ ਬਾਜੀ ਚਲੈ ਅਪਾਰਾ ॥ ਨਿਸ ਤੇ ਮਾਨਹੁ ਦਿਨ ਕਰ ਡਾਰਾ ॥ ੨੯ ॥ ਪਠਤ ਸਬਦ ਸਭ ਚਲੀ ਬਰਾਤ ॥ ਨਰੈਨ ਦਾਸ ਆਲਯ ਨਿਯਰਾਤ ॥ ਉਤ ਤੇ ਸਬਦ ਪਠਤ ਇਤ ਆਏ ॥ ਭਾ ਅਨੰਦ ਅਤਿ ਕਥਯੋ ਨ ਜਾਏ ॥ ੩੦ ॥ ਉਤ ਤੇ ਹਮ ਘਰ ਸਾਜਨ ਆਏ ॥ ਇਤ ਤੇ ਮੇਲ ਦਇਆਲ ਲਵਾਏ ॥ ਭੋਗ ਜੁਗਨ ਪਰ ਗੁਰ ਫੁਰਮਾਯੋ॥ ਤਬ ਬ੍ਰਿਧ ਅਸ ਅਰਦਾਸ ਕਰਾਯੋ ॥ ੩੧ ॥ ਹੇ ਗੁਰ ਆਦ ਦੁਤੀ ਅਰ ਤੀਜੇ ॥ ਚੌਥੇ ਸਤਿਗੁਰ ਅਬੈ ਪਸੀਜੇ ॥ ਮੇਲੁ ਹੁਵੈ ਜੁਗ ਕੁੜਮਨ ਕੇਰਾ ॥ ਕਰੋ ਕ੍ਰਿਪਾ ਸਦ ਰਹੈ

੧ ਗਰਮ ਪਾਣੀ ਨਾਲ ਗੁਰੂ ਜੀ ਦੇ ਚਰਨ ਧੋਤੇ। ੨ ਦੁਧ। ੩ ਸਲੂਣੇ
੪ ਪਾਪ ਨਸ ਗਏ। ੫ ਆਤਸ਼ਬਾਜੀ ਚਲਣ ਦੇ ਵਿਚ ਅਰਨੀ।

[1]ਅਛੇਰਾ ॥ ੩੨ ॥ ਭਈ ਬਿਨੋ ਸ੍ਰੀ ਗੁਰ ਸੁਖਦਾਇ ॥ ਮਿਲਨ ਹੇਤ ਆਗੇ ਤਬ ਬਾਇ ॥ [2]ਭੁਜਾ ਪਸਾਰੀ ਚਹਿ ਗਲ ਲਾਯੋ ॥ ਦਾਸ ਨਰਾਇਨ ਪਗ ਲਪਟਾਯੋ ॥ ੩੩ ॥ ਸਾਧ ਸਾਧ ਸਭ ਸਿਖਨ ਉਚਾਰਾ ॥ ਪਕਰ ਭੁਜਾ ਤਬ ਗੁਰੂ ਉਠਾਰਾ ॥ ਗਰ ਸੰਗ ਲਾਇ ਸੁ ਕੀਨ ਨਿਹਾਲਾ ॥ ਭਾ ਸਭ ਕੇ ਮਨ ਅਨਦ ਬਿਸਾਲਾ ॥ ੩੪ ॥ ਸਬਦ ਰਾਗੀਅਨ ਅਸ ਬਿਧ ਗਾਵਾ ॥ ਸਤਿਗੁਰ ਬਿਛਰਤ ਆਨ ਮਿਲਾਵਾ ॥ ਚਲੇ ਸੁ ਦੂਲੋ ਸੰਗ ਲਵਾਈ ॥ ਰੁਚਰ ਸਦਨ ਸ੍ਰੀ ਗ੍ਰੰਥ ਜਬਾਈ ॥ ੩੫ ॥ ਕਰ ਬੰਦਨ ਬੈਠੇ ਸਭ ਪਾਸ॥ ਕੀਰਤਨ ਭਯੋ ਅਧਕ ਸੁਖ ਰਾਸ ॥ ਅਰਧ ਨਿਸਾ ਜਬ ਭੀ ਗੁਰ ਜਾਨੀ ॥ ਸ੍ਰੀ ਮੁਖ ਸੋਂ ਬੋਲੇ ਤਬ ਬਾਨੀ ॥ ੩੬ ॥ ਹੁਵੈ ਸਮਾਪਤ ਅਬੈ ਦਿਵਾਨ ॥ ਪੰਚ ਘੜੀ ਬਿਸ੍ਰਾਮਹਿ ਠਾਨ ॥ ਡੇਢ ਜਾਮ ਜਬ ਰਹਿ [3]ਰੈਨਾਈ ॥ਪੁਨਹਿ ਦਿਵਾਨ ਲਗੈ ਸੁਖਦਾਈ ॥ ੩੭॥ ਸੁਨ ਆਇਸ ਪੌੜੀ ਤਬ ਲਾਈ ॥ [4]ਮਾਂਜਿਨ ਜਾਂਜਨਿ ਦੂਧ ਪਿਵਾਈ ॥ ਜਥਾ ਯੋਗ ਸਭ ਤਬ ਬਿਸਰਾਮੇ ॥ ਬਿਆਹ ਕਥਾ ਆਗੇ ਅਭਰਾਮੇ ॥ ੩੮ ॥

ਇਤਿ ਸ੍ਰੀ ਗੁਰ ਪ੍ਰਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਹਰਿ ਗੋਬਿੰਦ ਜੀ ਜਨੇਤ ਪ੍ਰਸੰਗ ਬਰਨਨੰ ਨਾਮ ਇੱਕ ਤੀਸਮੋਂ ਅੰਦਰਹਿ ॥ ੩੧ ॥

ਦੋਹਿਰਾ ॥ ਪ੍ਰਾਤ ਕਾਲ ਸ੍ਰੀ ਗੁਰ ਉਠੇ ਕੀਨੋ ਸੌਚ ਸਨਾਨ ॥
ਲਾਯੋ ਅਧਕ ਦਿਵਾਨ ਤਬ ਦਿਵਸ ਪੁਨਿਜਾਂ ਜਾਨ ॥ ੧ ॥

ਚੌਪਈ ॥ ਸਭੈ ਜਨੇਤੀ ਤਬ ਚਲ ਆਏ ॥ ਹਰਗੁਬਿੰਦ ਵਿਚ ਸੋਭਾ ਪਾਇ ॥ ਇਕ ਦਿਸ ਸਭ ਸਖੀਅਨ ਕੇ ਮਾਹਿੰ ॥ ਸ੍ਰੀ ਦਮੋਦਰੀ ਸੋਭਾ ਪਾਹਿੰ ॥ ੨ ॥ ਰਾਗੀ ਬੈਠੇ ਸਾਜ ਖੁਲ੍ਹਾਇ ॥ ਸ਼ਬਦ [5]ਛੰਤ ਜੁਤ

---

੧ ਚੰਗਾ । ੨ ਬਾਂਹਵਾਂ ਨੂੰ ਪਸਾਰ ਕੇ । ੩ ਰਾਤ । ੪ ਮਾਂਜੀ ਤੇ ਜਾਂਜੀ ।
੫ ਆਸਾ ਜੀ ਦੀ ਵਾਰ ਦੇ ਛਕੇ ।

[1]ਵਾਰ ਲਗਾਇ ॥ ਰਾਗ ਰਾਗਨੀ ਸੰਗ ਮਿਲਾਵੈਂ ॥ ਸੁਨ ਨਰ ਨਾਰ ਹਰਖ ਉਪਜਾਵੈਂ ॥ ੩ ॥ [2]ਅਰਨੋਦਯ ਲਗ ਭੋਗ ਸੁ ਪਾਯੋ ॥ ਬ੍ਰਿਧ ਜੀ ਸੰਗ ਸ੍ਰੀ ਗੁਰੂ ਅਲਾਯੋ ॥ ਉਠੋ ਆਪ ਅਬ ਮੋਦ ਬਢਾਇ ॥ ਹਰਗੁਬਿੰਦ ਜੀ ਪਠੋ ਬਿਆਇ ॥ ੪ ॥ ਸੱਤਿ ਬਚਨ ਭਾਈ ਕਹਿ ਖਰਿਯੋ ॥ ਸਭ ਗੁਰ ਸਿਮਰ ਬੇਨਤੀ ਕਰਿਯੋ ॥ ਗ੍ਰੰਥ ਸਾਹਿਬ ਕੇ ਅਗ੍ਰ ਤਦਾਇ ॥ ਸ੍ਰੀ ਹਰਿ ਗੋਬਿੰਦ ਜੀ ਬੈਠਾਇ ॥ ੫ ॥ ਨਰਾਇਨ ਦਾਸ ਸੁਤਾ [3]ਦਿਸ ਬਾਵੀ ॥ ਬਠਲਾਈ ਬਹੁ ਸ਼ੋਭਾ ਪਾਵੀ ॥ ਗੁਰ ਨਾਨਕ ਦਿਸ ਤੇ ਉਪਦੇਸਾ ॥ ਦੇਤ ਭਏ ਪ੍ਰੁਣ ਜੁਗਨ ਵਸ਼ੇਸਾ ॥ ੬ ॥

ਦੋਹਿਰਾ ॥ ਪ੍ਰੇਮ ਹਰੀ ਤਬ ਕਵੀ ਢਿਗ ਅਸ ਬਿਧ ਬਚਨ ਅਲਾਇ॥
ਪ੍ਰੁਣੋਪਦੇਸ ਕਸ ਬਿਧ ਕਥੇ ਸੋ ਨੀਕੈ ਸਮਝਾਇ ॥ ੭ ॥

ਚੌਪਈ ॥ ਸੁਨ ਹਰਿ ਪ੍ਰੇਮ ਪਰੇਮੀ ਮੇਰੇ ॥ ਪ੍ਰਸ਼ਨ ਅਨੋਖੇ ਤੁਮਰੇ ਹੇਰੇ ॥ ਭਾਈ ਵਰ ਕੰਨਜਾਂ ਸਨ ਗੋਏ ॥ ਤੁਮਨ ਬਿਆਹਿ ਗੁਰਮਤ ਸਨ ਹੋਏ ॥ ੮ ॥ ਪ੍ਰੇਮ ਪੂਰਬਕ ਗ੍ਰਸਤ ਮਝਾਰ ॥ ਨਿਭਹਨ ਹੋਗਾ ਭਲੀ ਪ੍ਰਕਾਰ ॥ ਸ੍ਰੀ ਹਰਿ ਗੋਬਿੰਦ ਸੌਂ ਪੁਨ ਰਰਯੋ ॥ ਇਹੁ ਅਰਧੰਗੀ ਅਪਨ ਬਿਚਰਯੋ ॥ ੯ ॥ ਇਸ ਕੌ ਸ਼ਰਮ ਪਯੋ ਗਰ ਤੋਰੇ॥ ਰੱਛਯਾ ਕਰਨੀ ਸਭਹਨ ਠੌਰੇ । ਇਸਤ੍ਰੀ ਬ੍ਰਤ ਕਾ ਕਰੋ ਨਿਬਾਹਾ ॥ ਦੁਲਹਨ ਕੋ ਪੁਨ ਕਹਿ ਇਹ ਭਾਹਾ ॥ ੧੦ ॥ ਹੇ ਬੀਬੀ ਇਹੁ ਤਵ ਸਿਰ ਤਾਜ ॥ ਸ੍ਰੀ ਹਰਿ ਗੋਬਿੰਦ ਜੀ ਮਹਾਰਾਜ ॥ ਸਦ ਆਇਸ ਇਨ ਕੀ ਸਿਰ ਧਾਰੋ ॥ ਨਹਿੰ [4]ਪ੍ਰਤਕੂਲ ਭੂਲ ਪਗ ਧਾਰੋ ॥ ੧੧ ॥ ਧਰਮ ਪਤੀਬ੍ਰਤ ਸਦ ਨਿਰਬਾਹੋ ॥ [5]ਭੁਕਤ ਮੁਕਤ ਇਸ ਹੀ ਤੇ ਪਾਹੋ ॥ ਜਸ [6]ਵਿਧ ਪ੍ਰੁਣ ਹਮ ਜੁਗ ਸਨ ਕਹੇ ॥ [7]ਨਮ੍ਰ ਸੀਸ ਪ੍ਰਵਾਨ ਜਿ ਲਹੇ ॥ ੧੨ ॥ ਸੁਨ ਜੁਗਹਨ ਪਰਵਾਨ ਕਰਾਏ॥ਸ੍ਰੀ ਗ੍ਰੰਥ ਕੋ ਸੀਸ ਨਿਵਾਏ॥

੧ ਆਸਾ ਜੀ ਦੀ ਵਾਰ । ੨ ਸੂਰਜ ਚੜ੍ਹਦਿਆਂ । ੩ ਖਬੇ ਪਾਸੇ । ੪ ਉਲਟ । ੫ ਪਦਾਰਥ । ੬ ਇਸ ਤਰ੍ਹਾਂ ਦੋਹਾਂ ਨੂੰ ਸਿਖਿਆ ਦਿਤੀ । ੭ ਮਥਾ ਟੇਕਣਾ ਕਰੋ ਜੋ ਸਿਖਿਆ ਪ੍ਰਵਾਨ ਹੈ ।

ਹਰਖੇ ਜਬ ਪਿਖ ਅਨਦ ਨ ਲੇਖਾ ॥ ਉਠਯੋ ਭਾਈ ਸੁਭ ਮੱਤ ਵਸੇਖਾ ॥ ੧੩ ॥ ਤਬਹਿ ਨਰਾਇਨ ਦਾਸ ਬੁਲਾਯੋ ॥ ਸੁਤਾ ਹਸਤ ਹਰਿ ਗੋਬਿੰਦ ਦਾਯੋ ॥ ਸ੍ਰੀ ਹਰਿ ਗੋਬਿੰਦ ਕੇਰ [1]ਦੂਕੂਲ ॥ ਸ੍ਰੀ ਦਮੋਦਰੀ ਕਰ ਦਯੋ [2]ਮੂਲ ॥ ੧੪ ॥ ਬੈਠੇ ਤਾਬਯਾ ਗ੍ਰੰਥਹਿ ਭਾਈ ॥ ਪਠੀ ਲਾਵ ਪ੍ਰਿਥਮੈ ਸੁਖਦਾਈ ॥ ਸੋਈ ਲਾਂਵ ਪੁਨ ਰਾਗੀ ਗਾਵੈਂ ॥ ਸ੍ਰੀ ਹਰਿ ਗੋਬਿੰਦ ਕਦਮ ਉਠਾਵੈਂ ॥ ੧੫ ॥ ਪਾਛੈ ਸ੍ਰੀ ਦਮੋਦਰੀ ਜਾਵੈ ॥ ਐਸ ਸਮੇਂ ਪਰ ਕਵਿ ਬਲ ਜਾਵੈ ॥ ਕੀਨ ਪ੍ਰਦੱਛਨ ਸਨਮੁਖ ਆਇ ॥ ਕੀਨ ਬੰਦਨਾ ਗ੍ਰੰਥ ਅਗਾਇ॥ ੧੬ ॥ ਜੁਗਮ ਤ੍ਰਿਤੀ ਚਤ੍ਰਥੀ ਫਿਰੇ ॥ ਕਰ ਬੰਦਨ ਇਕ ਆਸਨ ਥਿਰੇ ॥ ਰਾਗਿਨ ਅਸ ਬਿਧ ਸ਼ਬਦ ਅਲਾਯੋ ॥ ਬਾਬਲ ਬਿਆਹ ਗੁਰਮੁਖ ਵਰ ਪਾਯੋ ॥ ੧੭ ॥

ਦੋਹਿਰਾ ॥ ਸੰਮਤ ਨਾਨਕ ਸ਼ਾਹੀ ਸ਼ੁਭ ਇਕ ਸ਼ਤ ਅਠ ਤੀਹ ਜਾਨ ॥
ਸ੍ਰੀ ਗੁਰ ਹਰਿ ਗੋਬਿੰਦ ਕੋ ਬਿਆਹ ਸੋ ਭਯੋ ਮਹਾਨ ॥ ੧੮ ॥

ਚੌਪਈ ॥ ਭੀ ਵਧਾਈ ਸਭ ਮਨ ਹਰਖਾਈ ॥ ਦੀਨ ਦਾਨ ਮੰਗਤ ਜਨ ਤਾਈ ॥ ਧਰਮ ਅਰਥ ਬਹੁ ਦਰਬ ਨਿਕਾਰਾ ॥ ਕਹਿੰ ਗੁਰ ਤੀਰਥ ਰਚੈਂ ਅਪਾਰਾ॥ ੧੯ ॥ ਪਠ ਅਨੰਦ ਅਰਦਾਸਾ ਭਯੋ॥ ਬਟਯੋ ਤਿਹਾਵਲ ਸਭ ਤਬ ਲਯੋ ॥ ਭਯੋ ਦਿਵਾਨ ਸਮਾਪਤ ਜਬੈ ॥ ਭਾ ਪਰਸਾਦਿ ਤਿਆਰ ਪੁਨ ਤਬੈ ॥ ੨੦ ॥ ਕਰ ਬਿਨਤੀ ਪਰਸਾਦਿ ਅਚਾਯੋ॥ ਸਖੀਅਨ ਤਬ ਅਸ ਸ਼ਬਦਹਿ ਗਾਯੋ ॥ ਬਾਲ ਵਿੱਚ ਤੈ੍ਰ ਵਸਤੂ ਪਾਇ ॥ ਅੰਮ੍ਰਤ ਨਾਮ ਠਾਕਰ ਕਾ ਆਇ ॥ ੨੧ ॥ ਸੁਨੈ ਸ਼ਬਦ ਕਰ ਪ੍ਰੀਤੀ ਖਾਵੈਂ ॥ ਹੋਇ ਪ੍ਰਸੰਨ ਚੁਲਾ ਕਰਵਾਵੈਂ ॥ ਸਗਰੋ ਦਿਵਸ ਲਗਾਇ ਦੀਵਾਨ ॥ ਭੌ ਦਿਨ ਗੁਰ ਨਾਨਕ ਕੋ ਜਾਨ॥ ੨੨ ॥ ਸੰਧਯਾ ਸੋਦਰ ਚੌਕੀ ਲਾਈ॥ ਭੋਗ ਪਾਇ ਪਰਸਾਦ ਛਕਾਈ ॥ ਪੁਨ ਗੁਰ ਲਾਯੋ ਅਧਕ ਦੀਵਾਨ ॥ ਅਰਧ ਨਿਸਾ ਭੀ ਜਬ

---

੧ ਗਲ ਵਿਚ ਦੁਪੱਟਾ। ੨ ਪਲੇ ਦਾ ਸਿਰਾ ਹਥ ਵਿਚ ਦੇਣਾ ਕੀਤਾ।

ਪਰਮਾਨ ॥ ੨੩ ॥ ਗੁਰ ਨਾਨਕ ਭੌ ਕਥਾ ਸੁਨਾਈ ॥ ਸੁਨ ਸਭ ਸਿੱਖਯ ਅਨੰਦ ਬਢਾਈ ॥ ਪੁਨਹ ਆਰਤੀ ਕੀਨ ਅਪਾਰਾ ॥ ਭੋਗ ਪਾਇ ਪਰਸਾਦ ਵਰਤਾਰਾ ॥ ੨੪ ॥ ਭਯੋ ਸਮਾਪਤ ਜਬੈ ਦਿਵਾਨ ॥ ਸਤਗੁਰ ਪੂਰੇ ਕੀਨ ਸਨਾਨ ॥ ਆਸਾ ਵਾਰ ਦਿਵਾਨ ਲਗਾਏ ॥ ਖਸ਼ਟ ਦਿਵਸ ਇਸ ਭਾਂਤ ਠਰਾਏ ॥ ੨੫ ॥ ਸਪਤਮ ਦਿਵਸ ਜਬੈ ਚੜ੍ਹ ਆਯੋ ॥ ਸ੍ਰੀ ਸਤਿਗੁਰ ਕਹਿੰ ਅਬ ਹਮ ਜਾਯੋ ॥ ਨਰੈਨ ਦਾਸ ਕਹੇ ਸਤਿਗੁਰ ਪੂਰੇ ॥ ਰਹੋ ਏਕ ਪੱਖ ਇਹਾਂ ਜ਼ਰੂਰੇ ॥ ੨੬ ॥ ਕਹੈਂ ਗੁਰੂ ਅਬ ਰਹਯੋ ਨ ਜਾਈ ॥ ਦਿਹੁ ਰਜਾਇ ਗੁਰ ਪੁਰ ਅਬ ਜਾਈ॥ ਸੱਤਿ ਬਚਨ ਕਹਿ ਦਾਜ ਸੁ ਦੀਨ ॥ ਕੋ ਕਵਿਨਹਿੰ ਜੋ ਗਿਨੈ ਪ੍ਰਬੀਨ ॥ ੨੭ ॥ [1]ਹੈ [2]ਗੈ [3]ਕਰਹਲ [4]ਮਹਿਕੀ [5]ਧੇਨਾ ॥ ਅਨ ਗਨ ਕੀਨ ਗੁਰੂ ਕੌ ਦੇਨਾ ॥ ਜਰੀਦਾਰ ਅੰਬਰ ਬਡ ਮੋਲੇ ॥ [6]ਕੰਚਨ ਭੂਖਨ ਨਗ [7]ਗਚ ਰੋਲੇ ॥ ੨੮॥ [8]ਪਲਗ ਸੁਨਹਿਰੀ ਜੁਤ [9]ਅਸ ਤਰਨਾ ॥ ਏਕ ਜੀਹ ਮੈਂ ਕਿਆ ਕਿਆ ਬਰਨਾ ॥ [10]ਬਾਸਨੁ ਕਾ ਕਛੁ ਅੰਤ ਨ ਆਵੈ ॥ ਬਹੁ [11]ਸਕਟੋ ਲਾਦੇ ਨਹਿੰ ਮਾਵੈ ॥ ੨੯ ॥ ਅਸ ਬਿਧ ਦੀਨੋ ਦਾਜ ਅਪਾਰਾ ॥ ਸਕੈ ਦੇਹਿ ਨਹਿੰ ਬਡੋ ਭੂਪਾਰਾ ॥ ਸਪਤਮ ਦਿਨ ਗੁਰ ਕੋ ਠਹਿਰਾਇ ॥ ਅਸ਼ਟਮ ਦਿਵਸ ਬਿਦਾ ਗੁਰ ਬਾਇ ॥ ੩੦ ॥ ਜਗੀਰਦਾਰ ਡੋਰਾ ਮੰਗਵਾਇ ॥ ਸ੍ਰੀ ਦਮੋਦਰੀ ਤਿਸ ਮਹਿੰ ਪਾਇ ॥ ਮਾਤਾ ਮਿਲੀ ਸੀਖ ਸੁਭ ਦੀਨੀ ॥ ਹਰਿਗੁਬਿੰਦ ਜੀ ਬੰਦਨ ਕੀਨੀ ॥ ੩੧ ॥ ਲੀਨ ਮਾਂਜੀਅਨ ਡੋਰਾ ਚਾਇ ॥ ਆਗੈ ਬਜੈ ਬਾਜ ਧੁਨ ਲਾਇ ॥ ਏਕ ਕੋਸ ਲਗ ਡੱਲੇ ਬਾਸੀ ॥ ਆਵਤ ਭਏ ਪੇਖ ਸੁਖ ਰਾਸੀ ॥ ੩੨ ॥ ਠਾਢ ਭਏ ਸ੍ਰੀ ਗੁਰ ਤਿਸ ਕਾਲਾ ॥ ਦੀਨ [12]ਮੋਰ ਕਹਿ ਬਚਨ ਰਸਾਲਾ ॥ ਹਰਿਗੁਬਿੰਦ ਸਸੁਰਹਿ ਸਿਰ ਨਾਯੋ ॥ ਨਰੈਨ

੧ ਘੋੜੇ। ੨ ਹਾਥੀ। ੩ ਊਠ। ੪ ਮਝਾਂ। ੫ ਗਊ। ੬ ਸੋਨੇ ਦੇ ਗਹਿਣੇ। ੭ ਗੋਲ ਗੋਲ। ੮ ਪਲੰਘ। ੯ ਵਛਾਈ। ੧੦ ਭਾਂਡੇ। ੧੧ ਗਡੇ। ੧੨ ਮੋੜ ਦਿਤਾ।

ਦਾਸ ਗੁਰ ਪਗ ਲਪਟਾਯੋ ॥ ੩੩ ॥ ਮੋਰ ਤਿਨਹਿੰ ਗੁਰ ਆਗੇ ਆਇ ॥ ਨਦੀ ਬਿਪਾਸਾ ਤਟ ਨੀਅਰਾਇ ॥ [1]ਕੇਵਟ ਪਿਖ [2]ਤਰਨੀ ਬਹੁ ਆਨੀ ॥ ਗੁਰ ਸੰਗ ਸਭ ਜਨੇਤ ਚੜ੍ਹਵਾਨੀ ॥ ੩੪ ॥ ਭਏ ਪਾਰ ਗੁਰ ਦੀਨ ਇਨਾਮ ॥ ਗੁਇੰਦ ਵਾਲ ਪਹੁੰਚ ਸੁਖ ਧਾਮ ॥ ਨਿਸਾ ਬਸੇ ਸਤਿਗੁਰ ਸੁਖ ਪਾਇ ॥ ਮੁਹਿਰੀ ਜੀ ਸਭ ਸੇਵ ਕਰਾਇ ॥੩੫॥ ਪ੍ਰਾਤਕਾਲ ਗੁਰ ਅਮਰ ਸਥਾਨੇ ॥ ਸੁਤ [3]ਡੋਰੇ ਸੰਗ ਬੰਦਨ ਠਾਨੇ ॥ ਅਮਰ ਅੰਸ [4]ਕੱਜਣ ਤਬ ਦੀਨੋ ॥ ਸ੍ਰੀ ਗੁਰ ਬਹੁ ਹਿਤ ਸੋਂ ਕਰ ਲੀਨੋ ॥ ੩੬ ॥ ਚਲੇ ਤਹਾਂ ਤੇ ਆਏ ਖਡੂਰ ॥ ਸ੍ਰੀ ਦਰਬਾਰ ਆਏ ਸੁਖ ਮੂਰ ॥ ਭੇਟ ਚਢਾਇ ਸਿਰੋ ਪਾ ਲੀਨੋ ॥ ਛਕ ਪਰਸਾਦ ਪਯਾਨਾ ਕੀਨੋ ॥ ੩੭ ॥ ਸਨੇ ਸਨੇ ਮਗ ਉਲਘੇ ਸਾਰਾ ॥ ਸੁਧਾ ਸਰੋਵਰ ਨਿਕਟ ਨਿਹਾਰਾ ॥ ਡੰਕ ਬਜੀ ਬਾਜਨ ਪਰ ਜਬੈ ॥ ਸੁਧਾ ਸਰੋਵਰ ਸੁਧ ਭੀ ਤਬੈ ॥ ੩੮ ॥ ਨਰ ਨਾਰੀ ਸਭ ਦੌਰਤ ਆਇ ॥ ਏਤਕ ਮੈਂ ਗੁਰ ਭੀ ਨੀਅਰਾਇ ॥ ਮਿਲੇ ਗੁਰਨ ਕੌ ਬੰਦਨ ਧਾਰੀ ॥ ਮਾਤਾ ਸੁਤ ਪਿਖ ਹ੍ਵੈ ਬਲਿਹਾਰੀ ॥ ੩੯ ॥ ਪ੍ਰਿਥਮਹਿ ਆਏ ਸ੍ਰੀ ਦਰਬਾਰ ॥ ਪੁਤ੍ਰ [5]ਸਨੂਖਾ ਸੰਗ ਸੁਖਕਾਰ ॥ ਹਰਿਮੰਦਰ ਸ੍ਰੀ ਗ੍ਰੰਥ ਅਗਾਰੀ ॥ ਆਇ ਬੰਦਨਾ ਭੇਟਾ ਧਾਰੀ ॥ ੪੦ ॥ ਪਰਦੱਛਨ ਲੇ ਗ੍ਰਿਹ ਪੁਨ ਚਾਲੇ ॥ ਮਾਤਾ ਗੁੜ ਜਲ ਭਲੇ ਸੰਭਾਲੇ ॥ ਪੁਤ੍ਰ ਸੀਸ ਪੁਰ ਵਾਰ ਛਕਾਇ ॥ ਤਬ ਬਹੁ ਉਠੀ ਵਧਾਇ ਵਧਾਇ ॥ ੪੧ ॥ ਨੁਖਾ ਸੁ ਡੋਰਾ ਲੀਨ ਉਤਾਰਾ ॥ ਮੰਦਰ ਵੈਠੀ [6]ਸਖਿਨ ਮਝਾਰਾ ॥ ਸ੍ਰੀ ਗੰਗਾ ਜੀ ਅੰਗ ਨ ਮਾਵੈ ॥ ਧੰਨ ਗੁਰ ਨਾਨਕ ਮੁਖੋਂ ਅਲਾਵੈ ॥ ੪੨ ॥ ਅਸ ਬਿਧ ਸ੍ਰੀ ਹਰਿਗੋਬਿੰਦ ਬਿਆਇ ॥ ਭਾ ਬਹੁ ਅਧਕ ਅਲਪ ਹਮ ਗਾਇ ॥ ਸੁਨੈ ਸੁਨਾਵੈ ਜੋ ਮਨ ਲਾਈ ॥ ਸਿਖੀ ਪ੍ਰਾਪਤ

੧ ਮਲਾਹ। ੨ ਕਿਸ਼ਤੀ। ੩ ਡੋਲੇ ਵਿਚ। ੪ ਸਿਰੋ ਪਾਉ।

੫ ਨੂੰਹ। ੬ ਸਖੀਆਂ।

ਸ਼ੋਕ ਨਸਾਈ ॥ ੪੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਹਰਿ ਗੋਬਿੰਦ ਜੀ ਬਿਆਹ ਪ੍ਰਸੰਗ ਬਰਨਨੰ ਨਾਮ ਬਤੀਸਮੋਂ ਮੰਦਰਹਿ ॥ ੩੨ ॥

ਦੋਹਿਰਾ ॥ ਹਰਿ ਗੁਬਿੰਦ ਕੇ ਬਿਆਹ ਮੈਂ ਧਨ ਜੋ ਥੋ ਅਰਦਾਸ ॥
ਤਿਸੇ ਲਗਾਵਨ ਚਹਿਤ ਗੁਰ ਤੀਰਥ ਕਹੈਂ ਪ੍ਰਕਾਸ਼ ॥ ੧ ॥

ਚੌਪਈ॥ ਸੁਧਾ ਸਰੋਵਰ ਪਸਚਮ ਓਰੀ ॥ [1]ਕੋਸ [2]ਨਵਿਕ ਇਕ ਸੁੰਦਰ ਠੌਰੀ ॥ ਇਕ ਦਿਸ [3]ਕਾਜ਼ੀ ਵਾਲ ਬਖਾਤਾ ॥ ਬਸੇ ਤਾਹਿ ਮਹਿਂ [4]ਗਿੱਲ ਸੁ ਜਾਤਾ ॥ ੨ ॥ [5]ਪਲਾ ਸੌਰ ਦੂਸਰ ਦਿਸ ਅਹੈ ॥ ਜਾਤੀ ਰੰਘੜ ਜਿਸ ਮਹਿਂ ਰਹੈ ॥ ਬੀਚ ਭੂਮ ਤਿਸਕੇ ਜੋ ਭਾਰੀ ॥ ਚਿਰੰਕਾਲ ਕੀ ਤਿਸ ਪਰ [6]ਰਾਰੀ ॥ ੩ ॥ ਕੇਤਕ ਬੇਰ ਜੰਗ ਬਹੁ ਭਏ ॥ ਜੋਧ ਅਨਕ [7]ਘਾਤ ਹ੍ਵੈ ਗਏ ॥ ਸ੍ਰੀ ਗੁਰ ਦੋਨਹੁੰ ਕੀਨ ਬੁਲਾਵਨ ॥ ਆਇ ਹਜ਼ੂਰ ਬੰਦ ਜੁਗ ਪਾਵਨ ॥ ੪ ॥ ਸ੍ਰੀ ਸ੍ਰਤਿਗੁਰ ਸਤਿਕਾਰ ਬਠਾਰੇ ॥ ਲਰਨ ਬਿਖੈ ਗਨ ਦੋਸ਼ ਉਚਾਰੇ ॥ ਇਕ ਤੌ ਤੁਮਰੀ ਮਿਟੈ ਲਰਾਈ ॥ ਦੁਤੀਏ ਧਨ ਲੇਵਹੁ ਮਨ ਭਾਈ ॥ ੫ ॥ ਤ੍ਰਿਤੀਯੇ ਗੁਰ ਕੋ ਕਾਰਜ ਇਹਾਂ ॥ ਚਤੁਰਥ ਨਰ ਪ੍ਰਾਪਤ ਫਲ ਮਹਾਂ ॥ ਦੇਹੁ ਭੂਮਕਾ ਗੁਰ ਘਰ ਕੌ ਅਬ ॥ ਮੋਲ ਕਰੋ ਜੇਤਾ ਬਨ [8]ਮੁਨਸਬ ॥ ੬ ॥ ਸੁਨ ਕਰ [9]ਰੰਘਰਨ ਮੋਲ ਉਚਾਰਾ ॥ ਹਮ ਕੌ ਦੇਹੁ ਪਚੀਸ ਹਜਾਰਾ ॥ ਕਹੈਂ ਗਿੱਲ ਯਿਹ ਭੂਮ ਹਮਾਰੀ ॥ ਹਮ ਕੋ ਦੇਹੁ ਪਚੀਸ ਹਜ਼ਾਰੀ ॥ ੭ ॥ ਸੁਨ ਕਰ ਦੋਨਹੁ ਤੇ ਅਸ ਬਾਨੀ ॥ ਸ੍ਰੀ ਮੁਖ ਤੇ ਸ਼ੁਭ ਗਿਰਾ ਬਖਾਨੀ ॥ ਹਮ ਤੁਮਰੋ ਚਹਿਂ ਝਗਰ ਮਿਟਾਯਾ ॥ ਦੋਨਹੁ ਕੌ ਦੈ ਹੈਂ ਮਨ ਭਾਯਾ ॥ ੮ ॥ ਇਮ ਕਹਿ [10]ਕੌਸ਼ਪ ਕੋ ਬੁਲਵਾਇ ॥

੧ ਇਕ ਮੀਲ । ੨ ਵਖਰੀ ਜਗ੍ਹਾ । ੩ ਪਿੰਡ ਦਾ ਨਾਮ ਹੈ । ੪ ਗਿਲ ਜਾਤ ਹੁੰਦੀ ਹੈ । ੫ ਇਹ ਭੀ ਪਿੰਡ ਦਾ ਨਾਮ ਹੈ । ੬ ਝਗੜਾ । ੭ ਮਰ ਗਏ । ੮ ਮੁਨਾਸਿਬ । ੯ ਰੰਘੜ ਜਾਤੀ ਵਾਲੇ ਨੇ । ੧੦ ਖਜ਼ਾਨਚੀ ।

[1]ਸਹੰਸ੍ਰ ਪਚਾਸ ਲੀਨ ਮੰਗਵਾਇ ॥ ਆਧੋ ਰੰਘਰਨ ਕੇ ਕਰ ਦੀਨੋ ॥ ਆਧੋ ਗਿਲਹਨ ਨਿਜ ਕਰ ਲੀਨੋ ॥ ੯ ॥ ਭੇ ਪ੍ਰਸੰਨ ਦੋਨਹੁ ਅਧਕਾਈ । ਗੁਰ ਉਪਕਾਰੀ ਰਾਰ ਮਿਟਾਈ ॥ ਸੰਗਤ ਯੁਤ ਗੁਰ ਤਯਾਰ ਸੁ ਥਾਇ ॥ ਡੇਰੇ ਜਾ ਭੂਮੀਂ ਮਹਿੰ ਲਾਇ ॥ ੧੦ ॥

ਦੋਹਿਰਾ ॥ ਸੰਮਤ ਇਕ ਸ਼ਤ ਤੀਸ ਅਠ ਮੱਘਰ ਪੁਨਿਆਂ ਸਾਰ ॥
ਕਰ ਕੜਾਹ ਟਕ ਲਾਇਓ ਹੋਨ ਲਗੀ ਸ਼ੁਭ ਕਾਰ ॥ ੧੧ ॥

ਚੌਪਈ ॥ ਸਰ ਨਕਸ਼ਾ ਗੁਰ ਐਂਚ ਦਿਖਾਯੋ ॥ ਤਬ ਗੁਰਦਾਸ ਬਿਨੌਂ ਅਸ ਗਾਯੋ ॥ ਹੇ ਸਤਿਗੁਰ ਨਰ ਤਾਰਨ ਕਾਜਾ ॥ [2]ਠਟਯੋ ਠਾਟ ਸਰ ਕੋ ਸ਼ੁਭ ਕਾਜਾ ॥ ੧੨ ॥ ਇਸ ਬਲ ਨਾਮ ਸੁਨਾਵਨ ਕੀਜਹਿ ॥ ਸਿੱਖਨ ਸੁਖ ਦਾ ਕਰ ਪ੍ਰਗਟੀਜਹਿ ॥ ਸੁਨ ਭਾਈ ਤੇ ਗੁਰ ਗਤਿ ਦਾਨੀ ॥ ਸ੍ਰੀ ਮੁਖ ਤੇ ਸ਼ੁਭ ਗਿਰਾ ਬਖਾਨੀ ॥ ੧੩ ॥ ਨਾਮ ਤਰਨ ਤਾਰਨ ਸੁਖ ਕਾਰਾ ॥ ਸੁਨ ਸਿੱਖ ਮਨ ਹਰਖ ਅਪਾਰਾ ॥ ਲਗੇ ਕਾਰ ਕਰਬੇ ਹਿਤ ਧਾਰਾ ॥ ਲਗੇ ਪਚਾਵੇ ਈਟ ਅਪਾਰਾ ॥ ੧੪ ॥ ਇਕ ਦਿਸ ਨਗਰ ਨਿਕੇਤ ਬਨੈ ਹੈਂ ॥ ਬੀਚ ਬਜਾਰ ਭਲੋ ਬਨਵੈ ਹੈਂ ॥ ਹੁਵੈ ਤਾਲ ਹਰਿ ਮੰਦਰ ਕਾਰਾ ॥ ਰਾਜ ਮਜੂਰ ਕਰੈਂ ਸਿਖ ਜਾਰਾ ॥ ੧੫ ॥

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਬੈਠੇ ਲਾਇ ਦਿਵਾਨ ॥
ਆਇ ਦੁਆਬੇ ਸਿੱਖ ਬਹੁ ਬਿਨਤੀ ਕੀਨ ਮਹਾਨ ॥ ੧੬ ॥

ਚੌਪਈ ॥ ਹੇ ਗੁਰ ਹਮਰੇ ਦੇਸ ਮਝਾਰਾ ॥ ਨਿਜ ਪੁਰ ਬਾਂਧਹੁ ਹੇ ਸੁਖ ਸਾਰਾ ॥ ਤੀਰਥ ਭੀ ਇਕ ਰਚ ਕਰ ਦੀਜਹਿ ॥ ਨ੍ਹਾਇ ਸਿੱਖ ਮਨ ਕਾਮ ਪੁਰੀਜਹਿ ॥ ੧੭ ॥ ਬਿਨੌਂ ਸੁਨੀ ਗੁਰ ਪਰ ਉਪਕਾਰੀ ॥ ਇਤ ਗੁਰਦਾਸਹਿ ਸੌਂਪ ਸੁ ਕਾਰੀ ॥ ਆਪ ਚਲੇ ਤਹਿ ਪਹੁੰਚਤ ਭਏ॥ ਜਹਿੰ ਸਿਖ ਨਗਰ ਬੰਧਾਵਨ ਚਏ ॥ ੧੯ ॥ ਡੇਰੋ ਕਰਵਾਯੋ ਸੁਖ

[1] ਪਚਾਸ ਹਜ਼ਾਰ । [2] ਬਨਾਵਟ ਬਣਾਇਆ ।

ਸਾਰਾ ॥ ਉਠੇ ਸਤਿਗੁਰੂ ਪ੍ਰਾਤਹਿ ਕਾਰਾ ॥ ਪੋਖ ਮਾਸ ਪੁੰਨਜਾਂ ਦਿਨ ਪਾਵਨ ॥ ਕਰ ਪ੍ਰਸਾਦਿ ਕਿਯ ਟੱਕ ਲਗਾਵਨ ॥ ੧੯ ॥ ਨਗਰ ਹੇਤ ਮਰਯਾਦ ਬਤਾਈ ॥ ਧਰਮ ਸਾਲ ਮਧ ਮਹਿੰ ਦਿਖਰਾਈ ॥ ਇਕ ਦਿਸ ਕੀਨੋ [1]ਕੂਪ ਲਗਾਵਨ ॥ ਲਗੇ ਸੇਵ ਮਹਿੰ ਸਿਖ ਮਨ ਪਾਵਨ ॥ ੨੦ ॥ ਤਬ ਕਰ ਜੋਰਤ ਬਿਨਹੁ ਉਚਾਰੀ ॥ ਨਾਮ ਕਹੋ ਇਸ ਬਲ ਸੁਖ ਕਾਰੀ ॥ ਸੁਨ ਸ੍ਰੀ ਮੁਖ ਤੇ ਬਾਕ ਬਖਾਨਾ ॥ ਪੁਰ ਕਰਤਾਰ ਨਾਮ ਇਸ ਥਾਨਾ ॥ ੨੧ ॥ ਧਰਮਸਾਲ ਬਡ ਥੰਮ੍ਹ ਗਡਾਯੋ ॥ ਥੰਮ੍ਹ ਸਾਹਿਬ ਤਬ ਨਾਮ ਰਖਾਯੋ ॥ ਕੂਪ ਗੰਗ ਸਰ ਨਾਮ ਉਚਾਰਾ ॥ ਗੰਗਾ ਤੇ ਫਲ ਅਧਕ ਦਿਖਾਰਾ ॥ ੨੨ ॥ ਅਸ ਪ੍ਰਕਾਰ ਧਰ ਨਾਮ ਮਹਾਨੇ ॥ ਸੇਵਹਿੰ ਸਿਖ ਮਨ ਸ਼ਰਧਾ ਠਾਨੇ ॥ ਕਿਤਕ ਕਾਲ ਬੀਤਯੋ ਇਸ ਭਾਇ ॥ ਤਰਨ ਸੁ ਤਾਰਨ ਤੇ ਸਿਖ ਆਏ ॥ ੨੩ ॥ ਹੇ ਗੁਰ ਸਰ ਪੂਰ ਤਿਆਰ ਭਯੋ ਹੈ ॥ ਬਰਖਾ ਤੇ ਜਲ ਪੂਰ ਥਯੋ ਹੈ ॥ ਸੁਨ ਕਰ ਸ੍ਰੀ ਗੁਰ ਹਰਖ ਬਢਾਇ ॥ ਚਲ ਕਰ ਤਰਨ ਸੁ ਤਾਰਨ ਆਇ ॥ ੨੪ ॥ ਚੇਤ ਪੱਖ ਦੀ ਚੌਦਹਿੰ ਰਾਤ ॥ [2]ਮਜੇ ਉਮੱਸਜਾ ਭੀ ਪਰਭਾਤ ॥ ਕਰ ਪ੍ਰਸਾਦਿ ਬਹੁ ਯੱਗ ਕਰਾਯੋ ॥ ਅਧਕ ਮਹਾਤਮ ਨਿਜ ਮੁਖ ਗਾਯੋ ॥ ੨੫ ॥ ਇਸ ਕੇ ਮੱਜੇ ਲਹਿੰ ਫਲ [3]ਚਾਰ ॥ ਕੁਸ਼ਟੀ ਭੀ ਪਾਵਹਿੰ ਸੁਖ ਸਾਰ ॥ ਅਸ ਬਿਧ ਕਰ ਸ੍ਰੀ ਕਰਨਾ ਧਾਮੂ ॥ ਪੁਰ ਕਰਤਾਰ ਆਇ ਅਭਿਰਾਮੂ ॥ ੨੬ ॥ ਸਭ ਬਿਧ ਤਿਆਰ ਭਯੋ ਸ਼ੁਭ ਹੇਰਾ ॥ ਬੀਤਯੋ ਚੇਤ ਮਾਸ ਤਿਸ ਬੇਰਾ ॥ ਸੰਗਤ ਚਤੁ ਦਿਸ਼ਾ ਕੀ ਆਈ ॥ ਕਰ ਗੁਰ ਦਰਸ ਕਾਮਨਾ ਪਾਈ ॥ ੨੭ ॥ ਮਾਸ [4]ਮੇਖ ਕੀ ਭਲ ਸਕਰਾਂਦ ॥ ਕਰੀ ਚੱਠ ਸਿੱਖਨ ਅਹਿਲਾਦ ॥ ਕਿਤਕ ਦਿਵਸ ਬਸ ਤਹਿ ਤੇ ਚਲੇ ॥ ਨਨਕਾਣੇ ਕੀ

---

੧ ਖੂਹੀ। ੨ ਉਮਸਯਾ ਦਾ ਇਸ਼ਨਾਨ। ੩ ਧਰਮ ਅਰਥ ਕਾਮ ਮੋਖ ਪੁਰਾਤਨ ਗੁਰੂ ਘਰ ਵਿਚ ਜਨਮ ਪਦਾਰਥ, ਗਿਆਨ ਪਦਾਰਥ, ਪ੍ਰੇਮ ਪਦਾਰਥ, ਨਾਮ ਪਦਾਰਥ। ੪ ਵੈਸਾਖ ਦਾ ਮਹੀਨਾ।

ਯਾਤ੍ਰਾ ਭਲੇ ॥ ੨੮ ॥ ਬਾਰਠ ਪਿੰਡ ਆਏ ਗੁਰ ਪੂਰੇ ॥ ਸਿਰੀ ਚੰਦ ਕੇ ਦਰਸ਼ਨ ਰੂਰੇ ॥ ਮਿਲੇ ਪਰਸ ਪਰ ਮੋਦ ਬਢਾਇ॥ਬਿਦਾ ਭਏ ਪੁਨ ਗੁਰ ਸੁਖਦਾਇ ॥ ੨੯ ॥ ਮਗ ਮਹਿੰ ਜੀਵ ਅਨੇਕ ਉਧਾਰੇ ॥ ਆਇ ਪਿੰਡ ਸੋ [1]ਮਦਰ ਉਦਾਰੇ ॥ ਤਿਹ ਇਕ ਸੰਤ [2]ਗੁੰਦਾਹਾ ਭਾਈ ॥ਕੀਨ ਸੇਵ ਗੁਰ ਕੀ ਸੁਖਦਾਈ ॥ ੩੦ ॥ ਹੁਤੋ ਸੁ ਰੋਗ ਹਜੀਰਨ ਕੇਰਾ ॥ ਤਿਸ ਤੇ ਹੁਤੋ ਸੁ ਦੁਖੀ ਬਡੇਰਾ ॥ ਗੁਰ [3]ਪਨਹੀ ਪਾਹੀ ਗਰ ਮਾਹਿ ॥ ਸਗਰੋ ਰੋਗ ਨਸ਼ਟ ਭਾ ਤਾਹਿ ॥ ੩੧ ॥ ਪਿਖ ਗੁਰ ਸ਼ਰਧਾ ਤਿਸੇ ਭਲੇਰੀ ॥ ਅਸ ਵਰ ਦੀਨ ਤਬੈ ਬਿਨ ਦੇਰੀ ॥ ਇਹ ਪਨਹੀ ਅਬ ਤੁਮ ਢਿਗ ਰਹੈ ॥ ਲਖੋ ਹੰਜੀਰ [4]ਰੁਜੀ ਜੋ ਅਹੈ ॥ ੩੨ ॥ ਤਿਸ ਕੇ [5]ਬ੍ਰਿਣ ਪਰ ਏਹੁ ਛੁਵਾਵੈ ॥ ਤਾਤ ਕਾਲ ਤਿਸ ਕਸ਼ਟ ਮਿਟਾਵੈ ॥ ਅਸ ਬਰ ਦੇ ਗੇ ਜੰਬਰ ਗ੍ਰਾਮ॥ ਸੰਗਤ ਕੀਨੀ ਸੇਵ ਭਿਰਾਮ ॥੩੩॥ ਸੰਤੂ ਨਾਮ ਚੌਪੜਾ ਤਹਾਂ ॥ ਕੁਸ਼ਟ ਰੋਗ ਤੇ ਦੀਨ ਸੁ ਮਹਾਂ ॥ ਆਯੋ ਗੁਰ ਢਿਗ ਬਿਨੈ ਉਚਾਰੀ ॥ ਸ੍ਰੀ ਸਤਿਗੁਰ ਨਿਜ ਬਿਰਦ ਸੰਭਾਰੀ ॥ ੩੪॥ ਬੈਠ ਹੁਤੇ ਜਿਸ ਮੰਦਰ ਮਾਹਿ ॥ਥੰਭੇ ਹੁਤੇ ਦੋਇ ਤਿਹ ਥਾਹਿ ॥ ਕਹਿਤ ਭਏ ਹੇ ਸੰਤੂ ਭਾਈ ॥ ਇਨ ਥੰਭਨ ਕੇ ਗਲ ਲਗ ਜਾਈ ॥ ੩੫ ॥ ਏਕ ਪੱਖ ਨਿਤ ਇਨ ਗਲ ਲਾਗੇ ॥ ਤੇਰੋ ਕੁਸ਼ਟ ਸਭੈ ਜਾਇ ਤਾਗੇ ॥ ਅਪਰ ਜੋਊ ਇਨ ਸੰਗ ਲਗਾਵੈ ॥ ਕੁਸ਼ਟ ਦੋਖ ਤਿਸ ਕੋ ਨਿਵਰਾਵੈ ॥ ੩੬ ॥ ਸੰਤੂ ਕੀਨੋ ਤਿਸੀ ਪ੍ਰਕਾਰਾ ॥ ਰੋਗ ਕੁਸ਼ਟ ਕਾ ਸਕਲ ਨਿਵਾਰਾ ॥ ਤਿਸ ਥਲ ਧਰਮਸਾਲ ਬਨਵਾਈ ॥ ਦੂਖ ਨਿਵਾਰਨ ਨਾਮ ਕਹਾਈ ॥ ੩੭ ॥ ਇਸ ਬਿਧ ਅਨਕ ਨਰਨ [6]ਰੁਜ ਹਾਨੇ ॥ ਆਇ ਦਰਸ ਕੀਨਸ ਨਨਕਾਨੇ ॥ ਰੌੜ ਮਾਹਿੰ ਸ਼ੁਭ ਬਾਗ ਲਗਾਏ ॥ ਸੁਧਾ ਸਰੋਵਰ ਪੁਨ ਚਲ ਆਏ ॥ ੩੮ ॥

---

੧ ਮਦਰੀ ਪਿੰਡ ਹੈ। ੨ ਨਾਮ ਹੈ। ੩ ਜੁਤੀ। ੪ ਰੋਗ। ੫ ਫੋੜਾ। ੬ ਰੋਗ।

ਇਤਿ ਸ੍ਰੀ ਗੁਰ ਪ੍ਰਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਤਰਨ ਤਾਰਨ ਔ ਕਰਤਾਰ ਪੁਰ ਬਸਾਵਨ ਪ੍ਰਸੰਗ ਬਰਨਨੰ ਨਾਮ ਤੇਤੀਸਮੋਂ ਮੰਦਰਹਿ ॥ ੩੧ ॥

ਦੋਹਿਰਾ ॥ ਸ੍ਰੀ ਪੰਚਮ ਪਾਤਸ਼ਾਹਿ ਜੀ ਪਰ ਉਪਕਾਰਨ ਧਾਮ ॥
ਸੁਤ ਸ੍ਰੀ ਹਰਿਗੋਬਿੰਦ ਜੀ ਜਿਨ ਸ਼ੋਭਾ ਅਭਿਰਾਮ ॥ ੧ ॥

ਚੌਪਈ ॥ [1]ਬੈ ਕਿਸੋਰ ਹ੍ਵੈ ਹੈ ਅਸਵਾਰਾ ॥ ਖੇਲੈਂ ਬਨ ਮਹਿੰ ਜਾਹਿੰ ਸ਼ਿਕਾਰਾ ॥ ਸ਼ਸਤ੍ਰਨ ਕੋ ਅਭਜਾਸ ਕਰੰਤੇ ॥ [2]ਨਾਹਰ ਆਦਿ ਘੇਰ [3]ਨਿਬਰੰਤੇ ॥ ੨ ॥ ਸਿੱਖ ਸੁਤਨ ਕੌ ਸਾਥ ਲਜਾਵੈਂ ॥ ਸ਼ਸਤ੍ਰਨ ਕੌ ਅਭਜਾਸ ਕਰਾਵੈਂ ॥ ਜੋ ਸੁੰਦਰ ਸੂਰਾ ਮਨ ਭਾਵੈ ॥ ਦੇਹਿੰ [4]ਰੁਜੀਨਾ ਪਾਸ ਰਖਾਵੈਂ ॥ ੩ ॥ ਭਾਵਿੱਖਜਤ ਜੋ ਕਰਨੇ ਕਾਜ ॥ ਤਿਸ ਹਿਤ ਤਯਾਰ ਸੁ ਕਰੈਂ ਸਮਾਜ ॥ ਐਸੇ ਸੁਤ ਗੁਰ ਹਰਿਗੋਬਿੰਦ ॥ ਸੁਨਹੁ ਕਥਾ ਅਰਜਨ ਬਖਸਿੰਦ ॥ ੪ ॥

ਦੋਹਿਰਾ ॥ ਸ੍ਰੀ ਸਤਿਗੁਰ ਇਕ ਦਿਨ ਥਿਰੇ ਸੰਗਤ ਦਰਸਤ ਆਇ ॥
ਸਿੱਖ ਤਿਲੋਕਾ ਨਾਮ ਜਿਸ ਚਰਨ ਕਮਲ ਸਿਰ ਨਾਇ ॥ ੫ ॥

ਚੌਪਈ ॥ ਹਾਥ ਜੋਰ ਤਿਨ ਅਰਜ ਗੁਜਾਰੀ ॥ ਮੈਂ ਆਯੋ ਪ੍ਰਭ ਸ਼ਰਨ ਤੁਮਾਰੀ ॥ ਜਿਸ ਤੇ ਮੋਰ ਹੋਇ ਕਲਜਾਨ ॥ ਜੁਗ ਲੋਕਨ ਮੈਂ ਅਨਦ ਮਹਾਨ ॥ ੬ ॥ ਅਸ ਮੁਝ ਕੋ ਦੀਜੈ ਉਪਦੇਸ਼ ॥ ਸੁਨਤ ਕਮਾਵਤ ਨਾਸਹਿ ਕਲੇਸ਼ ॥ ਸੁਨ ਸਤਗੁਰ ਕਰ ਦਯਾ ਸੁਨਾਈ ॥ ਸੱਤਿਨਾਮ ਸੋਂ ਕਰ ਲਿਵ ਲਾਈ ॥ ੭ ॥ ਊਠਤ ਬੈਠਤ ਆਵਤ ਜਾਤੇ ॥ ਨਹਿੰ ਸਿਮਰਨ ਤਿਆਗਹੁ ਦਿਨ ਰਾਤੇ ॥ ਪਰਮੇਸਰ ਭਾਨੇ ਕੋ ਮਾਨ ॥ ਹਰਖਹੁ ਭਲੀ ਕਰੈ ਜਿਮ ਜਾਨ ॥ ੮ ॥ ਦੋਸ ਅਰੋਪਹੁ ਕੋਇ ਨ ਪ੍ਰਭ ਮੈਂ ॥ ਜੋ ਬਜਾਪਕ ਨਭ ਕੀ ਸਮ ਸਭ ਮੈਂ ॥ ਤਨ ਹੰਤਾ ਕੋ ਤਜ ਅਭਜਾਸ ॥

1 ਪੰਦਰਾਂ ਸੋਲ੍ਹਾਂ ਸਾਲ ਦੀ ਉਮਰਾ। 2 ਸ਼ੇਰ। 3 ਨਿਬੇੜਦੇ ਹਨ। 4 ਰੋਜ਼ ਦੀ।

ਸਨੈ ਸਨੈ ਲਖ ਰੂਪ ਪ੍ਰਕਾਸ ॥ ੯ ॥ ਰਹੁ ਅਹਿੰਸ ਸਭ ਪਰ ਕਰ ਦਯਾ ॥ ਕਿਸ ਕੋ ਨਾਹਿੰ ਦੁਖਾਵਹੁ ਹਿਯਾ ॥ ਜਥਾ ਲਾਭ ਕੀਜੈ ਸੰਤੋਸਾ ॥ ਤਜੋ ਬਿਕਾਰ ਸਾਦ ਜੇ ਰੋਸਾ ॥ ੧੦ ॥ ਇਮ ਸਤਿਗੁਰ ਤੇ ਲੇ ਉਪਦੇਸ ॥ ਗਮਨਯੋ ਗ਼ਜ਼ਨੀ ਅਪਨੇ ਦੇਸ ॥ ਮੁਗ਼ਲ ਚਾਕਰੀ ਤਹਾਂ ਕਰੰਤਾ ॥ ਵਹਿਰ ਅਰੂਢੇ ਸੰਗ ਰਹੰਤਾ । ੧੧ ॥ ਲੇਤ [1]ਰਜਤਪਨ ਨਿਤ ਪੰਚਾਸ ॥ [2]ਆਯੁਧ ਕਰੇ ਰਹਿਤ ਤਿਸ ਪਾਸ ॥ ਚੜਯੋ ਮੁਗਲ ਇੱਕ ਦਿਵਸ ਸ਼ਿਕਾਰ ॥ ਸੰਗ ਤਿਲੋਕਾ ਅਸ ਅਸਵਾਰ ॥ ੧੨ ਮੁਗਲ ਅਗਾਰੀ ਮਿਰਗ ਪਲਾਈ ॥ ਪੀਛੇ ਲਾਗੇ [3]ਤੁਰੰਗ ਧਵਾਈ ॥ ਜਬਹੁ ਤਿਲੋਕੇ ਕੀਨ ਸੁ ਨੇਰਾ ॥ ਘੋਰਾ ਮਿਲਯੋ ਨਿਕਟ ਤਬ ਹੇਰਾ ॥ ੧੩॥ ਖੈਂਚ ਖੜਗ ਕੋ ਤਾਂ ਪਰ ਝਾਰਾ ॥ [4]ਮ੍ਰਿਗਨੀ ਗਰਭ [5]ਦੁਧਾ ਕਰ ਡਾਰਾ ॥ ਜੁਗ [6]ਅਰਭਕ ਬਿਚ ਤੇ ਗਿਰ ਪਰੇ ॥ ਕਿਤਕ ਕਾਲ ਮਹਿੰ ਤਰਫਤ ਮਰੇ ॥ ੧੪ ॥ ਦੇਖ ਤਿਲੋਕੇ ਕਰਨਾ ਠਾਨੀ ॥ [7]ਧਿਕ ਧਿਕ ਅਪਨੇ ਕਰਮ ਬਖਾਨੀ ॥ ਐਸੋ ਪਾਪ ਅਚਾਨਕ ਲਯੋ ॥ ਇਕ ਕੇ ਹਤੇ ਤੀਨ ਮਰ ਗਯੋ ॥ ੧੫ ॥ ਗੁਰ ਉਪਦੇਸ਼ ਕਰਯੋ ਤਬ ਸਿਮਰਨ ॥ ਦਯਾ ਕਰੋ ਨਹਿੰ ਹਨੋ ਜੀਵ ਗਨ॥ ਸੋ ਮੂਝ ਤੇ ਨਹਿੰ ਗਯੋ ਕਮਾਯੋ ॥ ਯਾਂਤੇ ਦੋਸ ਅਧਕ ਮੈਂ ਪਾਯੋ ॥ ੧੬ ॥ ਸ਼ਸਤ੍ਰ ਪਾਸ ਤੇ ਅਘ ਹੁਇ ਆਵੈ ॥ ਤਜਾਗਨ ਕਰੋਂ ਨ ਪੁਨ ਕੋ ਘਾਵੈ ॥ ਚਿਤ ਬਿਚਾਰ ਤਰਵਾਰ ਹਟਾਈ ॥ ਤੇਗ [9]ਕਾਠ ਕੀ ਕਰ ਗਰ ਪਾਈ ॥ ੧੭ ॥ ਕਿਤਕ ਦਿਵਸ ਗਰ ਰਾਖੀ ਸੋਈ ॥ ਹੁਤੇ ਤਲੋਕੇ ਕੋ [10]ਰਿਪ ਕੋਈ ॥ ਤਿਸ ਨੇ ਸਕਲ ਭੇਦ ਕੋ ਪਾਇ ॥ ਚੁਗਲੀ ਕਰੀ ਮੁਗ਼ਲ ਢਿਗ ਜਾਇ ॥ ੧੯ ॥ ਕਹੈ ਤਿਲੋਕਾ ਬਡੋ ਸਿਪਾਹੀ ॥ ਤੇਗ ਕਾਠ ਕੀ ਰਾਖਤ ਪਾਹੀ ॥ ਲੋਹ ਮੂਠ ਊਪਰ ਦਿਖਰਾਈ ॥

੧ ਰੁਪੈ । ੨ ਸ਼ਸਤ੍ਰ । ੩ ਘੋੜਾ । ੪ ਹਰਨੀ । ੫ ਦੋ ਟੁਕੜੇ । ੬ ਦੋ ਬਚੇ । ੭ ਧ੍ਰਿਗਾ ਕਾਰ ਹੀ ਧ੍ਰਿਗਾ ਕਾਰ ਆਪਣੇ ਆਪ ਨੂੰ ਕਥਨ ਕਰਦਾ ਹੈ । ੮ ਆਪ। ੯ ਲਕੜ ਦੀ। ੧੦ ਵੈਰੀ ਨੇ ।

ਲਹੈ ਰੁਜ਼ੀਨਾ ਕਰ ਚਤਰਾਈ ॥ ੧੯ ॥ ਸੁਨ ਨ੍ਰਿਪ ਨੇ ਨਹਿੰ ਮਾਨੀ ਬਾਨੀ॥ ਸੂਰ ਤਿਲੋਕਾ ਅਹੈ ਮਹਾਨੀ ॥ ਮੈਂ ਸਾਦਰ ਰਾਖਯੋ ਦੇਖਨ ਕੋ ॥ ਜਾਨੋਂ ਕਾਜ ਕਰੈ ਬਡ [1]ਰਨ ਕੋ ॥ ੨੦ ॥ ਪੁਨਹਿ ਸ਼ਾਹਿ ਸੰਗ ਚੁਗਲ ਉਚਾਰੈ ॥ ਆਪ ਸਭਾ ਲਾਵਹੁ ਇਕ ਬਾਰੈ ॥ ਤਬਹਿ ਅਚਾਨਕ ਲਿਹੁ ਨਿਕਸਾਈ ॥ ਦੇਖੀ ਪਰੈ ਹੋਇ ਜਸ ਪਾਈ ॥ ੨੧॥ ਜੇਕਰ ਤੇਗ ਕਾਠ ਕੀ ਹੋਇ ॥ ਦੇਹੁ ਨ ਦਰਬ ਬਿਨੌਕਰ ਸੋਇ॥ ਹੋਇ ਜਿ ਲੋਹਾ ਖੜਗ ਪ੍ਰਕਾਸ ॥ [2]ਤੌ ਲਿਹੁ ਦੰਡ ਜੁ ਹੁਇ ਮਮ ਪਾਸ ॥ ੨੨ ॥ ਸੁਨਤ ਮੁਗ਼ਲ ਕੈ ਸੰਸਾ ਭਯੋ॥ ਸਕਲ ਦਿਵਾਨ ਲਾਇ ਨਿਜ ਦਯੋ ॥ ਖੜਗ [3]ਸਿਪਰ ਧਰ ਬ੍ਰਿੰਦ ਸਿਪਾਈ॥ ਬੈਠੇ ਸਹਿਤ ਤਿਲੋਕੇ ਆਈ ॥ ੨੩ ॥ ਨਹੀ ਨਿਰਾਦਰ ਇਸ ਕੋ ਹੋਇ ॥ ਰਿਦੈ ਬਿਚਾਰ ਸ਼ਾਹ ਕੀਅ ਸੋਇ ॥ ਪ੍ਰਥਮ ਖੜਗ ਨਿਜ ਖੈਂਚ ਦਿਖਾਯੋ ॥ ਪੁਨ ਦੂਸਰ ਕੈ ਕਰ ਨਿਕਸਾਯੋ॥ ੨੪ ॥ ਪੁਨਹੁ ਕਹੀ ਸਭ [4]ਸੁਭਟ ਕ੍ਰਿਪਾਨ ॥ ਕਰਹੁ ਦਿਖਾਵਨ ਅਲਪ ਮਹਾਨ ॥ ਸੁਨਤ ਮੁਗ਼ਲ ਤੇ ਡਰਯੋ ਤਿਲੋਕੇ ॥ ਦਹੈਂ ਦੰਡ ਮਮ ਖੱਗਜ ਬਿਲੋਕੇ ॥ ੨੫ ॥ ਤਬ ਸਤਿਗੁਰ ਉਰ ਸਿਮਰਨ ਕਰੇ ॥ ਮੈਂ ਉਪਦੇਸ ਆਪ ਕੋ ਧਰੇ ॥ ਰਹੌਂ ਅਹਿੰਸ ਤਜੀ ਤਰਵਾਰ॥ਉਘਰਹਿ ਪਰਦਾ ਸਭਾ ਮਝਾਰ॥੨੬ ॥ਅਬ ਮੇਰੀ ਤੁਮ ਕਰਹੁ ਸਹਾਈ ॥ ਜਥਾ ਦ੍ਰੋਪਤੀ ਲਾਜ ਰਖਾਈ ॥ ਪਰਦਾ ਸਭਾ ਬਿਖੈ ਤਿਸ ਰਾਖਾ ॥ ਪੁਰੀ ਨ ਦੁਸ਼ਟਨ ਕੀ ਅਭਲਾਖਾ ॥੨੭॥ ਤਿਮ ਮੇਰੀ ਅਬ ਲਾਜ ਰਖੀਜੈ ॥ ਸਭਾ ਬਿਖੈ ਕਰ ਖੜਗ ਦਿਖੀਜੈ ॥ ਨਾਹਿ ਤ ਹੇਰਹਿ ਕਾਠ ਕ੍ਰਿਪਾਨ ॥ ਕਰੇ ਮੁਗ਼ਲ ਤਬ ਮੇਰੀ ਹਾਨ ॥ ੨੮ ॥ ਮਨ ਹੀ ਮਨਹਿ ਮਨਾਵਤ ਗੁਰ ਕੋ ॥ [5]ਡਹਿਲ ਰਹਯੋ ਨਹਿੰ ਧੀਰਜ ਉਰ ਕੋ ॥ ਤਬ ਸਤਿਗੁਰ ਨਿਜ ਦਾਸ ਬਿਚਾਰਾ ॥ ਭਏ

੧ ਜੁਧ ਵਿਚ। ੨ਮੇਰੇ ਪਾਸੋਂ ਡੰਡ ਲੈਣਾ ਕਰੋ। ੩ ਢਾਲ। ੪ ਸੂਰਮਿਆਂ। ੫ ਕੰਬ ਗਿਆ ॥

ਸਹਾਇਕ ਲਾਇ ਨ ਬਾਰਾ ॥ ੨੯ ॥ ਜਬ ਸਭ ਕੇ ਇਮ ਖੜਗ [1]ਬਿਲੋਕੇ ॥ ਕਹਯੋ ਸ਼ਾਹੁ ਦਿਖਰਾਹੁ ਤਿਲੋਕੇ ॥ ਕਿਸ ਪ੍ਰਕਾਰ ਕੋ ਰਾਖਤ ਪਾਸ ॥ ਕੋ [2]ਤਕਮਾ ਕਰ ਹੈ [3]ਨਿਰਜਾਸ ॥ ੩੦ ॥ ਕਹਯੋ ਤਿਲੋਕੇ ਤਕਮਾ ਗੁਰ ਕੋ ॥ ਮੋਰ ਖੜਗ ਪਰ ਨਹੀਂ ਅਪਰ ਕੋ ॥ ਜਸ ਸਤਿਗੁਰ ਨੈ ਦੀਨਸ ਮੋਹੀ ॥ ਵਹਿਰ ਨਿਕਾਸ ਦਿਖਾਵੋਂ ਤੋਹੀ ॥ ੩੧ ॥ ਵਾਹਿਗੁਰੂ ਕਹਿ ਖੈਂਚ ਨਿਕਾਰਾ ॥ ਨਿਕਸੇ ਭਯੋ ਪ੍ਰਕਾਸ ਉਦਾਰਾ ॥ ਅਸ ਤੀਖਨ ਧਾਰਾ ਅਸ ਕੇਰੀ ॥ ਨਹੀਂ ਅਪਰ ਕੇ ਇਸ ਬਿਧ ਹੇਰੀ॥੩੨॥ ਹੇਰਤ ਹਰਖਯੋ ਮੁ.ਗਲ ਬਿਸਾਲਾ ॥ ਦੁਗਨਾ [4]ਰੋਜ਼ ਕਰਯੋ ਤਿਸ ਕਾਲਾ ॥ ਦੰਡ ਦਿਯੋ ਤਿਸ ਚੁ.ਗਲ ਉਦਾਰਾ ॥ ਗੁਰ ਸਿਖ ਦੋਖੀ ਕੇਸ ਨਿਕਾਰਾ ॥ ੩੩ ॥ ਅਤ ਸਰਧਾ ਸਿਖ ਧਰ ਗੁਰ ਮਾਹੀ ॥ ਕੇਤਕ ਦਿਨ ਆਯੋ ਪਗ ਪਾਹੀ ॥ ਧੰਨ ਧੰਨ ਕਹਿ ਚਰਨੀ ਪਰਯੋ ॥ ਪੁਨਹਿ ਪ੍ਰਸੰਗ ਸੁਨਾਵਨ ਕਰਯੋ ॥ ੩੪ ॥ ਸੁਨਤ ਸਭਾ ਮਹਿ ਸਤਗੁਰ ਕਹਯੋ ॥ ਦਯਾ ਕਰਨ ਪ੍ਰਨ ਤਹਿ ਨਿਰਬਹਯੋ ॥ ਕਯੋਂ ਨ ਹੋਇ ਤਬ ਗੁਰੂ ਸਹਾਈ ॥ ਗੁਰ ਬਾਨੀ ਮਨ ਮਾਨ ਕਮਾਈ॥੩੫॥ ਸਿੱਖ ਕਟਾਰੂ ਕਾਬਲ ਮਾਹੀ ॥ ਕਰੇ ਜੀਵਕਾ ਨਿਜ ਧੜਵਾਹੀ ॥ ਗੁਰ ਗੁਰ ਜਪਹਿ ਨ ਤੋਲੇ ਘਾਟ॥ ਏਕ [5]ਬਨਕ ਤੇ ਲੀਨਸ [6]ਬਾਟ ॥ ੩੬ ॥ ਪੈਸੇ ਪੰਚ ਘਾਟ ਸੋ ਅਹਾ ॥ ਨਹੀਂ ਕਟਾਰੂ ਉਰ ਮੈਂ ਲਹਾ ॥ ਤੋਲ ਦੀਨ ਇਕ ਸੌਂ ਤਿਸ ਨਾਲ ॥ ਤਿਨ ਘਰ ਤੋਲਯੋ ਦੇਖ ਹਵਾਲ ॥ ੩੭ ॥ ਕੋਟਵਾਲ ਸੋਂ ਕੀਨ ਪੁਕਾਰੂ ॥ ਘਾਟ ਦਿਹੈ ਜੋ ਅਹੈ ਕਟਾਰੂ ॥ ਸੁਨ ਸੂਬੇ [7]ਰਿਸ ਕਰ ਬੁਲਵਾਯੋ ॥ ਤੋਲਨ ਸਹਿਤ ਪਕਰ ਕਰ ਲਿਆਯੋ ॥ ੩੮ ॥ ਡਰਤ ਕਟਾਰੂ ਗੁਰ ਸਿਮਰਾਏ ॥ ਮੈਂ ਅਜਾਨ ਅਬ ਕਰੋ ਸਹਾਇ ॥ ਇਤ ਸਤਿਗੁਰ ਬਡ ਸਭਾ

੧ ਦੇਖੇ। ੨ ਇਨਾਮ ਵਾ ਤਗਮਾਂ। ੩ ਨਿਰਨੇ ਕਰਕੇ। ੪ ਦੂਣੀ ਤਨਖਾਹ ਰੋਜ਼ ਕਰ ਦਿਤੀ। ੫ ਬਾਣੀਆਂ ਪਾਸੋਂ। ੬ ਵਟੇ। ੭ ਕਰੋਧਵਾਨ ਹੋ ਕੇ।

ਮਝਾਰੀ ॥ ਬੈਠੇ ਦਰਸਤ ਹੈਂ ਨਰ ਨਾਰੀ ॥ ੩੯ ॥ ਇਕ ਸਿਖ ਪੈਸੇ ਪੰਚ ਚਢਾਇ ॥ ਧਰ ਕਰ ਪਰ ਡੌਲਤ ਲੇ [1] ਦਾਇੰ ॥ ਪੁਨਹੁ [2]ਬਾਮ ਕਰ ਪਰ ਧਰ ਤੋਲੇ ॥ ਭਏ ਕਟਾਰੂ ਪੂਰੇ ਤੋਲੇ ॥ ੪੦ ॥ ਪੂਰਾ ਬਾਟ ਜੁ ਸੂਬੇ ਲਹਯੋ ॥ ਭਯੋ ਪ੍ਰਸੰਨ ਚੁਗੱਲ ਝੂਠੱਯੋ ॥ ਭਾਈ ਕਟਾਰੂ [3]ਕੋਸ਼ਪ ਕੀਨ ॥ ਕ੍ਰਿਪਾ ਗੁਰਨ ਤੇ ਅਸ ਪਦ ਲੀਨ ॥ ੪੧॥ ਕਿਤਕ ਮਾਸ ਬੀਤੇ ਤਬ ਆਯੋ ॥ ਗੁਰ ਦਰਸਨ ਕਰ ਸੀਸ ਨਿਵਾਯੋ ॥ ਪੁਨ ਨਿਜ ਸਭ ਪ੍ਰਸੰਗ ਸੁਨਾਯੋ ॥ ਸੁਨ ਸਭ ਸਿੱਖਨ ਸੀਸ ਝੁਕਾਯੋ ॥੪੨॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਭਾਈ ਤਿਲੋਕੇ ਔ ਕਟਾਰੂ ਪ੍ਰਸੰਗ ਬਰਨਨੰ ਨਾਮ ਚੌਤੀਸਮੋਂ ਮੰਦਰਹਿ॥੩੪॥

ਦੋਹਿਰਾ ॥ ਸ੍ਰੀ ਸਤਿਗੁਰ ਕੋ ਸਿੱਖ ਇਕ ਮਾਧੋ ਦਾਸ ਸੁਜਾਨ ॥
ਗਯੋ ਨਗਰ ਕਸ਼ਮੀਰ ਮਹਿੰ ਰਚ ਧਰਮਸਾਲ ਮਹਾਨ ॥ ੧ ॥

ਚੌਪਈ॥ਸਾਧ ਸੰਗ ਨਿਸ [4]ਬਾਸਰ ਕਰੈ ॥ ਧਿਆਨ ਸਤਿਗੁਰੂ ਚਰਨਨ ਧਰੈ ॥ ਬਾਲਕ ਇਕ ਭਾ ਪ੍ਰੇਮੀ ਮਹਾ ॥ ਸਾਧ ਸੰਤ ਸੇਵਾ ਹਿਤ ਲਹਾ ॥ ੨ ॥ ਇਕ ਨਿਸ ਚੋਰਨ ਚੋਰੀ ਕੀਨ ॥ ਰਖਵਾਰਨ ਤਿਨ ਪਾਛਾ ਲੀਨ ॥ ਭਾਗ ਗਏ ਕਿਤ ਲੋਪ ਸੁ ਥਾਇ ॥ਬਾਲਕ ਸੁ ਆਵਤ ਦਿਖ ਪਾਇ ॥ ੩॥ ਗਹਿ ਬਾਂਧਯੋ ਤਹਿ ਕੋ ਤਤਕਾਲ ॥ ਦਿਵਸ ਚਢੈ ਨ੍ਰਿਪ ਢਿਗ ਲੇ ਨਾਲ ॥ ਕਰ ਹਾਜਰ ਕਹਿ ਚੋਰ ਸੁਨਾਯੋ ॥ ਕਹਿ ਬਾਲਕ ਮੈਂ ਚੋਰ ਨ ਆਹਯੋ ॥ ੪ ॥ ਹਰੀ ਦਾਸ ਮਮ ਨਾਮ ਲਖੀਜੈ। ਰਾਮ ਸ਼ਰਨ ਕਾ ਪੁਤ੍ਰ ਜਨੀਜੈ ॥ ਮਾਧੋ ਦਾਸ ਡੇਰੇ ਤੇ ਆਯੋ ॥ ਮਾਰਗ ਮਹਿੰ ਇਨ ਪਕੜ ਬੰਧਾਯੋ ॥ ੫ ॥ ਸੁਨ ਨ੍ਰਿਪ ਰਾਮ ਸ਼ਰਨ ਬੁਲਵਾਯੋ ॥ ਪੂਛਯੋ ਨ੍ਰਿਪ ਤਿਨ ਐਸ ਸੁਨਾਯੋ ॥ ਅਹੈ ਪੁਤ੍ਰ ਮੇਰੋ ਇਹੁ ਸਹੀ ॥ ਇਸਕੇ ਕਰਤਬ ਜਾਨੋਂ ਨਹੀਂ ॥ ੬ ॥ ਘਰ ਕੋ ਕਾਜ ਨ ਕਛ ਇਹੁ ਕਰੈ ॥ [5]ਪਟਿਅਨ ਕੀ

੧ ਸਜਾ। ੨ ਖਬਾ। ੩ ਖਜ਼ਾਨਾ। ੪ ਰਾਤ ਦਿਨ। ੫ ਫਕੀਰਾਂ ਦੀ ਸੰਗਤ।

ਸੰਗਤ ਮਹਿੰ ਫਿਰੈ ॥ ਤਾਂ ਤੇ ਜੋ ਚਾਹੈ ਸਿਰਕਾਰ ॥ ਸਜਾ ਦਹੇ ਹਮ ਨਹਿੰ ਦਿਰਕਾਰ ॥ ੭ ॥ ਸੁਨ ਨ੍ਰਿਪ ਹੁਕਮ ਸੁ ਸੂਲੀ ਦੀਨ ॥ਪਕਰ ਜਲਾਦਨ ਆਗੇ ਕੀਨ ॥ ਮਾਧੋ ਦਾਸ ਕੋ ਕਿਨ ਸੁਧ ਦਈ ॥ ਆਵਤ ਭਾ ਸੂਲੀ ਪਿਖ ਲਈ ॥ ੮ ॥ ਹਰੀ ਦਾਸ ਕੋ ਦੇਹਨ ਚਾਯੋ ॥ ਮਾਧੋ ਦਾਸ ਗੁਰ ਯਾਦ ਕਰਾਯੋ ॥ ਹੇ ਗੁਰ ਦਾਸਨ ਕੇ ਰਖ ਵਾਰੇ ॥ ਅਬ ਇਹੁ ਬਾਰਕ ਲੇਹੁ ਉਬਾਰੇ ॥ ੯ ॥ ਇਕ ਮਨ ਹੁਇ ਜਬ ਬਿਨਤੀ ਕੀਨ ॥ ਅੰਤਰਜਾਮੀ ਸਭ ਗਤ ਲੀਨ ॥ ਸੂਲੀ ਕੇਰ ਜੁ [2]ਖੰਭਾ ਅਹੈ॥ ਹਰਾ ਭਯੋ ਸਭ ਦੇਖਤ ਅਹੈ ॥ ੧੦ ॥ ਸਿਖ ਅਸ ਕੌਤਕ ਨ੍ਰਿਪ ਯੁਤ ਸਾਰੇ ॥ ਪਰੇ ਆਨ ਮਾਧੋ ਸਰਨਾਰੇ ॥ ਕਹਿ ਮਾਧੋ ਜੇ ਸੁਖ ਕੋ ਚਾਹੋ ॥ ਸ੍ਰੀ ਪੰਚਮ ਗੁਰ ਪਗ ਲਪਟਾਹੋ ॥ ੧੧ ॥ ਪ੍ਰੇਮ ਬਧਯੋ ਸਭ ਕੇ ਗੁਰ ਕੇਰਾ ॥ ਮਾਧੋ ਦਾਸ ਸੰਗ ਭੇ ਬਿਨ ਬੇਰਾ ॥ ਨ੍ਰਿਪ ਯੁਤ ਆਏ ਗੁਰ ਦਰਬਾਰ ॥ ਪਿਖ ਦਰਸਨ ਹੋਵੈਂ ਬਲਿਹਾਰ ॥ ੧੨ ॥ ਮਾਧੋ ਦਾਸ ਹਰੀ ਜੋ ਦਾਸੰ ॥ ਨ੍ਰਿਪ ਯੁਤ ਪਗ ਬੰਦੇ ਸੁਖ ਰਾਸੰ ॥ ਸਭ ਬਿਧ ਜਾਨ ਗੁਰੂ ਕਰਤਾਰਾ ॥ ਸ੍ਰੀ ਮੁਖ ਤੇ ਅਸ ਸ਼ਬਦ ਉਚਾਰਾ ॥ ੧੩ ॥

ਸ੍ਰੀ ਮੁਖ ਵਾਕ ॥ ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥

ਚੌਪਈ ॥ ਮਾਧੋ ਦਾਸ ਤਬ ਸਭ ਪ੍ਰਸੰਗ ॥ ਕਰਯੋ ਸੁਨਾਵਨ ਬਿਚ ਸਤਸੰਗ ॥ ਸੁਨ ਸੰਗਤ ਗੁਰ ਚਰਨਨ ਬੰਦੇ ॥ ਧੰਨ ਗੁਰੂ ਦਾਸਨ ਦੁਖ ਵੰਦੇ ॥ ੧੪ ॥

ਦੋਹਿਰਾ ॥ ਪੂਰੀਆ ਚੂਹੜ ਚੌਧਰੀ ਹੁਤੇ ਗ੍ਰਾਮ ਕੇ ਦੋਇ ॥
ਸ੍ਰੀ ਅਰਜਨ ਕੋ ਜਸ ਸੁਨਾ [3]ਕਾਂਖੀ ਗਤ ਕੇ ਹੋਇ ॥ ੧੫ ॥

ਚੌਪਈ ॥ ਸਰਧਾ ਧਰ ਆਏ ਗੁਰਦ੍ਵਾਰੇ ॥ ਕਰ ਜੋਰੇ ਸ਼ੁਭ

੧ ਲੋੜ ਨਹੀਂ ਹੈ । ੨ ਥੰਭਾ । ੩ ਇਛਾ ।

ਦਰਸ ਨਿਹਾਰੇ ॥ ਪਦ [1]ਅਰਬਿੰਦ ਬੰਦਨਾ ਕਰੀ ॥ ਜਥਾ ਸ਼ਕਤ ਭੇਟਾ ਢਿਗ ਧਰੀ ॥ ੧੬ ॥ ਬੈਠੇ ਆਗਯਾ ਪਾਇ ਅਗਾਰੀ ॥ ਹਿਤ ਬ੍ਰੂਜਨ ਅਰਦਾਸ ਉਚਾਰੀ ॥ ਸੁਨਹੁ ਗਰੀਬ ਨਿਵਾਜ ਕ੍ਰਿਪਾਲਾ ॥ ਬਿਤਯੋ [2]ਪ੍ਰਤੀਖਤ ਹਮ ਚਿਰਕਾਲਾ ॥ ੧੭ ॥ ਆਵਨ ਕੋ ਚਾਹਤ ਚਿਤ ਰਹੇ ॥ ਕਾਰਜ ਅਨਕ ਪ੍ਰਕਾਰਨ ਕਹੇ ॥ ਹਮ ਘਰ ਅਬ ਕਰਨਾ ਤੁਮ ਹੋਈ ॥ ਸਰਨ ਪਰੇ ਸਰਧਾ ਧਰ ਦੋਈ ॥ ੧੮ ॥ ਗ੍ਰਾਮ ਚੌਧ੍ਰਤਾ ਕਾਰਜ ਪਾਵੈਂ ॥ ਤਿਨ ਮਹਿ ਹਮ ਬਹੁ ਝੂਠ ਕਮਾਵੈਂ ॥ ਸ੍ਰੀ ਗੁਰ ਜੀ ਕਿਮ ਹੋਇ ਉਧਾਰਾ ॥ ਸੁਨਯੋ ਚਹਿਤ ਉਪਦੇਸ਼ ਤੁਮਾਰਾ ॥ ੧੯॥ ਸ੍ਰੀ ਅਰਜਨ ਸੁਨ ਕੈ ਸਿੱਖ ਅਰਜਨ ॥ ਕ੍ਰਿਪਾ ਕਰੀ ਜਿਨ ਕੋ ਜਸ ਅਰਜਨ ॥ ਸ੍ਰੀ ਮੁਖ ਤੇ ਸ਼ੁਭ ਬਾਕ ਉਚਾਰਾ ॥ ਤਿਆਗਹੁ ਝੂਠ ਕ੍ਰੋਧ ਅਹੰਕਾਰਾ ॥ ੨੦ ॥ ਝੂਠ ਸਮਾਨ ਪਾਪ ਨਹਿੰ ਕੋਈ ॥ ਨਹੀਂ ਝੂਠ ਤੇ ਸ਼ੁਭ ਗਤ ਹੋਈ ॥ ਕਲ ਕੋ ਕੂਰ ਕਹੈਂ ਅਗਵਾਨੀ ॥ ਕੂਰ ਬਿਕਾਰਨ ਕੀ ਰਜਧਾਨੀ ॥ ੨੧ ॥ ਜੋ ਕਰ ਨੇਮ ਕੂਰ ਨਹਿੰ ਕਹੈ ॥ ਤਿਨ ਕੋ ਮੁਕਤ ਸੁਗਮ ਹੀ ਅਹੈ ॥ ਭੂਲ ਨ ਕੂਰ ਭਲੈ ਗੁਰ ਸਿੱਖ ॥ ਕਸ਼ਟ ਸਹੈ ਨਹਿੰ ਭਵੈ ਭਵਿੱਖ ॥ ੨੨ ॥ ਗੁਰ ਤੇ ਸੁਨ ਪੁਰੀਆ ਪੁਨ ਭਨੈ ॥ ਕੂਰ ਬਿਨਾ ਨਹਿੰ ਚੌਧਰ ਬਨੈ ॥ ਝੂਠ ਬਿਨਾਂ ਨਹਿੰ ਹੁਇ ਗੁਜਰਾਨ ॥ ਝਗਰੇ ਪਹੈਂ ਅਨਕ ਹੀ ਆਨ ॥ ੨੩ ॥ ਸ੍ਰੀ ਅਰਜਨ ਸੁਨ ਤਬਹਿ ਕ੍ਰਿਪਾਲਾ ॥ ਕਹਯੋ ਕਰੋ ਨਿਜ ਪੁਰ ਧ੍ਰਮਸਾਲਾ ॥ ਕਥਾ ਕੀਰਤਨ ਰੀਤ ਚਲਾਓ ॥ ਗੁਰ ਕੇ ਸ਼ਬਦ ਸੁਨਹੁ ਅਰ ਗਾਓ ॥ ੨੪ ॥ ਦੋਨਹੁ ਸਮੈਂ ਜਾਹੁ ਤਿਸ ਥਾਨ ॥ [3]ਚਤਰ ਚਤਰ [4]ਘਟਕਾ ਹਿਤ ਠਾਨ ॥ ਗੁਰਬਾਨੀ ਕੀ ਕਥਾ ਸੁਨੀਜੈ ॥ ਇਕ ਚਿਤ ਹੁਇ ਕਰ ਪ੍ਰੇਮ ਰਖੀਜੈ ॥ ੨੫ ॥ ਸਗਰੇ ਦਿਨ ਕੋ ਝੂਠ ਕਮਾਯੋ ॥ ਧਰਮਸਾਲ ਮਹਿੰ ਆਨ ਲਿਖਾਯੋ ॥ ਏਕ ਮਾਸ ਲਗ ਕਾਗਦ ਸਾਰੋ ॥ ਕਰਹੁ

੧ ਚਰਨ ਕਮਲਾਂ ਤੇ। ੨ ਪ੍ਰੀਖਿਆ। ੩ ਚਾਰ ਚਾਰ। ੪ ਘੜੀਆਂ।

ਇਕੱਤ੍ਰ ਭਲੇ ਨਿਰਧਾਰੋ ॥ ੨੬ ॥ ਮਾਸ ਮਾਸ ਮੈਂ ਤੁਮ ਚਲ ਆਵਹੁ ॥ ਸੋ ਕਾਗਦ ਅਪਨੇ ਸੰਗ ਲਿਆਵਹੁ ॥ ਝੂਠ ਮਹੀਨੇ ਬੋਲਹੁ ਜੇਤੇ ॥ ਹਮੇ ਸੁਨਾਵਹੁ ਮਿਲ ਕਰ ਤੇਤੇ ॥ ੨੭ ॥ ਕਰਹੁ ਪੁੰਨ ਸੋ ਭੀ ਲਿਖ ਕਰਕੈ ॥ ਆਨ ਸੁਨਾਵਹੁ ਸਕਲ ਉਚਰਕੈ॥ ਸੁਨ ਉਪਦੇਸ ਨਮੋ ਕਰ ਗੁਰ ਕੋ ॥ ਕਿਤਕ ਦਿਵਸ ਮਹਿ ਗਮਨੇ ਪੁਰ ਕੋ ॥ ੨੮ ॥ ਜਿਮ ਗੁਰ ਕਹਯੋ ਰਚੀ ਧਰਮਸਾਲਾ ॥ ਕਥਾ ਕੀਰਤਨ ਹੁਇ ਜੁਗ ਕਾਲਾ ॥ ਕਹਿਯੋ ਝੂਠ ਸੋ ਕਰੈਂ ਲਿਖਾਵਨ ॥ ਸਤਿ ਸੰਗਤ ਮਹਿ ਹੁਇ ਸ਼ਰਮਾਵਨ ॥ ੨੯ ॥ ਪੁਨ ਜਬ ਕੂਰ ਬੋਲਬੇ ਲਾਗੈ ॥ ਰਿਦੇ ਬਿਚਾਰਹਿ ਕਿਆ ਕਹਿੰ ਆਗੈ ॥ ਕਬ ਹਟ ਜਾਇੰ ਕਬਹਿ ਕਹਿੰ ਕੂਰ ॥ ਪੁਨ ਚਲ ਆਵਹਿੰ ਗੁਰੂ ਹਜੂਰ ॥ ੩੦ ॥ ਲਗਹਿੰ ਸੁਨਾਵਨ [1]ਲੱਜਤ ਹੋਇ ॥ ਤਊ ਹੁਕਮ ਬਸ ਗੁਰ ਕੇ ਹੋਇ ॥ ਸਭ ਕਾਗਦ ਕੋ ਦੇਹਿੰ ਸੁਨਾਇ ॥ ਪੀਛੇ ਰਹੈਂ ਅਧਕ ਪਛਤਾਇ ॥ ੩੧ ॥ ਖਸ਼ਟ ਮਹੀਨੇ ਬੀਤੇ ਜਬੈ ॥ ਤਜਾਗਯੋ ਗਯੋ ਝੂਠ ਤਬ ਸਬੈ ॥ ਇਕ ਤੋ ਨਰਨ ਬਿਖੈ ਬਡਿਆਈ ॥ ਸਭਾ ਮਝਾਰ ਗੁਰੂ ਅਗਵਾਈ ॥ ੩੨ ॥ ਲੱਜਤ ਹੋਇ ਬਿਸੂਰਨ ਫੇਰ ॥ ਯਾਂਤੇ ਤਿਆਗ ਦੀਨ ਇਕ ਬੇਰ ॥ ਭਲੇ ਕਰਮ ਕਰਬੇ [2]ਰੁਚ ਜਾਗੀ ॥ ਗੁਰ ਉਪਦੇਸ਼ ਨਾਮ ਲਿਵ ਲਾਗੀ ॥ ੩੩ ॥ ਨੀਕੇ ਪੰਥ ਪਰੇ ਬੁਧਿ ਆਈ ॥ ਪ੍ਰਭ ਡਰ ਤੇਂ ਤਿਆਗੀ ਬੁਰਿਆਈ ॥ ਸਤਿ ਸੰਗਤ ਮਿਲ ਜਨਮ ਸੁਧਾਰੇ ॥ ਥਿਰਹਿ ਬਹੁਰ ਸਤਿਗੁਰ ਕੇ ਦ੍ਵਾਰੇ ॥ ੩੪ ॥ ਸੇਵਾ ਬਿਖੈ ਲਗੇ ਕਰ ਪ੍ਰੇਮ ॥ ਪ੍ਰਾਪਤ ਭਈ ਅੰਤ ਕੋ [3]ਛੇਮ ॥ ਐਸੇ ਸਿੱਖ ਗੁਰ ਅਨਕ ਉਧਾਰੇ ॥ ਅਸ ਗੁਰ ਪਗ ਪਰ ਕਵਿ ਬਲਿਹਾਰੇ ॥ ੩੫ ॥ ਲਵ ਪੁਰ ਮਹਿੰ ਇਕ ਹੁਤੋ ਪਠਾਨ ॥ ਖਾਨ ਬਜੀਰ ਤਾਹਿ ਕੋ ਨਾਮ ॥ ਹੁਤੋ ਵਜੀਰ ਦਿਲੀ ਪਤ ਕੇਰਾ ॥ ਉਦਰ ਮਾਹਿ ਤਿਸ ਰੋਗ ਬਡੇਰਾ । ੩੬ ॥ ਅਨਕ ਜਤਨ

੧ ਸ਼ਰਮ ਸਾਰ । ੨ ਪ੍ਰੀਤੀ । ੩ ਮੁਕਤੀ ।

ਕਰ ਕਰ ਬਹੁ ਹਾਰਯੋ ॥ ਵੈਦ ਵਲੀ ਕਿਸ ਰੋਗ ਨ ਟਾਰਯੋ ॥ ਇਕ ਦਿਨ ਗੁਰ ਸਿਖ ਲੱਖੂ ਜੋਈ ॥ ਪਠੈ ਸੁਖਮਨੀ ਗਮਨਤ ਸੋਈ ॥ ੩੭ ॥ ਖਾਨ ਬਜੀਰ ਥੋ ਪਰਯੋ ਚੁਬਾਰੇ ॥ਉਦਰ ਪੀਰ ਤੇ ਬਹੁ ਦੁਖ ਧਾਰੇ॥ ਬਾਨੀ [1]ਕਰਨ ਸੁਨੀ ਗੁਰ ਕੇਰੀ॥ ਉਦਰ ਪੀਰ ਘਟ ਗੀ ਤਿਸ ਬੇਰੀ॥ ੩੮ ॥ ਨਿਕਟ ਬੁਲਾਇ ਸੁਣੀ ਪੁਨ ਜਬੈ ॥ ਜਠਰ ਪੀਰ ਨਾਸੀ ਸਭ ਤਬੈ ॥ ਪੂਛਯੋ ਕਿਸ ਕੀ ਅਹੈ ਕਲਾਮ ॥ ਜਾ ਮੈਂ ਸ਼ਕਤ ਬਹੁਤ ਅਭਰਾਮ ॥ ੩੯ ॥ ਕਹਿ ਲੱਖੂ ਗੁਰ ਪੰਚਮ ਬਾਨੀ ॥ ਜੋ ਗੁਰ ਨਾਨਕ ਪੰਚਮ ਥਾਨੀ ॥ ਸੁਨ ਬਜੀਰ ਖਾਂ ਤਬ ਸਿਰ ਨਾਯੋ ॥ ਤਨ ਮਨ ਤੇ ਗੁਰ ਸਿੱਖ ਸੁ ਥਾਯੋ ॥ ੪੦ ॥ ਸੁਧਾ ਸਰੋਵਰ ਆ ਗੁਰ ਦਰਸੇ ॥ ਦੇ ਭੇਟਾ ਸਿੱਖਯਾ ਲੇ ਸਰਸੇ ॥ ਕੀਓ ਕਮਾਵਨ ਸੁਖ ਅਧਕਾਈ ॥ ਜੀਵਨ ਮੁਕਤ ਅਵਸਥਾ ਪਾਈ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸੰਤ ਮਾਧੋ ਦਾਸ ਔ ਚੌਧਰਿਨ ਪ੍ਰਸੰਗ ਬਰਨਨੰ ਨਾਮ ਪੈਂਤ੍ਰੀਸਮੋਂ ਮੰਦਰਹਿ ॥ ੩੫ ॥

ਦੋਹਿਰਾ ॥ ਝਾਜ ਮੁਕੰਦ ਕਿਦਾਰ ਸਿਖ ਮਿਲ ਸਤਿਗੁਰ ਪੈ ਆਇ ॥ ਪਗ ਬੰਦਨ ਕਰ ਢਿਗ ਥਿਰੇ ਅਸ ਬਿਧ ਬਿਨੈ ਅਲਾਇ ॥ ੧ ॥

ਚੌਪਈ ॥ ਕਿਉਂ ਕਰ ਹੋਇ ਉਧਾਰ ਹਮਾਰੋ ॥ ਆਪ [3]ਮੁਕੰਦ ਉਪਾਇ ਉਚਾਰੋ ॥ ਸੁਨ ਸ੍ਰੀ ਅਰਜਨ ਤਬੈ ਬਖਾਨਾ ॥ ਤੁਮ ਜਾਨਤ ਹੋ ਰਾਗ ਮਹਾਨਾ ॥ ੨ ॥ ਗੁਰ ਬਾਨੀ ਰਾਗਨ ਮੈਂ ਗਾਓ ॥ ਨੀਕੇ ਪ੍ਰਭ ਕੋ ਸੁਜਸ ਬਸਾਓ ॥ ਜਯੋਂ ਜਯੋਂ ਅਨੰਦ ਰਾਗ ਤੇ ਪਾਓ ॥ ਤਯੋਂ ਤਯੋਂ ਪ੍ਰੇਮ ਅਧਕ ਉਪਜਾਓ ॥ ੩ ॥ ਕਲਜੁਗ ਮਹਿ ਕੀਰਤਨ ਮਾਨਿੰਦ ॥ ਨਹੀਂ ਅਪਰ ਕੋ ਇਹੀ ਬਿਲੰਦ ॥ ਕਠਨ ਮਹਾਂ ਤਪ ਜੇ ਕੋ ਕਰੈ ॥ ਕੀਰਤਨ ਸਮਤਾ ਕਯੋਂ ਹੂੰ ਨ ਧਰੈ ॥ ੪ ॥ ਅਪਰ ਸੁਕਰਮ

੧ ਕਲਾਂ ਵਿਚ। ੨ ਪੇਟ ਵਿਚੋਂ। ੩ ਮੁਕਤੀ ਦੇ ਦੇਣ ਵਾਲੇ।

ਕਰਨ ਜੇ ਸਾਰੇ ॥ ਹੋਇ ਜਿ ਧਨ ਤਨ ਬਲ ਧਰ ਭਾਰੇ ॥ ਕੀਰਤਨ
ਕੇ ਸਮਾਨ ਨਹਿੰ ਕੋਇ ॥ ਸਭ ਤੇ ਅਧਕ ਇਹੀ ਇਤ ਹੋਇ ॥ ੫ ॥
ਯਾਂਤੇ ਤੁਮ ਕੀਰਤਨ ਨਿਤ ਕਰੋ ॥ ਆਪ ਸੁਨਾਇ ਤਾਰ ਗਨ ਤਰੋ ॥
ਸੁਨ ਤੀਨੋ ਗੁਰ ਬੁਝੇ ਫੇਰੀ ॥ ਮਹਿਮਾ ਕੀਰਤਨ ਕਹੀ ਬਡੇਰੀ ॥ ੬॥
ਪਾਠ ਕਰਨ ਅਰ ਕਥਾ ਕਰਿੰਨ ॥ ਫਲ ਬਰਨੋ ਇਨ ਕੇ ਭਿੰਨ ਭਿੰਨ॥
ਸ੍ਰੀ ਮੁਖ ਤੇ ਪੁਨ ਲਗੇ ਸੁਨਾਵਨ ॥ ਬਾਣੀ ਪਾਠ ਕਰਹਿ ਜੇ ਪਾਵਨ
॥ ੭ ॥ ਯਥਾ ਕੂਪ ਕੀ ਖੇਤੀ ਹੋਇ ॥ ਸੀਚਤ ਨੀਰ ਹਰੀ ਕਰ ਸੋਇ॥
ਸੀਘ੍ਰ ਪਕਾਇ ਸਦਨ ਮਹਿੰ ਆਨਹਿ ॥ ਸਭ ਬਿਧ ਕੇ ਸੁਖ ਭੋਗਨ
ਠਾਨਹਿ ॥ ੮ ॥ ਖੇਤ ਸਮੀਪ ਅਪਰ ਜੇ ਹੋਇ ॥ ਤਹਿ ਭੀ ਪਹੁਚ
ਸਕੈ ਜਲ ਸੋਇ ॥ ਦੂਰ ਖੇਤ ਕੋ ਪਹੁਚਤ ਨਾਹਿੰ ॥ ਤਿਮ ਫਲ ਸੁਨਹਿ
ਸ੍ਰਵਨ ਕੇ ਮਾਹਿੰ ॥ ੯ ॥ ਕੀਰਤਨ ਕਰਨ [1]ਮੇਘ ਕੀ ਬਰਖਾ ॥ ਬਰਖੇ
ਜਲ ਹੋਇ ਜੀਵਨ ਹਰਖਾ ॥ ਖੇਤੀ ਜਹਿ ਕਹਿ ਹਰੀਅਲ ਹੋਵੈ ॥
ਸਾਬਤ ਦਾਨੋ ਤਿਨ ਮਹਿੰ ਜੋਵੈ ॥ ੧੦ ॥ ਸੁਨਹੁ ਬਿਸਾਲ ਕਥਾ ਕੋ
ਫਲ ਹੈ ॥ ਝਰੀ ਲਾਗ ਜਿਮ ਬਰਖਤ ਜਲ ਹੈ ॥ ਥਿਮਕ ਥਿਮਕ ਜੇ
ਬੂੰਦਨ ਪਰ ਹੀ ॥ ਸਭ ਅਪਨੇ ਮੈਂ ਧਰਨੀ ਧਰ ਹੀ ॥ ੧੧ ॥ ਬਾਦ
ਨ ਜਾਤ ਪਰਹਿ ਜਲ ਜੋਇ ॥ ਖੇਤੀ ਕੋ ਸੁਖ ਦਾਇਕ ਸੋਇ ॥ ਤੈਸੇ
ਸਮਝਾਵਨ ਸਿਖ ਜੋਈ ॥ ਕਥਾ ਕੀਰਤਨ ਕਰਦੇ ਸੋਈ ॥ ੧੨ ॥
ਸੁਨਹਿ [2]ਮਮੋਛੂ ਹਿਰਦੈ ਧਾਰੈ ॥ ਗੁਨਨ ਬਧਾਇ ਬਿਕਾਰ ਨਿਕਾਰੈ ॥
ਆਤਮ ਗਜਾਨ ਭਲੇ ਉਰ ਧਰੈ ॥ ਰਿਦੇ ਬਿਚਾਰਹਿ ਨਿਰਨੌ ਕਰੈ ॥
੧੩ ॥ ਕਥਾ ਕੀਰਤਨ ਦੋਨਹੁ ਮਿਲੇ ॥ ਸੋਭਾ ਪਾਵਹਿੰ ਅਤ ਹੀ
ਭਲੇ ॥ ਕਥਾ ਬਧਾਵਤ ਮਹਾਂ ਮਹਾਤਮ ॥ ਕੀਰਤਨ ਸੁਨਤੇ ਸੁਧ
ਹੋਇ ਆਤਮ ॥ ੧੪ ॥ ਜਬਹਿ ਸੁ ਕੀਰਤਨ ਕਰਹਿ ਭਲੇਰਾ ॥
ਹਰਖ ਬਧਾਵਹਿ ਬਹੁ ਮਨ ਕੇਰਾ ॥ ਯਥਾ ਮਾਤ ਪੁਤ੍ਰਨ ਕੇ ਛਾਜੇ ॥

---

੧ ਬਦਲ। ੨ ਮੁਕਤੀ।

ਤਥਾ ਤਥਾ ਕੀਰਤਨ ਤੇ ਰਾਜੈ ॥ ੧੫ ॥ ਜਿਮ ਪੁਤ੍ਰਨ ਕੋ ਪਾਲਹਿ ਮਾਤਾ ॥ ਤਥਾ ਤਥਾ ਕੀਰਤਨ ਹਰਖਾਤਾ ॥ ਸੁਨ ਬੋਲਹਿ ਸਿਖ ਹਮੈਂ ਬਤਾਵਹੁ ॥ ਸੁਤ ਜਨਨੀ ਦ੍ਰਿਸਟਾਂਤ ਜਨਾਵਹੁ ॥ ੧੬ ॥ ਕੀਰਤਨ ਪਿਤਾ ਕਥਾ ਪਤ ਕੌਨ ॥ ਸੋ ਭੀ ਬਰਨਹੁ ਹੋਯੋ ਜੌਨ ॥ ਕਹਯੋ ਗੁਰੂ ਸੋ ਪ੍ਰੇਮ ਪਛਾਨਹੁ ॥ ਕਥਾ ਕੀਰਤਨ ਪ੍ਰੇਮ ਜਿ ਠਾਨਹੁ ॥ ੧੭ ॥ ਪ੍ਰੇਮ ਹੋਇ ਸੋਭਤ ਹੈਂ ਦੋਇ ॥ ਜਿਸ ਤੇ ਮਹਾ ਮਹਾਤਮ ਹੋਇ ॥ ਸੁਨ ਸਤਿਗੁਰ ਤੇ ਅਸ ਉਪਦੇਸ਼ ॥ ਕੀਰਤਨ ਲਾਗੇ ਕਰਨ ਹਮੇਸ਼ ॥੧੮॥ ਮਹਾਂ ਪ੍ਰੇਮ ਤੇ ਸ਼ਬਦ ਸੁਨਾਵੈਂ ॥ ਨਹੀਂ ਕਾਮਨਾ ਕੋਇ ਉਠਾਵੈਂ ॥ ਪਰਾਲਬਧ ਕਰ ਜੋ ਕਿਛ ਪਾਇੰ ॥ ਕ੍ਰਿਆ ਦੇਹ ਕੀ ਸੋ [1]ਨਿਰਬਾਇੰ॥ ੧੯ ॥ ਕਰਹਿ ਭਾਉ ਸਿਖ ਸੰਗਤ ਦੇਤ ॥ ਕਰ ਗੁਜਰਾਨ ਆਪਨੀ ਲੇਤ ॥ ਕੀਰਤਨ ਕਰਤ ਰਹੈਂ ਨਿਸ਼ਕਾਮ ॥ ਗੁਰ ਸੇਵਾ ਲਹਿੰ ਪਦ ਅਭਿਰਾਮ ॥ ੨੦ ॥

ਦੋਹਿਰਾ ॥ ਪੈੜਾ ਜਾਤ ਚੰਡਾਲੀਆ ਜੇਠਾ ਸੇਠੀ ਜਾਨ ॥
ਸ੍ਰੀ ਅਰਜਨ ਕੀ ਸਰਨ ਤਕ ਬੰਦਨ ਕੀਨ ਸੁਜਾਨ ॥ ੨੧॥

ਚੌਪਈ ॥ ਇਮ ਅਪਨੀ ਅਰਦਾਸ ਬਖਾਨੀ ॥ ਰਾਵਰ ਕੀ ਬਾਨੀ ਹਮ ਮਾਨੀ ॥ ਧਰਮ ਕਿਰਤ ਤੇ ਕਰੈਂ ਕਮਾਈ ॥ ਸਿੱਖਨ ਸਾਥ ਬਾਂਟ ਹਮ ਖਾਈ ॥੨੨॥ ਮਿਲ ਦਿਜ ਹਮ ਸੋਂ ਤਰਕ ਕਰੰਤੇ ॥ ਕਹਿੰ ਹਿੰਸਾ ਨਿਤ ਪੰਚ ਕਰੰਤੇ ॥ [2]ਉਖਲੀ ਕੂਟਨ ਪੀਸਣ ਚਾਕੀ ॥ [3]ਬਡਨੀ ਫੇਰਨ ਲੇਪਨ ਤਾਕੀ ॥ ੨੩ ॥ ਚੁੱਲ੍ਹੇ ਮਹਿੰ [4]ਪਾਵਕ ਜੋ ਜਾਰਨ ॥ ਅਰ ਜਲਤੇ ਹੋਵੇ ਅਘ ਕਾਰਨ ॥ ਅਗਨ ਅਹੂਤੀ ਪੰਚ ਹਮ ਦੇਵੈਂ॥ ਦੋਸ ਨਿਵਾਰਨ ਸੋ ਕਰ ਲੇਵੈਂ ॥ ੨੪ ॥ ਪੀਛੇ ਪਾਵਨ ਭੋਜਨ ਕਰੈਂ ॥ ਤੁਮ ਨਹਿੰ ਕਰੋ ਪੰਚ [5]ਅਘ ਧਰੈਂ ॥ ਸ੍ਰੀ ਅਰਜਨ ਸੁਨ

---

੧ ਗੁਜ਼ਾਰਾ । ੨ ਜ਼ਮੀਨ ਵਿਚ ਦਬਿ ੧ ਹੋਇਆ ਚਟੂ । ੩ ਝਾੜੂ । ੪ ਲਕੜਾਂ । ੫ ਪਾਪ ।

ਤਿਨ ਸਮਝਾਯੋ ॥ ਜੋ ਅਹਾਰ ਤੁਮ ਸਿਖਨ ਖੁਵਾਯੋ ॥ ੨੫ ॥ ਵਾਹਿਗੁਰੂ ਕੋ ਨਾਮ ਭਨੰਤੇ ॥ ਪੀਛੈ ਆਪ ਬੈਠ ਅੰਚਵੰਤੇ ॥ ਇਸ ਤੇ ਪਾਵਨ ਹੋਤ ਅਹਾਰਾ ॥ [1]ਅਗਨ ਦੇਵਤਾ ਬਦਨ ਮਝਾਰਾ ॥ ੨੬ ॥ ਨਾਰਾਇਨ ਚੇਤਨ ਸਭ ਮਾਹੀ ॥ ਸੂਰਜ ਸਭ ਤੇ [2]ਦ੍ਰਿਗ ਮਹਿੰ ਆਹੀ॥ ਬੀਚ ਨਾਸਕਾ [3]ਅਸਨਿ ਕੁਮਾਰਾ॥ [4]ਦਿਸ ਪਾਲਕ ਹੈ ਸ੍ਰਵਨ ਮਝਾਰਾ ॥ ੨੭ ॥ ਰਸਨਾ ਬਿਖੈ [5]ਬਰਨ ਕੋ ਬਾਸਾ ॥ ਰੋਮ [6]ਬਨਾਸਪਤੀ ਲਖ ਰਾਸਾ ॥ ਹਾਥਨ ਮਹਿੰ [7]ਸੁਰਪਤ ਥਿਤ ਅਹੈ ॥ [8]ਗੁਦਾ ਦੇਵਤਾ ਜਮ ਕੋ ਕਹੈ ॥ ੨੮ ॥ ਪ੍ਰਜਾਪਤੀ ਸੋ [9]ਲਿੰਗ ਕੋ ਜਾਨੋ ॥ [10]ਚਰਨਨ ਮਹਿੰ ਪ੍ਰਭ ਬਿਸ਼ਨੁ ਪਛਾਨੋ ॥ [11]ਪੌਨ [12]ਤੁਚਾ ਮਹਿੰ ਇਮ ਸੁਰ ਸਾਰੇ ॥ ਬਾਸ ਕਰੰਤ ਸਰੀਰ ਮਝਾਰੇ ॥ ੨੯ ॥ ਵਾਹਿਗੁਰੂ ਕਹਿ ਜਬ ਮੁਖ ਪਾਵੈ ॥ ਸਰਬ ਸੁਰਨ ਕੌ ਤਬ ਤ੍ਰਿਪਤਾਵੈ ॥ ਸਿੱਖਨ ਕੋ ਗੁਰ ਹਿਤ ਕਰ ਦੇਯ ॥ ਪੁੰਨ ਮਹਾਂ ਫਲ ਸੋ ਨਰ ਲੇਯ ॥ ੩੦ ॥ ਕਰ ਅਰਦਾਸ ਪ੍ਰਸਾਦ ਬ੍ਰਤਾਵੈ ॥ ਅਘ ਨਾਸੈ ਪਿਤ੍ਰੀ ਤ੍ਰਿਪਤਾਵੈ ॥ ਪ੍ਰਭ ਸਭ ਸੁਰ ਕੋ ਮੂਲ ਮਹਾਨਾ ॥ ਤਿਸ ਤ੍ਰਿਪਤੇ ਸਭ ਸੁਰ ਤ੍ਰਿਪਤਾਨਾ ॥ ੩੧ ॥ ਜਥਾ ਮੂਲ ਤਰ ਸਿੰਚਨ ਕਰੇ ॥ ਪਤ੍ਰ [13]ਪੁਸ਼ਪ ਸਾਖਾ ਹੁਇ ਹਰੇ ॥ ਪ੍ਰਿਥਮੇ ਤੌ ਸਿਖ ਨਿਤ ਅਸ ਕਰੈ ॥ ਸਿਖਨ ਅਚਾਵਨ ਮੈਂ ਹਿਤ ਧਰੈ॥੩੨॥ ਜੇ ਨਿਤ ਪ੍ਰਤ ਨਹਿੰ ਸ਼ਕਤ ਲਖਾਵੈ ॥ ਤੌ ਨਮਿੱਤ ਜਾਰੂਰ ਕਮਾਵੈ ॥ ਗੁਰੂ ਪੂਰਬ ਸਕਰਾਂਦ ਉਮੱਸਿਆ ॥ ਪੁੰਨਿਆ ਅਚਵਾਵੈ ਸਿਖ [14]ਰਸਿਆ ॥ ੩੩ ॥ ਸੁਨ ਸਿੱਖਨ ਨਿਸਚੈ ਉਰ ਪਾਯੋ ॥ ਸਤਿਗੁਰ ਆਗੈ ਸੀਸ ਝੁਕਾਯੋ ॥ ਕਰਨ ਲਗੇ ਤਿਸ ਬਿਧ ਪੁਨ ਕਾਰ ॥ਪ੍ਰਾਪਤ

੧ ਅਗਨੀ ਦੇਵਤਾ ਰੇ ਮੂੰਹ ਵਿਚ। ੨ ਅਖਾਂ ਵਿਚ। ੩ ਘੋੜੀ ਦੀਆਂ ਨਾਸਾਂ ਵਿਚੋਂ ਅਸਨੀ ਤੇ ਕੁਮਾਰ ਦੋ ਲੜਕੇ ਹੋਏ। ੪ ਚਾਰੇ ਦਿਸ਼ਾ। ੫ ਬਰਨ ਦੇਵਤਾ। ੬ ਸਾਰੀ ਬਨਾਸ਼ਪਤੀ ਦਾ ਇਕ ਇਕ ਪੱਤਾ ਤੋੜ ਕੇ ਅਠਾਰਾਂ ਭਾਰ ਕਥਨ ਕੀਤੀ ਹੈ ਇਕ ਭਾਰ ਅਠ ਮਣ ਦਾ ਹੁੰਦਾ ਹੈ। ੭ ਇੰਦਰ। ੮ ਟਟੀ ਵਾਲੀ ਥਾਂ। ੯ ਪਿਸ਼ਾਬ ਵਾਲੀ ਥਾਂ। ੧੦ ਪੈਰਾਂ ਵਿਚ। ੧੧ ਹਵਾ। ੧੨ ਚਮੜੀ। ੧੩ ਫੁਲ। ੧੪ ਪ੍ਰੇਮੀ।

ਜਿਹ ਤੇ ਫਲ ਸੁ ਉਦਾਰ॥ ੩੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਭਾਈ ਝਾਂਜ ਔ ਪੈੜੇ ਆਦਿਕ ਸਿੱਖਨ ਪ੍ਰਸੰਗ ਬਰਨਨੰ ਨਾਮ ਛਤੀਸਮੋਂ ਮੰਦਰਹਿ॥ ੩੬ ॥

ਦੋਹਿਰਾ॥ ਵਿੱਸਾ ਗੋਪੀ ਤੁਲਸੀਆ ਭਾਰ ਦ੍ਵਾਜੀ ਬਿਪ੍ਰ॥
ਗੋਇੰਦ ਘੇਈ ਭਾਈਅੜਾ ਆਇ ਮਿਲੇ ਕਰ ਛਿਪ੍ਰ॥ ੧ ॥

ਚੌਪਈ॥ ਬੰਦਨ ਕਰ ਬੈਠੇ ਸਭ ਪਾਸ॥ ਹਾਥ ਜੋਰ ਕੀਨੀ ਅਰਦਾਸ॥ ਗੁਰੂ ਗਰੀਬ ਨਿਵਾਜ ਸੁਨਾਯੇ॥ ਦ੍ਵੈ ਸ਼ਬਦਨ ਮੈਂ ਸੰਸੇ ਪਾਯੇ॥ ੨ ॥ ਨਾਮਦੇਵ ਜਨ ਸਬਦ ਬਨਾਏ॥ ਦ੍ਵੈ ਥਲ ਰਾਗਨ ਬਿਖੈ ਟਿਕਾਏ॥ ਦੋਨਹੁ ਮਹਿਂ ਬਿਰੋਧ ਲਖ ਪਾਏ॥ ਏਕ ਭਗਤ ਕੇ ਦੋਊ ਸੋ ਗਾਏ॥ ੩ ॥

ਯਥਾ—ਪਾਂਡੇ ਤੁਮਰਾ ਰਾਮ ਚੰਦ ਸੋ ਭੀ ਆਵਤ ਦੇਖਿਆ ਥਾ॥ ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ॥ ੧ ॥

ਪੁਨਾ॥ ਦਸਰਥ ਰਾਇ ਨੰਦ ਰਾਜਾ ਮੇਰਾ ਰਾਮ ਚੰਦ ਪ੍ਰਣਵੈ ਨਾਮਾ ਤਤ ਰਸ ਅੰਮ੍ਰਿਤ ਪੀਜੈ॥ ੨ ॥

ਚੌਪਈ॥ ਪ੍ਰਿਥਮ ਸਬਦ ਮੈਂ ਜਾਨੀ ਪਰੈ॥ ਤਰਕ ਈਸ ਅਵਤਾਰਨ ਕਰੈ॥ ਦੁਤੀਯੋ ਮਹਿ ਮਹਿਮਾ ਅਵਤਾਰ॥ ਨਾਮਦੇਵ ਨੇ ਕੀਨ ਉਚਾਰ॥ ਅਰਥ ਬਿਵਸਥਾ ਕੈਸੇ ਹੋਇ॥ ਹਮ ਕਿਮ ਸਮਝਹਿਂ ਉਚਰਹੁ ਸੋਇ॥ ਸੁਨ ਸ੍ਰੀ ਅਰਜਨ ਵਾਕ ਉਚਾਰਾ॥ ਨਿਰਗੁਣ ਸਰ ਗੁਨ ਦ੍ਵੈ ਪਖ ਧਾਰਾ॥ ੫ ॥ ਦੋਨਹੁ ਕੀ ਉਪਾਸਨਾ ਨਿਆਰੀ॥ ਕਿਨਹੁ ਧਰੀ ਨਿਜ ਰਿਦੈ ਮਝਾਰੀ॥ ਜੈਸੇ ਸਾਗਰ ਜਾਇ ਨਿਹਾਰੇ॥ ਜਿਸ ਤੇ ਉਠਹਿਂ ਤਰੰਗ ਹਜਾਰੇ॥ ੬ ॥ ਨਦੀ ਜਾਇ ਕਰ ਜਬਹਿ ਨਿਹਾਰੀ॥ ਸੋਈ ਸਾਗਰ ਤਾਹਿ ਬਿਚਾਰੀ॥ ਜਲ ਸਰੂਪ ਤਹਿ ਏਕ ਨਿਹਾਰਾ॥ ਤਿਮ ਸ੍ਰੀ ਪ੍ਰਭ ਕੇ ਗਨ ਅਵਤਾਰਾ॥ ੭ ॥ ਸਤਿ ਚਿਤ

ਅਨੰਦ ਰੂਪ ਜਿਹ ਲਹਯੋ ॥ ਸਭ ਕੋ ਸੱਤਾ ਦੇਹ ਸੁ ਰਹਯੋ ॥ਜੋ ਪੰਡਤ ਪਠ ਬਿਦਿਆ ਘਨੀ ॥ ਗਿਆਨ ਬਿਹੂਨੇ ਮੁਖ ਤੇ ਭਨੀ ॥ ੮ ॥ ਸਰਗੁਨ ਪੂਜਾ ਧਰਹਿੰ ਵਿਸੇਖੀ ॥ ਸੰਤਨ ਸੰਗ ਕਮਾਵੈਂ ਦ੍ਵੈਖੀ ॥ ਕਹਯੈ ਸਬਦ ਤਿਨ ਕੇ ਪਰਥਾਇ ॥ ਸਗੁਣ ਨਿਗੁਣ ਜੇ ਪੱਖਯ ਬੰਧਾਇ ॥ ੯ ॥ ਧਰਮ ਸਰੀਰ ਧਰਨ ਕੋ ਏਹੀ ॥ ਦੁਖ ਸੁਖ ਪ੍ਰਾਪਤ ਹੋਨ ਅਛੇਹੀ ॥ ਗਿਆਨੀ ਤਨ ਕੋ ਝੂਠ ਲਖੰਤੇ ॥ ਤਿਹ ਸਮ ਦੁਖ ਸੁਖ ਕੂਰ ਜਨੰਤੇ ॥ ੧੦ ॥ ਇਕ ਉਪਾਸ਼ਕੀ ਲਖਕੇ ਹੋਇ ॥ ਵਾਚ ਉਪਾਸ਼ਕ ਲਖੀਯਤ ਸੋਇ ॥ ਜਿਨਹੁ ਲੱਖਯ ਕੀ ਕੀਨ ਉਪਾਸ਼ਨ ॥ ਇਕ ਸਮ ਸਤਾ ਸਭਨ ਮਹਿੰ ਭਾਸਨ ॥ ੧੧ ॥ ਰਮਯੋ ਅਕਾਲ ਪੁਰਖ ਸਭ ਮਾਹੀ ॥ ਸੋ ਕਿਹ ਸੰਗ ਬੈਰ ਧਰ ਨਾਹੀ ॥ ਵਾਚ ਉਪਾਸ਼ਕ ਜੇ ਨਰ ਅਹੈਂ ॥ ਸਿਮਰਹਿੰ ਕ੍ਰਿਸ਼ਨ ਰਾਮ ਘਟ ਕਹੈਂ ॥ ੧੨ ॥ ਰਾਮ ਉਪਾਸ਼ਨ ਕਰਨੇ ਹਾਰੇ ॥ਕ੍ਰਿਸ਼ਨ ਬਿਖੈ ਸੋ ਦੋਸ ਉਚਾਰੈ ॥ ਇਤ ਆਦਿਕ ਬਹੁ ਤਰਕ ਉਠਾਵੈਂ ॥ ਲਖਯ ਰੂਪ ਕੋ ਭੇਦ ਕੋ ਨ ਪਾਵੈਂ ॥ ੧੩ ॥ ਯਾਂਤੇ ਲੱਖਯ ਉਪਾਸ਼ਕ ਬਨਹੁ ॥ ਹੁਇ ਨਿਰਵੈਰ ਬਿਕਾਰਨ ਹਨਹੁ ॥ ਸੁਨ ਸਤਿਗੁਰ ਤੇ ਸੰਸੈ ਖੋਇ ॥ ਲਖਯੋ ਸਰੂਪ ਆਪਨੋ ਜੋਇ ॥ ੧੪ ॥ ਇਕ ਦਿਨ ਗੁਰ ਕੀ ਸਭਾ ਮਝਾਰਾ ॥ ਚਲਯੋ ਪ੍ਰਸੰਗ ਸੁ ਐਸ ਪ੍ਰਕਾਰਾ ॥ ਭਾਣਾ ਮਾਨੈ ਸਿਖ ਸੋ ਪੂਰਾ ॥ ਨਾਹਿ ਤ ਜਾਨਹੁ ਤਿਸ ਕੋ ਊਰਾ ॥ ੧੫ ॥ ਗੁਰਮੁਖ ਨਾਮ ਕਹਿਯੋ ਭਗਵਾਨਾ ॥ ਸਿਖ ਅਸ ਕੋ ਜੋ ਮਾਨੈ ਭਾਨਾ ॥ ਸੁਨ ਸ੍ਰੀ ਅਰਜਨ ਗਿਰਾ ਉਚਾਰੀ ॥ ਅਹੈਂ ਬਹੁਤ ਇਕ ਤੁਮੈਂ ਦਿਖਾਰੀ ॥ ੧੬ ॥ ਪੁਰ ਗੁਜਰਾਤ ਬਿਖੈ ਤੁਮ ਜਾਵਹੁ ॥ ਸਿੱਖ ਭਿਖਾਰੀ ਦਰਸਨ ਪਾਵਹੁ ॥ ਸੁਨ ਗੁਰ ਤੇ ਗੁਰਮੁਖ ਚਲ ਪਰਾ ॥ ਮਾਰਗ ਬਿਖੈ ਬਿਚਾਰਨ ਕਰਾ ॥ ੧੭ ॥ ਪ੍ਰਭ ਭਾਨਾ ਕਿਮ ਮਾਨਤ ਰਹੈ ॥ ਕਹਾਂ ਕ੍ਰਿੱਤ ਕਰ ਬਿਤ ਕੋ ਲਹੈ ॥ 'ਮਗ ਉਲੰਘ ਪਹੁੰਚਯੋ

ਗੁਜਰਾਤ ॥ ਨਾਮ ਭਿਖਾਰੀ ਪੂਛਯੋ ਜਾਤ ॥ ੧੮ ॥ ਗ੍ਰਿਹਿ ਮਹਿੰ ਗਯੋ ਸੁ ਮੰਗਲ ਹੇਰਾ ॥ ਗਾਵੈਂ [1]ਤ੍ਰੀਅ ਬਿਆਹ ਸੁਤ ਕੇਰਾ ॥ ਆਵਤ ਦੇਖਯੋ ਸਿੱਖ ਭਿਖਾਰੀ ॥ ਬੰਦਨ ਕੀਨਸ ਆਦਰ ਭਾਰੀ ॥ ੧੯ ॥ ਲਖਯੋ ਭਿਖਾਰੀ ਨੇ ਮਨ ਤਾਹੂ ॥ ਉਠਯੋ ਪਕਰ ਕੇ ਬਿਸ ਕੀ ਬਾਹੂ॥ ਸੌਜ ਬਿਆਹ ਕੀ ਕਰੀ ਦਿਖਾਵਨ ॥ [2]ਅਸਨ [3]ਬਸਨ [4]ਭੂਖਨ ਜੁ ਸੁਹਾਵਨ ॥ ੨੦ ॥ ਆਗੈ ਮ੍ਰਿਤਕ ਹੇਤ ਕੀ ਤ੍ਯਾਰੀ ॥ ਖਪਨ ਰੁ [5]ਸੀੜੀ ਧਰੀ ਸੁਧਾਰੀ ॥ ਗੁਰਮੁਖ ਬਿਸਮਤ ਬੂਝਨ ਕਰਯੋ ॥ ਇਹੁ ਸਮਾਜ ਕਿਤ ਕਾਰਨ ਧਰਯੋ ॥ ੨੧ ॥ ਕਹਯੋ ਭਿਖਾਰੀ ਫੇਰ ਬਤਾਵੈਂ ॥ ਜਸ ਸਮਾਜ ਇਹੁ ਕਾਰਜ ਆਵੈ ॥ ਗੁਰਮੁਖ ਬਿਸਮਤ ਉਰ ਮਹਿੰ ਰਹਿਓ ॥ ਸਤਿਗੁਰ ਨੇ ਇਸ ਕੋ ਜਸ ਕਹਿਓ ॥੨੨॥ ਗ੍ਰਿਹ ਕੈ ਧੰਧੈ ਪਚੀ ਮਹਾਨਾ ॥ ਕਰੈ ਭਗਤ ਕਿਮ ਮਾਨਹਿ ਭਾਨਾ ॥ ਨਿਸਾ ਭਈ ਕਿਯ ਸੇਵ ਭਿਖਾਰੀ ॥ ਖਾਨ ਪਾਨ ਦਈ ਸੇਜ ਸੁਖਾਰੀ ॥ ੨੩ ॥ ਭਈ ਪ੍ਰਾਤ ਤਬ ਚਢੀ ਜਨੇਤ ॥ਅਨਦ ਬਿਆਹ ਅਨਦ ਸਮੇਤ ॥ ਡੋਰਾ ਲਿਆਇ ਹਰਖ ਭੀ ਨਿਸ ਜਬ ॥ [6]ਜਠਰ ਸੂਲ ਤੇ ਪੁਤ੍ਰ ਮਰਯੋ ਤਬ ॥ ੨੪ ॥ ਗਾਵਤ ਹੁਤੀ ਤ੍ਰੀਆ ਸੋ ਰੋਈ ॥ ਖਪਨ ਜੁ ਲੀਨ ਭਿਖਾਰੀ ਸੋਈ ॥ ਤਿਸ ਸੀੜੀ ਪਰ ਪਾਯੋ [7]ਨੰਦ ॥ ਦਾਹ ਕਰਯੋ ਰਚ ਚਿਤਾ ਬਿਲੰਦ ॥ ੨੫ ॥ ਕੀਰਤਨ ਕਰ ਪ੍ਰਸਾਦਿ ਬਰਤਾਯੋ ॥ ਬ੍ਰਿਤ ਜਿਹ ਸਮ ਹੁਟ ਕੈ ਘਰ ਆਯੋ॥ ਗੁਰਮੁਖ ਕੌਤਕ ਰਹਯੋ ਨਿਹਾਰਤ ॥ ਭਾ ਅਚਰਜ ਇਹੁ ਰਿਦੈ ਬਿਚਾਰਤ ॥ ੨੬ ॥ ਪਿਖ ਨਿਸ ਬਿਖੈ ਇਕਾਂਤ ਭਿਖਾਰੀ ॥ ਮਿਲ ਗੁਰਮੁਖ ਤਬ ਗਿਰਾ ਉਚਾਰੀ ॥ ਸੁਤ ਕੀ ਮ੍ਰਿਤ ਜਾਨਤ ਜੇ ਉਰ ਮੈਂ ॥ ਨੁਖਾ ਬਿਆਹ ਕਿਉਂ ਆਨੀ ਘਰ ਮੈਂ ॥ ੨੭ ॥ ਪੁਨ ਤੁਵ ਮੈਂ ਜੇ

---

੧ ਇਸਤ੍ਰੀਆਂ। ੨ ਭੋਜਨ। ੩ ਭਾਂਡੇ। ੪ ਗਹਿਣੇ। ੫ ਫਟੇ ਪਰ। ੬ ਪੇਟ ਵਿਚ।

ਸਕਤ ਇਤੀਨ ॥ ਸਤਿਗੁਰ ਤੇ ਜਾਚਤ ਹੁਇ ਦੀਨ ॥ਕ੍ਰਿਪਾ ਨਿਧਾਨ ਸਿਦਕ ਪਿਖ ਤੇਰਾ ॥ ਪੁਤ੍ਰ ਜੀਅਤ ਬਰ ਦੇਤ [1]ਅਛੇਰਾ ॥ ੨੮ ॥ ਇਹੁ ਸੰਸੈ ਮਮ ਹੋਇ ਬਿਸਾਲਾ ॥ ਸ਼ਕਤ ਸਹਿਤ ਸਹਿ ਕਸ਼ਟ [2]ਕਰਾਲਾ॥ ਸੁਨਤ ਭਿਖਾਰੀ ਗਿਰਾ ਉਚਾਰੀ ॥ ਇਹ ਮਨਮੁਖ ਕੀ ਰੀਤ ਬਿਚਾਰੀ ॥ ੨੯ ॥ ਜਥਾ ਜੋਗ ਪਰਮੇਸ਼ਰ ਕਰੈ ॥ ਤਿਸ ਮਹਿ ਸਿਖ ਸੰਸੈ ਜੋ ਧਰੈ ॥ ਜਤਨ ਕਰੈ ਭਾਵੀ ਕੋ ਮੇਟਨ ॥ ਤਿਸ ਕੋ ਪ੍ਰਭ ਸੰਗ ਕਬਹੂ ਨ [3]ਭੇਟਨ ॥ ੩੦ ॥ ਜੈਸੀ ਇੱਛਾ ਹੁਇ ਭਗਵਾਨਾ ॥ ਤਿਸ ਮਹਿਂ ਕੀਜੈ ਭਗਤ ਮਹਾਨਾ ॥ ਬਿਨਾ ਕਰਮ ਦੁਖ ਸੁਖ ਨਹਿ ਦੇਤ ॥ ਭੁਗਤਹਿ ਸੋਇ ਜਿ ਬੀਜੈ ਖੇਤ ॥ ੩੧ ॥ ਇਮ ਬਿਚਾਰ ਜਿਸ ਕੇ ਉਰ ਹੋਇ ॥ ਪ੍ਰਭ ਕ੍ਰਿਤ ਪਰ ਨਿਤ ਹਰਖਤ ਸੋਇ ॥ ਤਿਸ ਕੋ ਸਨਮੁਖ ਕਹੈਂ ਜਿ ਸੰਤ ॥ ਤਰਕਹਿ ਮਨਮੁਖ ਦੁਖਹਿ ਲਹੰਤ ॥ ੩੨ ॥ ਸਤਿਗੁਰ ਤੇ ਨਿਤ ਜਾਚੈ ਐਸੇ ॥ ਪ੍ਰਭ ਕ੍ਰਿਤ ਪਰ ਅਨੰਦ ਲਹਿ ਜੈਸੇ ॥ ਨਾਸਵੰਤ [4]ਵਿਸ਼ਨਾਨ ਪਦਾਰਥ ॥ ਇਨ ਲਗ ਜਨਮ ਨ ਹੋਇ [5]ਅਕਾਰਥ ॥ ੩੩ ॥ ਮਮ ਸੁਤ ਨੁਖਾ ਕਰਮ ਜੋ ਕੀਨ ॥ ਸੋ ਭਿ ਸੁਨੋ ਕਰ ਸੰਸੇ ਹੀਨ ॥ ਤਪਤੀ ਹੁਤੋ ਪ੍ਰਥਮ ਕੋ ਜਨਮਾ ॥ ਪੁਰ ਤੇ ਜਾਚ ਖਾਇ ਰਹਿ [6]ਬਨਮਾ ॥ ੩੪ ॥ ਨੁਖਾ ਬਾਰ [7]ਬਧੂ ਰੂਪ ਲੁਭਾਈ ॥ ਸੇਵਾ ਅਧਕ ਤਪੀਸ ਕਮਾਈ ॥ ਇਕ ਦਿਨ ਭੇ ਪ੍ਰਸੰਨ ਤਿਸ ਪਰ ਜਬ ॥ ਕਹਯੋ ਕਿ ਵਰ ਮਾਂਗਹੁ [8]ਬਾਲਾ ਅਬ ॥ ੩੫ ॥ ਕਹਿ ਬਾਲਾ ਜੇ ਪ੍ਰਸੰਨ ਸੁਵਾਮੀ ॥ ਮੁਝਹਿ ਬਿਆਹੂ ਕਰ ਪੂਰਨ ਕਾਮੀ ॥ ਕਹਿ ਤਪਸੀ ਤਪ ਲਾਜ ਘਨੇਰੀ ॥ ਇਹੁ ਤੈਂ ਇੱਛ ਪੂਰ ਨਹਿ ਤੇਰੀ ॥ ੩੬ ॥ ਕਹਿ ਬਾਲਾ ਕਿਮ ਬਚਨ ਹਟਾਵੈ॥ ਹਟੇ ਬਚਨ ਤੇ ਅਬਗਤ ਪਾਵੈ ॥ ਤਪਸੀ ਬਚ ਦੇ ਬਹੁ ਪਛਤਾਯੋ ॥

੧ ਚੰਗਾ । ੨ ਭਿਆਨਕ । ੩ ਮਿਲਨ । ੪ ਸੰਸਾਰ । ੫ ਨਿਸਫਲ । ੬ ਜੰਗਲ ਵਿਚ । ੭ ਇਸਤ੍ਰੀ ਰੂਪ । ੮ ਇਸਤ੍ਰੀ ।

ਅਸ ਬਿਧ ਬਾਲਾ ਸੰਗ ਅਲਾਯੋ ॥ ੩੭ ॥ ਅਬ ਹਮ ਤਿਆਗੈਂ ਇਸ ਤਨ ਤਾਈ ॥ ਤੁਮਰਾ ਭੀ ਇਹੁ ਤਨ ਬਿਨਸਾਈ ॥ ਅਗਲੇ ਜਨਮ ਬਿਖੇ ਤੁਹਿ ਬਿਐਹੈਂ ॥ ਬਚਨ ਆਪਨੋ ਪੂਰ ਕਰੈ ਹੈਂ ॥ ੩੮॥ ਹੇ ਗੁਰਮੁਖ ਜੁਗ ਤਿਆਗੇ ਪ੍ਰਾਨਾ ॥ ਜਨਮੇ ਇਤ ਸੰਜੋਗ ਭਾ ਆਨਾ ॥ ਤਪਸੀ ਬਚ ਨਿਜ ਪੂਰ ਕਰਾਯੋ ॥ ਭਾ ਪ੍ਰਲੋਕ ਵੈਕੁੰਠ ਸਿਧਾਯੋ ॥ ੩੯ ॥ ਗੁਰ ਸਿੱਖੀ ਅਬ ਨੁਖਾ ਕਮਾਵੈ ॥ ਇਹੁ ਭੀ ਅੰਤ ਪਰਮਗਤ ਪਾਵੈ ॥ ਸੁਨ ਗੁਰਮੁਖ ਤਬ ਸੀਸ ਨਿਵਾਯੋ ॥ ਨਾਮ ਹਮੈ ਤਵ ਕਰਮ ਲਖਾਯੋ ॥ ੪੦ ॥ ਬਿਦਾ ਹੋਇ ਗੁਰ ਢਿਗ ਚਲ ਆਵਾ ॥ ਪਗ ਬੰਦੇ ਪਰਸੰਗ ਸੁਨਾਵਾ ॥ ਸੁਨ ਸੰਗਤ ਪਗ ਬੰਦਨ ਧਾਰੀ ॥ ਅਸ ਗੁਰ ਸਿੱਖਨ ਕਵਿ ਬਲਿਹਾਰੀ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਭਾਈ ਭਿਖਾਰੀ ਪ੍ਰਸੰਗ ਬਰਨਨੰ ਨਾਮ ਸੈਂਤੀਸਮੋਂ ਮੰਦਰਹਿ ॥ ੩੭ ॥

ਦੋਹਿਰਾ ॥ ਸੁਨਹੁ ਕਥਾ ਅਬ ਅਪਰ ਬਿਧ ਜਸ ਚੰਦੂ ਮਤ ਹੀਨ ॥
ਚੁਗਲੀ ਉਗਲੀ ਸ਼ਾਹੁ ਢਿਗ ਮੰਦ ਬੁਧ ਸੁਨ ਲੀਨ ॥ ੧ ॥

ਚੌਪਈ ॥ ਤਪਤ ਹੁਤੋ ਚੰਦੂ ਕਾ ਮਨੀਆ ॥ ਗ੍ਰਿਹ ਬੈਠੀ ਪੇਖੈ ਜੋ [1]ਤਨੀਆ ॥ ਮਨ ਮਹਿੰ ਚਿਤਵੈ ਅਨਕ ਉਪਾਇ ॥ ਜਿਸ ਬਿਧ ਗੁਰ ਕੋ ਕਸ਼ਟ ਉਪਾਇ ॥ ੨ ॥ ਜਹਾਂਗੀਰ ਕਿਸ ਕਾਰਨ ਕਰਕੈ ॥ ਖੁਸਰੋ ਸੁਤ ਪੈ ਧਹੁ [2]ਰਿਸ ਧਰ ਕੈ ॥ਦੇਸ਼ ਨਿਕਾਲਾ ਤਹਿ ਕੋ ਦੀਨਾ॥ ਪੁਨ ਅਸ ਹੁਕਮ ਸੁਨਾਵਨ ਕੀਨਾ ॥ ੩ ॥ ਇਸੈ ਸੰਗ ਕੋ ਬਾਤ ਭਿ ਕਰੈਂ ॥ ਹਮ ਨਿਜ ਸੱਤ੍ਰ ਤਿਸੇ ਬਿਚਰੈਂ ॥ ਇਮ ਸਭ ਕੋ ਲਿਖ ਦਯੋ ਨਿਕਾਸਾ ॥ ਸੋ ਤਜ ਦਿੱਲੀ ਪੁਰੀ ਅਵਾਸਾ ॥ ੪॥ ਕੁਛ ਨਰ ਸੰਗ ਨਿਕਸ ਕਰ ਆਯੋ ॥ [3]ਸੁਧਾ ਸਰੋਵਰ ਢਿਗ ਪਹੁਚਾਯੋ ॥ਸ੍ਰੀ ਅਰਜਨ ਕੀ ਸਿਫਤ ਸੁਨੀ ਜਬ ॥ ਦਰਸਨ ਹਿਤ ਆਵਤ ਭਾ ਸੋ ਤਬ ॥ ੫ ॥

੧ ਲੜਕੀ। ੨ ਗੁਸਾ। ੩ ਅੰਮ੍ਰਿਤ ਸਰੋਵਰ।

ਭਨਤ ਬਿਨੈ ਕਰ ਬੰਦ ਅਧੀਨ ॥ ਅਪਨੋ ਕਸਟ ਨਿਵੇਦਨ ਕੀਨ ॥
ਸਾਹ ਰੋਸ ਬਹੁ ਮੋ ਪਰ ਕੀਨੋ ॥ ਦੇਸ ਨਿਕਾਰਾ ਕਹਿ ਕਰ ਦੀਨੋ ॥
੬ ॥ ਪਸ਼ਚਮ ਦਿਸ ਕੋ ਮੈਂ ਚਲ ਜਾਵੋਂ ॥ ਸ੍ਰੀ ਗੁਰ ਜੀ ਤਿਤ ਬੈਸ
ਬਿਤਾਵੋਂ ॥ ਖਰਚ ਗਯੋ ਬੁਰ ਪਾਸ ਨ ਪੈਸਾ ॥ [1]ਦਿਨ ਪ੍ਰਤ [2]ਛੁਧਤ
[3]ਰੰਕ ਹ੍ਵੈ ਜੈਸਾ ॥ ੭ ॥ ਨਾਮ ਗਰੀਬ ਨਿਵਾਜ ਤੁਮਾਰਾ ॥ ਸੁਨ
ਆਯੋ ਕੁਛ ਦੇਹੁ ਗੁਜਾਰਾ ॥ ਇਤਿ ਆਦਕ ਜਬ ਬਿਨੈ ਬਖਾਨੀ ॥
ਸੁਨ ਸ੍ਰੀ ਅਰਜਨ [4]ਕਰਨਾ ਠਾਨੀ ॥ ੮ ॥ ਨਿਜ ਢਿਗ ਦਿਨ ਕੇਤਕ
ਸੋ ਰਾਖਯੋ ॥ ਦੇਤ ਦੇਗ ਹਿਤ ਰਸਤ ਜੁ [5]ਕਾਖਯੋ ॥ ਚਲਯੋ ਤਬੈ ਧਨ
[6]ਜਾਚਨ ਕੀਨਾ ॥ ਪੰਚ [7]ਸਹੰਸ੍ਰ ਗੁਰੂ ਤਬ ਦੀਨਾ ॥ ੯ ॥ ਲੇ ਕਰ
ਨਮੋ ਠਾਨ ਸ਼ਹਿਜ਼ਾਦਾ ॥ ਗਮਨਯੋ ਪਸਚਮ ਦਿਸ ਅਹਿਲਾਦਾ ॥
ਚੰਦੂ ਮਨਜ ਏਕ ਇਤ ਹੁਤੋ ॥ ਹਾਲ ਸੁਨਾਇ ਦਿਲੀ ਜਾਇ ਜਿਤੋ ॥
੧੦ ॥ ਸੁਨ ਚੰਦੂ ਮਨ ਮੋਦ ਬਢਾਯੋ ॥ ਗਰਬਤ ਕਹੈ ਦਾਉ ਅਬ
ਪਾਯੋ ॥ ਸਮੇ ਕਚੈਹਰੀ ਜਾਮਾ ਪਾਇ ॥ ਗਯੋ ਮੂਢ ਉਰ ਹਰਖ
ਬਢਾਇ ॥ ੧੧ ॥ ਤਸਲੀਮਾਤ ਸ਼ਾਹ ਕੋ ਕੀਨ ॥ ਚੁਗਲੀ ਉਗਲਨ
ਕੋ ਮਤ ਹੀਨ ॥ ਹਾਥ ਜੋਰ ਕਰ ਬਹੁਰ ਸੁਨਾਵੈ ॥ਗੁਰ ਨਾਨਕ ਗਾਦੀ
ਜੁ ਕਹਾਵੈ ॥ ੧੨ ॥ ਤਿਸ ਪਰ ਪੰਚਮ ਅਰਜਨ ਨਾਮ ॥ ਰਚਯੋ
ਸੁਧਾਸਰ ਬੈਠਯੋ ਧਾਮ ॥ ਚਹੁ ਦਿਸ ਤੇ ਧਨ ਜਿਸ ਕੋ ਆਵੈ ॥ ਤੁਮ
ਤੇ [8]ਤ੍ਰਾਸ ਨ ਕੈਸੇ ਪਾਵੈ॥ ੧੩ ॥ ਸ਼ਹਿਜ਼ਾਦਾ ਜੋ ਤੁਮਹਿ ਨਿਕਾਰਾ ॥
ਨਹਿੰ ਕਿਸ ਤਿਸ ਕੋ ਆਦਰ ਧਾਰਾ ॥ ਤਿਸ ਕੋ ਤਿਸਨੇ ਨਿਕਟ
ਰਖਾਯੋ ॥ ਧਨ ਬਹੁ ਦਯੋ ਸੁ ਮਦਤੀ ਪਾਯੋ ॥ ੧੪ ॥ ਕਹਯੋ ਸ਼ਾਹ
ਸੋਂ ਕਰੋ ਲਰਾਈ ॥ ਮਦਤ ਲਯੋ ਜੇਤੀ ਮਨ ਭਾਈ ॥ ਖੁਸਰੋ ਡਰਯੋ
ਨ ਹੌਸਲ ਪਾਯੋ ॥ ਗਯੋ ਸੋਇ ਇਸ ਬਿਧ ਇਕ ਬਾਯੋ ॥ ੧੫ ॥

---

੧ ਹਰ ਰੋਜ਼ । ੨ ਭੁਖਿਆਂ ਨੂੰ ੩ ਗਰੀਬ। ੪ ਕਿਰਪਾ ਕਰ ਦਿਤੀ।
੫ ਇਛਾ। ੬ ਮੰਗਣਾ ਕੀਤਾ। ੭ ਪੰਜ ਹਜ਼ਾਰ। ੮ ਡਰ।

ਦੁਤੀਏ ਰਖੇ [1]ਧਾਰਵੀ [2]ਪਾਹੀ ॥ ਮੁਲਕ ਬਿਖੈ ਬਹੁ ਲੂਟ ਮਚਾਹੀ ॥ ਤ੍ਰਿਤੀਏ ਪੁਸਤਕ ਏਕ ਬਨਾਯੋ ॥ ਸਹਿਬ ਮਹੰਮਦ ਨਿੰਦ ਅਲਾਯੋ ॥ ੧੬ ॥ ਸੋ ਨਿਜ ਸਿੱਖਨ ਕੋ ਪੜਵਾਵੈ ॥ ਸਾਚੋ ਪਾਤਸ਼ਾਹਿ ਕਹਿਲਾਵੈ ॥ ਹਜਰਤ ਦੰਡ ਜਿ ਤਿਸੈ ਨ ਦੇਵਹੁ ॥ ਹੋਇ [3]ਬਿਗਾਰ ਪ੍ਰਜਾ ਲਖ ਲੇਵਹੁ ॥ ੧੭ ॥ ਇਤ ਆਦਕ ਪਾਪੀ ਬਹੁ ਕਹਯੋ ॥ ਸਾਚ ਤੁਰਕ ਪਤ ਤੇ ਚਿਤ ਲਹਯੋ ॥ ਦੁਸ਼ਟ [4]ਸਚਵ ਨੇ ਮਤ [5]ਬਿਚਲਾਈ ॥ ਉਚਤਾ ਨੁਚਤ ਸਕਲ ਬਿਸਰਾਈ ॥ ੧੮ ॥ ਬਡੇ ਸ਼ਾਹੁ ਜੋ ਮਾਨੇ ਪੀਰ ॥ ਦੰਡ ਚਹਯੋ ਮੂਰਖ ਤਿਨ ਤੀਰ ॥ ਨਿਜ ਦਿਵਾਨ ਪਾਪੀ ਸੰਗ ਕਹਯੋ ॥ ਕੇਤਕ ਦੰਡ ਉਰਤ ਤਹਿ ਲਹਯੋ ॥ ੧੯ ॥ ਚੰਦੂ ਦੁਸ਼ਟ ਕਹਯੋ ਹਰਖਾਇ ॥ ਦੋਇ ਲਾਖ ਦਿਹੁ ਦੰਡ ਬਨਾਇ ॥ ਸੁਨ ਕਰ ਸ਼ਾਹੁ ਮਾਨ ਕਹਿ ਤਬੈ ॥ ਫੌਜਦਾਰ ਕੋ ਭੇਜੋ ਅਬੈ ॥ ੨੦ ॥ ਦੋਇ ਲਾਖ ਧਨ ਲੇਹੁ ਮੰਗਵਾਇ ॥ ਨਹਿੰ ਦੈ ਹੈ ਤਬ ਪਕੜ ਮੰਗਾਇ ॥ ਸੁਨ ਚੰਦੂ ਮਨ ਹਰਖ ਬਢਾਯੋ ॥ ਤਸਲੀਮਾਤ ਕਹੀ ਉਠ ਆਯੋ ॥ ੨੧ ॥ ਸੁਧ ਬਜੀਰ ਖਾਂ ਕੋ ਭੀ ਸਾਰੀ ॥ ਸਮਝਾਏ ਜੋ ਬਡ ਸਰਦਾਰੀ ॥ ਸਮਝ ਗਏ ਜੋ ਹੁਤੇ ਸਿਆਨੇ ॥ ਸੁਲਹੀ ਕੁਭਾਗੇ ਮਨ ਮਹਿੰ ਆਨੇ॥ ੨੨ ॥ ਉਤ ਚੰਦੂ ਜੋ ਥੇ ਉਮਰਾਈ ॥ ਲੀਨ ਸਭਨ ਕੋ ਨਿਕਟ ਬੁਲਾਈ ॥ ਕਹਜੋ ਕੋਈ ਅਬ ਗੁਰ ਦਿਸ ਜਾਵੇ ॥ ਦੰਡ ਲਯੋ ਜਾਂ ਪਕੜ ਲਿਆਵੇ ॥ ੨੩ ॥ ਸੁਨ ਸਭਹਨ ਨੇ [6]ਮੋਨ ਗਹਾਈ ॥ ਸੁਲਹੀ ਬੋਲਯੋ ਮਾਨ ਬਢਾਈ ॥ ਮੈਂ ਜਾਵੋਂ ਨਹਿੰ ਦੇਰ ਲਗਾਵੋਂ ॥ ਕੈ ਲਹੁ ਦੰਡ ਕਿ ਪਕੜ ਲਿਆਵੋਂ ॥ ੨੪ ॥ ਚੰਦੂ ਸਾਧ ਸਾਧ ਬਹੁ ਕਹਯੋ॥ [7]ਗੋਸ਼ੇ ਹੁਇ ਕਰ ਭਲ ਸਮਝਯੋ ॥ ਗੁਰ ਕੋ ਲੂਟੋ ਪੁਨ ਗਹਿ ਲਿਆਵੋ ॥ [8]ਤਤ ਹਜਾਰ ਧਨ ਹਮ ਤੇ ਪਾਵੋ ॥ ੨੫ ॥ ਮਾਨੀ ਸੁਲਹੀ ਫੌਜ

---

੧ ਧਾੜਵੀ ਲੁਟੇਰੇ। ੨ ਪਾਸ। ੩ ਪਰਜਾ ਵਿਗੜ ਜਾਏਗੀ। ੪ ਵਜ਼ੀਰ ਚੰਦੂ। ੫ ਭਰਮਾਈ ਵਾ ਬਦਲਾਈ। ੬ ਮੋਨ ਨੂੰ ਪਕੜ ਲਿਆ ਹੈ। ੭ ਇਕਾਂਤ। ੮ ਪੰਜ ਹਜ਼ਾਰ।

ਚਢਾਈ ॥ ਧਾਉ ਧਾਈ ਗੁਰ ਦਿਸ ਚਲ ਆਈ ॥ ਖਾਂ ਵਜੀਰ ਨਿਜ ਮਨਜ ਪਠਾਈ ॥ ਸਤਿਗੁਰ ਕੌ ਤਬ ਸੁਧ ਪਹੁਚਾਈ ॥ ੨੬ ॥ ਅੰਤਰਯਾਮੀ ਸਭ ਬਿਧ ਜਾਨੀ ॥ ਰੰਚ ਮਾਤ੍ਰ ਮਨ ਚਿੰਤ ਨ ਠਾਨੀ ॥ ਮੁਖ ਪ੍ਰਸੰਨ ਹਸ ਬਚਨ ਬਖਾਨਾ॥ਸ੍ਰੀ ਮੁਖ ਵਾਕ ਸੁਨਹੁ ਦੇ ਕਾਨਾ।੨੭।

ਯਥਾ–ਗਰੀਬੀ [1]ਗਦਾ ਹਮਾਰੀ ॥ [2]ਖੰਨਾ ਸਗਲ ਰੇਨੁ ਛਾਰੀ ॥ ਇਸ ਆਗੇ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੈ ਏਹ ਗਲ ਸਾਰੀ ॥ ੧ ॥

ਚੌਪਈ ॥ ਉਤ ਕੋਠੇ ਢਿਗ ਸੁਲਹੀ ਆਯੋ ॥ ਲਗੇ ਪਜਾਵੇ ਈਟ ਲਖਾਯੋ ॥ ਡਰਯੋ ਸੁ ਘੋਰਾ ਉਛਲਯੋ ਭਾਰੀ ॥ ਸੁਲਹੀ ਗਿਰਾ ਸੁ ਭਾਠ ਮਝਾਰੀ ॥ ੨੮ ॥ ਜਲ ਕਰ ਭਰਥ੍ਰ ਹ੍ਵੈ ਮਰ ਗਯੋ ॥ ਆਗੇ ਦੋਜ਼ਕ ਮਹਿੰ ਪਰ ਗਯੋ ॥ ਸੁਲਹੀ ਭਤੀਜਾ ਸੁਲਭੀ ਨਾਮ ॥ ਲਿਯੇ ਫੌਜ ਆਵੈ ਗੁਰ ਧਾਮ ॥ ੨੯ ॥ ਮਾਰਗ ਮਹਿੰ ਕਿਸ ਦੁਸ਼ਮਨ ਹੇਰਾ॥ [3]ਜ੍ਵਾਲਾ ਬਮਣੀ ਮਾਰ ਸੁ ਗੇਰਾ ॥ ਦੋਨਹੁ ਫੌਜਦਾਰ ਜਬ ਮਰੇ ॥ ਫੌਜੀ ਦਿੱਲੀ ਦਿਸ ਮੁਰ ਪਰੇ ॥ ੩੦ ॥ ਤਬ ਇਕ ਸਿੱਖ ਆਇ ਗੁਰ ਕਹਯੋ ॥ ਮਰਿਓ ਸੁਲਹੀ ਆਵੇ ਪਹਯੋ ॥ ਸੁਲਭੀ ਭੀ ਮਰ ਗਾ ਮਗ ਮਾਹੀ ॥ ਸੁਨ ਸਤਿਗੁਰ ਨੇ ਸਬਦ ਅਲਾਹੀ ॥ ੩੧ ॥

ਸ੍ਰੀ ਮੁਖਵਾਕ ॥ ਬਿਲਾਵਲ ਮਹਲਾ ੫ ॥

ਸੁਲਹੀ ਤੇ ਨਾਰਾਇਣ ਰਾਖੁ ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥ ੧ ॥ ਰਹਾਉ ॥ ਕਾਢਿ [4]ਕੁਠਾਰੁ ਖਸਮਿ ਸਿਰ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥ ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥ ੧ ॥ ਪੁਤ੍ਰ ਮੀਤ ਧਨੁ ਕਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥ ਕਹੁ

[1] ਗੁਰਜ। [2] ਖੰਡਾ। [3] ਬੰਦੂਕ। [4] ਕੁਹਾੜਾ।

ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥ ੨ ॥

ਚੌਪਈ ॥ ਸੁਨ ਸਿਖ ਹਰਖਤ ਭੇ ਮਨ ਮਾਈ ॥ ਗੁਰ ਦੋਖੀ ਨੇ ਦੁਰ ਗਤ ਪਾਈ ॥ ਖਿਮਾ ਨਿਧਾਨ ਗੁਰੂ ਨਹਿੰ ਰਿਸੈ ॥ ਆਪ ਪ੍ਰਮੇਸਰ ਨਾਸੈ ਤਿਸੈ ॥ ੩੨ ॥ ਉਤ ਜਬ ਫੌਜ ਦਿਲੀ ਪਹੁਚਾਈ ॥ ਚੰਦੂ ਮਨ ਬਹੁ ਸੋਕ ਉਪਾਈ ॥ ਪੁਨਹਿ ਸ਼ਾਹ ਕੋ [1]ਉਗਲ ਸੁਨਾਯੋ ॥ ਗੁਰ ਮੰਤਰ ਭੂਤਨ ਕਰਵਾਯੋ ॥ ੩੩॥ ਸੁਲਹੀ ਖਾਂ ਘੋਰੇ ਗਿਰਵਾਯੋ॥ ਮਰ ਗਯੋ ਸੋਈ ਚੋਟ ਬਡ ਖਾਯੋ ॥ ਸੁਲਭੀ ਖਾਂ ਗੋਲੀ ਮਰਵਾਈ ॥ ਬਡੇ ਧਾੜਵੀ ਜਿਸ ਕੇ ਪਾਈ ॥ ੩੪ ॥ [2]ਛੂਛੀ ਮੁੜੀ ਫੌਜ ਅਬ ਆਈ ॥ ਸੁਨਤ ਸ਼ਾਹੁ ਬਹੁ ਰਿਸ ਉਪਜਾਈ ॥ ਕਹਿਯੋ ਕਿ ਜਬ ਹਮ ਲਵ ਪੁਰ ਜਾਵੈਂ ॥ ਤਹਿ ਬੁਲਾਇ ਤਿਸ ਤੇ ਦੰਡ ਪਾਵੈਂ ॥ ੩੫ ॥ ਕੇਤਕ ਦਿਵਸ ਬਿਤੀਤਤ ਭਏ ॥ ਸ਼ਾਹੁ ਸੁ ਲਵ ਪੁਰ ਆਵਨ ਚਏ ॥ ਚੰਦੂ ਲੀਨੋ ਸੰਗ ਦੀਵਾਨ ॥ ਚਢੀ ਫੌਜ ਸੰਗ ਬਡ ਤੁਰਕਾਨ ॥ ੩੬ ॥ ਸਨੇ ਸਨੇ ਦਿਸ ਲਵ ਪੁਰ ਆਵੈ ॥ ਚੰਦੂ ਨਿਤ ਚੁਗਲੀ ਉਗਲਾਵੈ ॥ ਇਤ ਸਤਿਗੁਰ ਜਾਨੀ ਬਿਧ ਸਾਰੀ ॥ ਆਪ ਕਰੀ ਲਵ ਪੁਰ ਕੋ ਤਿਆਰੀ ॥ ੩੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਚੰਦੂ ਚੁਗਲੀ ਕਰਨ ਔ ਸੁਲਹੀ ਸੁਲਭੀ ਮਰਨ ਪ੍ਰਸੰਗ ਬਰਨਨੰ ਨਾਮ ਅਠਤੀਸਮੋਂ ਮੰਦਰਹਿ ॥ ੩੮ ॥

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਕੋਠੀ ਗ੍ਰੰਥ ਮਝਾਰ ॥
ਬੈਠੇ ਹੁਤੇ ਇਕੰਤ ਹੀ ਅਸ ਮਨ ਕੀਨ ਬਿਚਾਰ ॥ ੧ ॥

ਚੌਪਈ ॥ ਤੁਰਕਨ ਤੇਜ ਧਰਾ ਪਰ ਛਾਯੋ ॥ ਹਿੰਦ ਧਰਮ ਕੋ ਬਹੁ ਦੁਖ ਦਾਯੋ ॥ ਹਿੰਦੂ ਨ੍ਰਿਪ ਭੀ ਧਰਮ ਤਿਆਗੇ ॥ [3]ਡੋਰੇ

[1] ਕਢ ਕੇ। [2] ਖਾਲੀ। [3] ਲੜਕੀਆ ਦੇ ਡੋਲੇ।

ਤਨਜਾ ਦੇਵਨ ਲਾਗੇ ॥ ੨ ॥ ਇਹੁ ਅਨੀਤ ਪਿਖ ਸਹੀ ਨ ਜਾਇ॥
ਬਲੀ ਦਾਨ ਅਬ ਕਰੈਂ ਬਨਾਇ ॥ ਦੁਤੀਏ ਬਾਣੀ ਜੋਊ ਉਚਾਰੀ ॥
ਜੋ ਗਿਆਨੀ ਸੋ ਜਾਨੈ ਸਾਰੀ ॥ ੩ ॥

ਯਥਾ—ਬ੍ਰਹਮ ਗਿਆਨੀ ਕੈ ਧੀਰਜੁ ਏਕ ॥ ਜਿਉ ਬਸੁਧਾ ਖੋਉ ਖੋਦੈ ਕੋਊ ਚੰਦਨ ਲੇਪ ॥ ੧ ॥

ਚੌਪਈ ॥ ਅਗਿਆਨੀ ਕੌ ਸਾਰ ਨ ਕਾਈ ॥ ਪਠੈਂ ਗਿਰਾ ਤੌ ਤਰਕ ਉਠਾਈ ॥ ਧੀਰਜ ਧਰਨੋ ਤਬ ਲਗ ਹੋਈ ॥ ਜਬ ਲਗ ਕਸ਼ਟ ਪ੍ਰਾਪਤ ਹੋਈ ॥ ੪ ॥ ਕਸ਼ਟ ਪਰੇ ਤੇ ਧੀਰਜ ਜਾਵੈ॥ ਗਜਾਨ ਕਥਨ ਸੁਖਲਾ ਬਨ ਆਵੈ॥ ਅਸ ਬਿਧ ਤਰਕ ਨਿਵਾਰਨ ਕਾਰਨ ॥ ਕਰ ਹੈਂ ਤਨ ਪਰ ਕਸ਼ਟ ਸਹਾਰਨ ॥ ੫ ॥ ਪੁਨਹਿ ਬਿਚਾਰਨ ਕੀਨਸ ਐਸੇ ॥ ਕਸ਼ਟ ਦਿਹੈ ਹਮ ਕੋ ਕੋਊ ਕੈਸੇ ॥ ਚੰਦੂ ਕੇ ਮਨ ਕੀ ਤਬ ਜਾਨੀ ॥ ਚਿਤਵੈ ਐਸੇ ਜੋਊ ਗੁਮਾਨੀ ॥ ੬ ॥ ਜੇ ਗੁਰ ਮੇਰੇ ਕਰ ਮੈ ਆਵੈਂ ॥ ਦੇ ਭੈ ਤਿਸੈ ਸਗਾਈ ਮਨਾਵੈਂ ॥ ਤਾਂਤੇ ਲਵ ਪੁਰ ਜਾਨੋ ਬਨੈ ॥ ਤਜੈਂ ਸਰੀਰ ਕਸ਼ਟ ਸਹਿ ਘਨੈ ॥ ੭ ॥

ਦੋਹਿਰਾ ॥ ਅਸ ਬਿਚਾਰ ਸ੍ਰੀ ਗੁਰ ਕੀਓ ਪੁਨ [1]ਜ੍ਰੀ ਬ੍ਰਿਧ ਬੁਲਵਾਇ॥
ਭਾਈ ਗੁਰਦਾਸ਼ ਭਿ ਆਇਓ ਸ੍ਰੀ ਹਰਿ ਗੋਬਿੰਦ ਆਇ ॥

ਚੌਪਈ॥ਕੇਤਕ ਮੁਖਿ ਸਿਖ ਔਰ ਬੁਲਾਇ॥ਪੰਚਾਮ੍ਰਤ ਨਾਲੇਰ ਮੰਗਾਇ ॥ ਕੇਸਰ ਪੈਸੇ ਪੰਚ ਅਨਾਇ ॥ ਬ੍ਰਿਧ ਕੌ ਸਭ ਬ੍ਰਿਤੰਤ ਸਮਝਾਇ ॥ ੯ ॥ ਹਰਿ ਗੁਬਿੰਦ ਗਾਦੀ ਬੈਠਾਯੋ ॥ ਬੁੱਢੇ ਤਿਲਕ [2]ਭਾਲ ਸ਼ੁਭ ਦਾਯੋ ॥ ਪੈਸੇ ਪੰਚ ਨਰੇਲ ਸੁ ਲੀਨੇ ॥ਹਰਿ ਗੁਬਿੰਦ ਗੁਰ ਭੇਟਾ ਕੀਨੇ ॥ ੧੦ ॥ ਕਰੀ ਸਥਾਪਨ ਅਪਨੀ ਜੋਤ ॥ ਸਭ ਗੁਰ ਕੇ ਆਈ ਜੋ ਹੋਤ ॥ ਪੁਨ ਸਿਖਯਾ ਦੀਨੀ ਗੁਰ ਐਸੇ ॥ ਅੰਗਦ ਕੋ ਸ੍ਰੀ ਨਾਨਕ ਜੈਸੇ ॥ ੧੧ ॥ ਗਜਾਨ ਬ੍ਰਿਤ ਹਿਰਦੇ ਮੈਂ ਧਰੀਐ ॥ ਵਹਿਰ

੧ ਬਾਬਾ ਬੁਢਾ ਜੀ। ੨ ਮਥੇ ਪਰ।

ਕ੍ਰਿਆ ਭਗਤਨ ਕੀ ਕਰੀਐ ॥ ਛੱਤ੍ਰੀ ਧਰਮ ਜਗਤ ਪਰਚੁਰੀਐ ॥ ਅਜਰ ਜਰਨ ਧੀਰਜ ਕੋ ਧਰੀਐ॥ ੧੨ ॥ ਜਾਮ ਜਾਮਨੀ ਕਰੋ ਸਨਾਨ ॥ ਸੁਨਹੁ ਕੀਰਤਨ ਪ੍ਰਭ ਨਿਰਬਾਨ ॥ ਸ੍ਰੀ ਹਰਿ ਗੋਬਿੰਦ ਸੁਨ ਕਰ ਧੀਰ ॥ ਸੀਸ ਨਿਵਾਇ ਚਰਨ ਕੇ ਤੀਰ ॥ ੧੩ ॥

ਦੋਹਿਰਾ ॥ ਸੰਮਤ ਨਾਨਕ ਸ਼ਾਹੀ ਜੋ ਇਕ ਸ਼ਤ ਤੀਹ ਨਵ ਜਾਨ ॥
ਜੇਠ ਵਦੀ ਤਿਥ ਅਸ਼ਟਮੀ ਛਟ ਗੁਰ ਗੁਰਤਾ ਮਾਨ ॥ ੧੪ ॥
ਅਸ ਕ੍ਰਿਤ ਕੋ ਕਰ ਸਤਿਗੁਰੂ ਨਿਸਾ ਭਈ ਪੁਨ ਆਇ ॥
ਛਕ ਪ੍ਰਸਾਦਿ ਸੁਖ ਆਸਨੰ ਪ੍ਰਾਤਹਿ ਕਾਲ ਜਗਾਇ ॥ ੧੫ ॥

ਚੌਪਈ ॥ ਕ੍ਰਿਆ ਸਨਾਨ ਆਦਿ ਸਭ ਕਰੀ ॥ ਬਹੁਰ ਸਮਾਧ ਰੂਪ ਨਿਜ ਧਰੀ ॥ ਜਬ ਪ੍ਰਕਾਸ਼ [1]ਰਵ ਕੋ ਹੁਇ ਆਯੋ ॥ ਚਢਨ ਹੇਤ ਖਾਸਾ ਮੰਗਵਾਯੋ ॥ ੧੬ ॥ ਪੰਚ ਸਿੱਖ ਲੇ ਅਪਨੇ ਸਾਥ ॥ ਹਰਿ ਮੰਦਰ ਮਹਿੰ ਟੇਕਯੋ ਮਾਥ ॥ ਬਿਧੀਆ ਜੇਠਾ ਝੰਜ ਪਿਰਾਣਾ ॥ ਪੰਚਮ ਪੈੜਾ ਸੰਗ ਪਿਆਣਾ ॥ ੧੭ ॥ ਅਪਰ ਸਰਬ ਦੈ ਧੀਰਜ ਤਿਆਗੇ ॥ ਰਹੇ ਸੁਧਾ ਸਰ ਸੇਵਾ ਲਾਗੇ॥ ਸ੍ਰੀ ਹਰਿ ਗੋਬਿੰਦ ਰੂਪ ਹਮਾਰਾ ॥ ਦਰਸੋ ਇਨ ਸੇਵਾ ਹਿਤ ਧਾਰਾ ॥ ੧੮ ॥ ਨਿਕਸ ਅਰੂਢੇ ਪੰਥ ਸੁ ਪਰੇ ॥ ਸੁਤ ਯੁਤ ਸਿੱਖ ਸੁ ਹਟਾਵਨ ਕਰੇ ॥ ਬਾਰ ਬਾਰ ਕਹਿੰ ਬਿਨੈ ਘਨੇਰੀ ॥ ਹਟਬੇ ਚਹਿਤ ਨਹੀ ਤਿਸ ਬੇਰੀ ॥ ੧੯ ॥ ਸ੍ਰੀ ਅਰਜਨ ਕਹਿ ਕਰ ਬਹੁ ਬਾਰੀ ॥ ਬਰਬਸ ਸਭਨ ਹਟਾਇ ਪਿਛਾਰੀ ॥ਅਪਨੀ ਜੋਤ ਪੁਤ੍ਰ ਮਹਿੰ ਥਾਰੀ ॥ ਗੁਰ ਅਸੋਕ ਤਬ ਚਲੇ ਅਗਾਰੀ ॥ ੨੦ ॥ ਨਿਸ ਬਸ ਪਹੁੰਚੇ ਲਵ ਪੁਰ ਜੋਈ ॥ ਭਵ ਸਥਾਨ ਪਿਤ ਕੋ ਜਹਿ ਹੋਈ ॥ ਡੇਰਾ ਕੀਨਸ ਤਹਾਂ ਗੁਸਾਈ ॥ ਲਵ ਪੁਰ ਸੰਗਤ ਸੇਵ ਕਮਾਈ ॥ ੨੧ ॥ ਸਿੱਧੂ ਸਿੱਖ ਹੁਤੇ ਲਵ ਪੁਰੀ ॥ ਦਰਸ ਪ੍ਰਤੀਖਤ ਆਸਾ ਪੁਰੀ ॥ ਸੇਵਾ ਦੇਗ ਸੁ ਕਰੀ ਘਨੇਰੀ ॥ ਹ੍ਵੈ ਸਤਸੰਗਤ ਦਿਨ

[1] ਸੂਰਜ ਦੀ।

ਰੈਨੇਰੀ ॥ ੨੨ ॥ ਇਨ ਦਿਨ ਮਹਿੰ ਦਿੱਲੀ ਤੇ ਸ਼ਾਹੁ ॥ ਆਇ ਪਹੁੰਚਯੋ ਲਵ ਪੁਰ ਮਾਹੁ ॥ ਗੁਰ ਨਿਸ [1]ਪੰਚ ਬਿਤੀ ਭੀ ਪ੍ਰਾਤੀ ॥ ਲਗਯੋ ਦੀਵਾਨ ਗੁਰੂ ਭਲ ਭਾਤੀ ॥ ੨੩ ॥ ਆਸਾ ਵਾਰ ਭੋਗ ਜਬ ਪਾਇ ॥ ਸਤਿਗੁਰ ਸਿਖ ਮੁਖਿ ਨਿਕਟ ਬੁਲਾਇ ॥ ਕਹਯੋ ਕਿ ਹਮ ਕੁਛ ਕੌਤਕ ਕਰਨਾ ॥ ਸੰਗਤ ਹਮ ਪਾਛੇ ਨਹਿੰ ਪਰਨਾ ॥ ੨੪ ॥ ਹੁਇ ਹਰਾਨ ਸੁਨ ਗੁਰ ਬਚ ਮਾਨਾ ॥ ਜਿਮ ਰਜਾਇ ਤਿਮ ਕਰੋ ਸੁਜਾਨਾ ॥ ਉਤ ਜਹਾਂਗੀਰ ਸੁਨਯੋ ਗੁਰ ਆਇ ॥ ਲਾਇ ਕਚਹਿਰੀ ਗੁਰੂ ਬੁਲਾਇ ॥ ੨੫ ॥ ਸੁਨ ਸ੍ਰੀ ਸਤਿਗੁਰ ਮੁਖੋਂ ਅਲਾਯੋ ॥ ਸਮਾ ਉਡੀਕਤ ਸੋ ਚਲ ਆਯੋ ॥ ਅਸ ਕਹਿ ਗਮਨ ਹੇਤ ਭੇ ਤਿਆਰੇ ॥ ਦੇ ਧੀਰਜ ਸਿਖ ਸਭ ਹਟਕਾਰੇ ॥ ੨੬ ॥ ਪੰਜ ਸਿੱਖ ਜੋ ਸੰਗ ਲੀਨੇ॥ ਖਾਸੇ ਪਰ ਚਢ ਪਜਾਨਾ ਕੀਨੇ ॥ ਪਿਖਯੋ ਸ਼ਾਹੁ ਸਤਿਗੁਰ ਜਬ ਆਇ ॥ ਦੇ ਆਦਰ ਬਲ ਊਚ ਬਠਾਇ ॥ ੨੭ ॥ ਪਿਖ ਸਰੂਪ ਸੀਤਲਤਾ ਧਾਰੀ ॥ ਕੀਨ ਪ੍ਰਸ਼ਨ ਪੁਨ ਗੁਰੂ ਅਗਾਰੀ ॥ ਹਿੰਦੂ ਬਡ਼ਾ ਕਿ ਮੁੱਸਲਮਾਨ ॥ ਸਾਚ ਸਾਚ ਤੁਮ ਕਰੋ ਬਖਾਨ ॥ ੨੮ ॥ ਇਨ ਦੋਨਹੁ ਮੈਂ ਕੋ ਹੈ ਸਾਚਾ ॥ ਕਰੋ ਬਤਾਵਨ ਕੋ ਹੈ ਕਾਚਾ ॥ ਸੁਨ ਸ੍ਰੀ ਸਤਿਗੁਰ ਉੱਤਰ ਦੀਨਾ ॥ ਸ਼ਬਦ ਮਾਹਿ ਸੁਨਹੋ ਪਰਬੀਨਾ ॥ ੨੯ ॥

ਸ੍ਰੀ ਮੁਖ ਵ੍ਹਾਕ ॥ ਰਾਮਕਲੀ ਮਹਲਾ ੫ ॥

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥ ੧ ॥ ਕਾਰਣ ਕਰਣ ਕਰੀਮ॥ ਕ੍ਰਿਪਾ ਧਾਰਿ ਰਹੀਮ॥ ੧ ॥ ਰਹਾਉ ॥ ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥ ੨ ॥ ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥ ੩॥ ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥

[1] ਪੰਜ ਰਾਤਾਂ ।

ਕੋਈ ਬਾਛੈ ਭਿਸਤ ਕੋਈ ਸੁਰਗਿੰਦੂ ॥ ੪ ॥ ਕਹੁ ਨਾਨਕ
ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ
ਜਾਤਾ ॥ ੫ ॥

ਦੋਹਿਰਾ ॥ ਸ੍ਰੀ ਪਰਮੇਸ੍ਵਰ ਏਕ ਹੈ ਝਗਰਤ ਦੋਇ ਬਤਾਇ ॥
ਸੁਨਹੁ ਸ਼ਾਹ ਨਿਸਚੈ ਕਰਹੁ ਏਕੋ ਰਾਮ ਖ਼ੁਦਾਇ ॥ ੩੦ ॥
ਅਰਥ ਕ੍ਰਿਪਾਲ ਰਹੀਮ ਕੋ ਏਕੋ ਜਾਨਯੋ ਜਾਇ ॥
ਪੱਖ ਬਾਦ ਕਰ ਪਰਸਪਰ ਝੂਠੇ ਦੋਇ ਬਨਾਇ ॥ ੩੧ ॥
ਹਮਰੋ ਮਤ ਹੈ ਅਪਰ ਬਿਧ ਮਿਲਜੋ ਦੋਨਹੁ ਸਾਥ ॥
ਅਰ ਦੋਨਹੁ ਤੇ [1]ਪ੍ਰਿਥਕ ਭੀ ਨਹੀਂ ਬਾਦ ਕੀ ਗਾਥ ॥ ੩੨ ॥
ਹੁਕਮ ਜਾਨ ਸਾਹਿਬ ਪ੍ਰਭੂ ਦੁਖ ਸੁਖ ਜਿਮ ਬਨ ਆਇ ॥
ਹਰਖਤ ਰਹੈਂ ਸਦੀਵ ਹਿਯ ਮੰਨ ਭਾਣਾ ਸੁਖ ਪਾਇ ॥ ੩੩ ॥
ਸਤਿਨਾਮ ਕੋ ਸਿਮਰਨੋ ਤਿਆਗਨ ਤਨ ਅਭ੍ਯਾਸ ॥
ਤੀਨਹੁ ਤੇ ਪ੍ਰਭ ਮਿਲਤ ਹੈ ਮਿਟੈ ਜਨਮ ਕੀ ਫਾਸ ॥ ੩੪ ॥
ਇਮ ਸੁਨ ਕਰ ਤਬ ਸ਼ਾਹਿ ਕੀ ਨਿਸਾ ਭਈ ਹਰਖਾਇ ॥
ਪੁਨਹਿ ਕਹਯੋ ਜੋ ਗ੍ਰੰਥ ਇਕ ਤੁਮ ਨੇ ਨਯੋ ਬਨਾਇ ॥ ੩੫ ॥
ਸਿਫਤ ਮਹੰਮਦ ਸਾਹਿਬ ਕੀ ਲਿੱਖ ਜੋ ਤਿਸ ਮਹਿ ਦੇਉ ॥
ਲਾਯੋ ਦੋ ਲਖ ਡੰਡ ਜੋ ਮਾਫ ਕਰੈਂ ਲਖ ਲੇਉ ॥ ੩੬ ॥
ਕਹਿੰ ਗੁਰ ਦੰਡ ਕੀ ਬਾਤ ਕਯਾ ਹਮ ਦੇਹੈਂ ਨਿਜ ਸੀਸ ॥
ਲਿਖੈਂ ਨ ਸਿਫਤ ਮਹੰਮਦੀ ਏਕ ਲਿਖੀ ਜਗਦੀਸ ॥ ੩੭ ॥
ਹੁਇ ਰਾਜਾ ਅਨਿਆਂ ਕਰੇ ਰਾਜ ਸ੍ਰਿਸ਼ਟ ਤੇ ਜਾਇ ॥
ਮਰੈ ਲਹੈ ਦੁਖ ਅਨਕ ਹੀ ਪੁਨ ਦੋਜ਼ਕ ਮਹਿੰ ਪਾਇ ॥ ੩੮ ॥
ਇਮ ਸਤਿਗੁਰ ਕੈ ਕਹਿਤ ਬਚ ਰਵ ਪਸਚਮ ਅਸਤਾਇ ॥
ਸੰਧਯਾ ਲਖ ਕਰ ਸ਼ਾਹੁ ਤਬ ਕਰੈ ਬਿਸਰਜਨ ਗਾਇ ॥ ੩੯ ॥

[1] ਵਖਰਾ।

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਗੁਰਤਾ ਅਰਪਨ ਔ ਲਵ ਪੁਰ ਜਹਾਂਗੀਰ ਸੋਂ ਮਿਲਨ ਪ੍ਰਸੰਗ ਬਰਨਨੰ ਨਾਮ ਉਨਤਾਲੀਸਮੋਂ ਮੰਦਰਹਿ॥੩੯॥

ਦੋਹਿਰਾ ॥ ਉਠੇ ਗੁਰੂ ਨਿਕਸੇ ਵਹਿਰ ਚੰਦੂ [1]ਅਵਸਰ ਪਾਇ ॥
ਮੈਂ ਲੇ ਜਾਵੋਂ ਨਿਜ ਸਦਨ ਰਾਖੋਂ ਸੇਵ ਕਰਾਇ ॥ ੧ ॥
ਸਮਝਾਵੋਂ ਸਭ ਬਾਰਤਾ ਤੁਮਰੀ ਦਿਸ ਤੇ ਹੋਇ ॥
ਲਿਉਂ ਦੁਇ ਲਾਖ ਸੁਖੈਨ ਹੀ ਰਖੈ ਨ ਤਸਕਰ ਕੋਇ ॥੨॥
ਬਿਨਾ ਦੰਡ ਤੇ ਨਹਿੰ ਛੁਡੈ ਦੇਸ ਨ ਹੋਇ ਅਰਾਮ ॥
ਕਰੋ ਨਿਆਵ ਈਮਾਨ ਤੁਮ ਸੁਜਸ ਜਗਤ ਅਭਰਾਮ ॥ ੩ ॥
ਸ਼ਹਿਜਾਦਾ ਰਾਖਯੋ ਨਿਕਟ ਪਾਇ ਤਦਾਰਕ ਸੋਇ ॥
ਨਹਿੰ ਬਿਜਾਇ ਬਹੁਰੋ ਕਰਹਿ ਉਰ ਦੀਰਘ ਡਰ ਹੋਇ ॥੪॥
ਹਜ਼ਰਤ ਕਹਯੋ ਨ ਮਾਨਯੈ ਲਿਖੈ ਨ ਸਿਫਤ ਰਸੂਲ ॥
ਇਸ ਕੀ ਸਜਾ ਭਿ ਚਾਹੀਏ ਕੀਨੋ ਹੁਕਮ ਅਦੂਲ ॥ ੫ ॥
ਤੁਮ ਕੋ ਦੋਸ ਨ ਹੋਇ ਕਛੁ ਮੈਂ ਲੇਵੋਂ ਦੁਇ ਲਾਖ ॥
ਕਰੋਂ ਖਜਾਨੇ ਦਾਖਲਾ ਤੀਨ ਚਾਰ ਦਿਨ ਰਾਖ ॥ ੬ ॥
ਰਾਵਰ ਦਿੱਲੀ ਜਾਹੁ ਕਲ ਮੈਂ [2]ਮੋਕਲ ਅਬ ਪਾਊਂ ॥
ਕਰ ਵਸੂਲ ਬਡ ਰਕਮ ਇਹੁ ਪੱਖ ਏਕ ਮੈਂ ਆਊਂ ॥ ੭ ॥
ਕਰੈ ਸ਼ਫਾਰਸ ਆਨ ਕੋ ਨਹਿੰ ਮਾਨਉਂ ਬੇਜਾਇ ॥
ਹਾਂ ਕਹਿਵਾਈ ਸ਼ਾਹੁ ਤੇ ਨਿਕਸਯੋ ਤਤ ਛਿਨ ਆਇ ॥ ੮ ॥

ਚੌਪਈ ॥ ਗੁਰੂ ਪਾਲਕੀ ਸੰਗ ਲਵਾਈ ॥ ਹਰਖਤ ਮਨ ਡੇਰੇ ਕੌ ਜਾਈ ॥ ਡਿਓਢੀ ਮੈਂ ਪੰਜ ਸਿਖ ਬੈਠਾਰੇ ॥ ਗੁਰੂ ਪਾਲਕੀ ਅੰਤਰ ਬਾਰੇ ॥ ੯ ॥ ਹੁਤੇ ਕਹਾਰ ਤਿਨਹੁ ਸੰਗ ਭਾਖਯੋ ॥ ਜਾਉ ਗੁਰੂ ਹਮ ਨਿਜ ਗ੍ਰਿਹ ਰਾਖਯੋ ॥ ਪੁਨ ਬਹੁ ਕੀਨੇ ਖੜੇ ਸਿਪਾਈ ॥ ਸਭ ਬਿਧ

੧ ਸਮਾਂ। ੨ ਮੌਕਾ ਪਾ ਲਵਾਂਗਾ।

ਕੀ ਕਰਕੈ ਤਕੜਾਈ ॥ ੧੦ ॥ ਕਹਯੋ ਸਿਖ ਕੋ ਆਨ ਨ ਪਾਵੈ ॥
ਨਹਿੰ ਕੋ ਇਨ ਤੇ ਬਾਹਿਰ ਜਾਵੈ ॥ ਮੇਰੇ ਮਨ ਭਾਵਤ ਅਬ ਥਾਏ ॥
ਸਿਖ ਆਗੇ ਗੁਰ ਬਰਜ ਰਖਾਏ ॥ ੧੧ ॥ ਗੁਰ ਸਨਮੁਖ ਬੈਠਯੋ
ਰਿਸ ਭਰਯੋ ॥ ਕਰਤ ਭਯੋ ਬਚ ਦੁਖ ਤੇ ਜਰਯੋ ॥ ਮੋਰ ਸੁਤਾ ਕੀ
ਮੋਰ ਸਗਾਈ ॥ ਕਿਉਂ ਹੂ ਨ ਮਾਨੀ ਦਿਹੁ ਬਤਲਾਈ ॥ ੧੨ ॥
ਲੇਨ ਸਾਕ ਤੋ ਰਹਯੋ ਕਿਥਾਈ ॥ ਮੁਹਿ [1]ਕੂਕਰ ਕੀ ਦੀ ਸਮਤਾਈ ॥
ਅਬ ਲੌ ਕਛੂ ਨ ਬਿਗਰਿਓ ਸੁਪਨੇ ॥ਨਾਤਾ ਲੇਹੁ ਜਾਹੁ ਘਰ ਅਪਨੇ
॥ ੧੩ ॥ ਘਰ ਸੁ ਅਮੀਰਨ ਕੇ ਬਹੁ ਬਿਆਹ ॥ ਤੁਮ ਭੀ ਕਰੋ ਸੁ
ਭਲਾ ਮਨਾਹ ॥ ਕਿਤਕ ਬੇਰ ਲਾਗੀ ਭਿਜਵਾਇ ॥ ਤੁਮ ਨੇ ਕਰੀ ਨ
ਕੁਛ ਪਰਵਾਇ ॥ ੧੪ ॥ ਦਿਹੁ ਜਬਾਬ ਮੈਂ ਕਰੌਂ ਉਪਾਇ ॥ ਸੌਜ
ਬਿਆਹ ਕਹੁ ਜੋ ਪਹੁਚਾਇ ॥ ਨਤ ਕੂਕਰ ਭਾਖਯੋ ਜਿਮ ਜਬੈ ॥
ਲਗੋਂ [2]ਗੈਲ ਕੂਕਰ ਹ੍ਵੈ ਅਬੈ ॥ ੧੫ ॥ ਨ੍ਰਿਭੈ ਬਾਕ ਤਬ ਸਤਿਗੁਰ
ਭਾਖਾ ॥ ਸੁਤਾ ਦੈਨ ਕੀ ਕਿਮ ਅਭਲਾਖਾ ॥ ਤੂੰ ਉੱਚੀ ਕੁਲ ਅਹੈਂ
ਚੁਬਾਰਾ ॥ ਹਮ ਕੋ ਮੋਰੀ ਸਰਸ ਉਚਾਰਾ ॥ ੧੬ ॥ ਮੋਰੀ ਮੇਲ ਸੁ
ਮੋਰੀ ਧਾਰਾ ॥ ਮਿਲਹਿ ਚੁਬਾਰੇ ਸੰਗ ਚੁਬਾਰਾ ॥ ਤਬ ਭੀ ਕਹਯੋ
ਅਬੈ ਭੀ ਕਹੈਂ ॥ ਸਮ ਸੋਂ ਮਿਲਨ ਭਲੋ ਸਭ ਲਹੈਂ ॥ ੧੭ ॥ ਕਹਯੋ
ਨ ਕੂਕਰ ਜੇ ਤੈਂ ਲਹਯੋ ॥ ਜੇ ਨਹਿੰ ਕਯੋ ਤੋ ਭਿ ਅਬ ਕਹਯੋ ॥ ਸਿਖ
ਨੇ ਕਹਯੋ ਹਮੋ ਕਹਿ ਤਦਾ ॥ ਸਿਖ ਹਮ ਏਕ ਰੂਪ ਹੈਂ ਸਦਾ ॥੧੮॥
ਸੁਨ ਮਨ ਜਰਯੋ ਨ ਜਰਯੋ ਬੈਨ ॥ ਕ੍ਰੂਰ ਪਸਾਰੇ ਲਾਲ ਸੁ ਨੈਨ ॥
ਨਿਕਟ ਬੁਲਾਏ ਅਪਨ ਸਿਪਾਹੀ॥ ਜਲ ਭੋਜਨ ਨਿੰਦ੍ਰਾ ਦਿਹੁ ਨਾਹੀ
॥ ੧੯ ॥ ਇਸ ਕੇ ਮਨ ਮਹਿੰ ਅਤਿ ਹੰਕਾਰ ॥ ਨਿਮਹਿੰ ਨਹੀਂ ਅਬ
ਕਰੋਂ [3]ਸਿੰਘਾਰ ॥ ਏਕ ਬਾਤ ਕੋ ਨਿਸਚੈ ਮਾਨ ॥ ਕੈ ਲਿਹੁ ਨਾਤਾ ਕੈ
ਦਿਹੁ ਪ੍ਰਾਨ ॥ ੨੦ ॥ ਸੁਨ ਸਤਿਗੁਰ ਤਬ ਬਾਕ ਅਲਾਵੈਂ ॥ ਅਬ

੧ ਕੁਤੇ ਦੀ। ੨ ਮਗਰ। ੩ ਮਾਰਨਾ।

ਤੇ ਸੁਪਤ ਨ ਪੀਐਂ ਨ ਖਾਵੈਂ ॥ ਬੈਠੇ ਰਹੈਂ ਏਕ ਹੀ ਥਾਨ ॥ ਕਰੋ ਜਥਾ ਕਰਬੇ ਮਨ ਜਾਨ ॥ ੨੧॥ ਅਪਰ ਕਠੋਰ ਸੁ ਦੁਸਟ ਬਖਾਨਾ॥ ਕਰੇ ਸਿਪਾਹੀ ਗਨ ਸਵਧਾਨਾ ॥ ਪਾਂਚੋ ਸਿੱਖਨ ਕੋਠਿ ਮਝਾਰ ॥ ਕੈਦ ਕਰੋ ਜੰਜੀਰਨ ਡਾਰ ॥ ੨੨ ॥ ਇਸ ਕੇ ਪਾਸ ਨ ਆਵਨ ਦੀਜੋ ॥ ਬਾਤ ਬਖਾਨੇ ਕੋਇ ਨ [1]ਬੀਜੋ ॥ ਊਠਨ ਦੇਹੁ ਨ ਪੌਢਨ ਦੇਹੁ ॥ ਬੋਲਨ ਦੇਹੁ ਨ ਦੇਖਨ ਦੇਹੁ ॥ ੨੩ ॥ ਇਮ ਕਹਿ ਸਦਨ ਬਰਯੋ ਨਿਜ ਜਾਇ ॥ ਮਹਾਂ ਦੁਸਟ ਜਿਸ ਸਮ ਕੋ ਨਾਇ ॥ ਸੋ ਨਿਸ ਬੀਤੀ ਦਿਨ ਭਾ ਆਇ ॥ ਖਾਨ ਪਾਨ ਬਿਨ ਗੁਰੂ ਰਹਾਇ ॥ ੨੪ ॥ ਪੁਨ ਚੰਦੂ ਗਮਨਯੋਂ ਗੁਰ [2]ਤੀਰ ॥ [3]ਨਿਠਰ ਸੁਨਾਇ ਕਰਯੋ ਚਹਿ ਤੀਰ ॥ ਅਬ ਭੀ ਮਾਨ ਸੁਤਾ ਕੋ ਨਾਤਾ ॥ ਨਾਹਿ ਤ ਪ੍ਰਾਨ ਹੋਹਿੰਗੇ ਘਾਤਾ ॥ ੨੫ ॥ ਜੀਵਤ ਨਹਿ ਤਿਆਗੋਂ ਅਬ ਤੋਹੀ ॥ ਬਹੁ ਦਿਨ ਕੀ ਚਿੰਤਾ ਲਗ ਮੋਹੀ ॥ ਦਯੋ ਕਸ਼ਟ ਪਤ ਸਭ ਮਹਿ ਖੋਈ ॥ਅਬ ਲੌ ਤ੍ਰਾਸ ਭਯੋ ਨਹਿ ਕੋਈ ॥੨੬॥ ਆਨਹੁ ਅਗਨ ਤਪਾਵਹੁ ਨੀਰ॥ ਬੀਚ ਬਠਾਵਹੁ ਤਪਹਿ ਸਰੀਰ ॥ ਮੈਂ ਨਿਜ ਤਪਤਯੋ ਦਿਨ ਅਰ ਰਾਤੀ॥ਮਹਾਂਕਸ਼ਟ ਤੇ ਸੁਲਗਤ ਛਾਤੀ ॥ ੨੭ ॥ ਤਿਮ ਤਪਤਾਵਹੁ ਬਿਲਮ ਨ ਲਾਵਹੁ ॥ ਨਾਹਿੰ ਤ ਲੇ ਨਾਤਾ ਮਨਵਾਵਹੁ ॥ ਸੁਨੀ ਦੁਸ਼ਟ ਕੀ ਆਇਸ ਜਬੈ॥ ਜਲ ਭਰ ਦੇਗ ਚਢਾਇਸ ਤਬੈ ॥ ੨੮ ॥ [4]ਸਮਧਾ [5]ਬਾਰ ਤਰੇ ਤਪਤਾਯੋ॥ ਬਾਰ ਬਾਰ ਲੇਹੁ ਮਾਨ ਸੁਨਾਯੋ ॥ ਸੁਨ ਸਤਿਗੁਰ ਕਹਿ ਕਿਉਂ ਡਰ ਪਾਵੈਂ ॥ ਨਹਿੰ ਲਹਿੰ ਸਾਕ ਜੁ ਕਰ ਮਨ ਭਾਵੈ ॥ ੨੯ ॥ ਕਹਿ ਚਾਕਰ ਸੋਂ ਦੇਗ ਉਬਾਰੀ ॥ ਪਕਰਹੁ ਦੇਹੁ ਇਸੀ ਮਹਿ ਡਾਰੀ॥ ਤਬ ਸਤਗੁਰ ਉਠ ਆਪੇ ਗਏ ॥ ਤਪਤ ਨੀਰ ਮਹਿ ਬੈਠਤ ਭਏ ॥ ੩੦ ॥ ਬਾਰੀ ਤੇ ਸਿੱਖ ਦੇਖਯੋ ਜਬੈ॥ ਕ੍ਰੋਧਤ ਭਯੋ ਪਿਰਾਣਾ ਤਬੈ ॥

੧ ਦਸਰਾ। ੨ ਪਾਸ। ੩ ਕਠੋਰ। ੪ ਲਕੜੀ। ੫ ਬਾਲਕੇ।

ਚੰਦੂ ਦੁਸ਼ਟ ਕੋ ਲਗਯੋ ਉਠਾਵਨ ॥ ਖਾਰ ਸਮੁੰਦਰ ਮਹਿ ਗਰਕਾਵਨ ॥੩੧॥ ਸ੍ਰੀ ਸਤਿਗੁਰ ਤਿਸ ਮਨ ਕੀ ਜਾਨੀ ॥ ਸ੍ਰੀ ਸੁਖ ਸੋਂ ਬੋਲੇ ਤਬ ਬਾਨੀ ॥ ਕਹੋ ਪਿਰਾਣਾ ਕਹਿੰ ਤੇ ਪਾਈ ॥ ਜੋ ਚਾਹਤ ਅਬ ਸ਼ਕਤ ਦਿਖਾਈ ॥ ੩੨ ॥ ਸੁਨਹੁ ਗੁਰੂ ਕਰ ਸੇਵ ਤੁਮਾਰੀ ॥ ਭਯੋ ਕ੍ਰਿਪਾ ਤੇ [1]ਪ੍ਰਾਕ੍ਰਮ ਭਾਰੀ ॥ ਚੰਦੂ ਦੁਸ਼ਟ ਮੂਢ ਕਜ਼ਾ ਅਹੈ ॥ ਨਾਸੋਂ ਤੁਰਕ ਨਾਮ ਨਹਿੰ ਰਹੈ ॥ ੩੩ ॥ ਜਿਸਕੇ ਰਾਜ ਮਹਾਂ ਅਨਯਾਇ ॥ ਰਾਵਰ ਸਮ ਕੋ ਅਸ ਦੁਖਦਾਇ ॥ ਗੁਰੂ ਕਹਯੋ ਜਿਨਕੀ ਕਰ ਸੇਵਾ॥ ਲਈ ਸਕਤ ਧਾਰਤ [2]ਅਹੰਮੇਵਾ ॥ ੩੪ ॥ ਹਮ ਨੇ ਇਮ ਹੀ ਕਾਰਨ ਕਰਨਾ ॥ ਤੂ ਨਹਿੰ ਲਖਹਿ ਏਵ ਆਚਰਨਾ ॥ ਇਮ ਕਹਿ ਸਭ ਤੇ ਸ਼ਕਤ ਖਿਚਾਈ ॥ ਮਤ ਕਬ ਪੁਨ ਦੇਵੈਂ ਦਿਖਰਾਈ ॥ ੩੫ ॥ ਸਿਖ ਪਿਖ ਸਕੈਂ ਨ ਦੁਖ ਦੁਖਿ ਹੋਇ ॥ ਨੀਚ ਗ੍ਰੀਵ ਕਰ ਊਚ ਨ ਜੋਇ ॥ ਸਤਿਗੁਰ ਬੈਠੇ ਦੇਗ ਮਝਾਰੀ ॥ ਤਰੈ ਦੁਸ਼ਟ ਬਹੁ [3]ਸਮਧਾ ਜਾਰੀ ॥ ੩੬ ॥ ਅਗਨ ਧਾਰ ਉਰ ਡਰ ਸਮਦਾਊ ॥ ਕਰਯੋ [4]ਬਿਪਰਜੈ ਅਪਨ ਸੁਭਾਊ ॥ ਤੇਜ ਛੋਰ ਕਰ ਸੀਤਰ ਹੋਵਾ ॥ ਗੁਰ ਤਨ ਤਾਪ ਤਨਕ ਨਹਿੰ ਜੋਵਾ ॥ ੩੭ ॥

ਦੋਹਿਰਾ ॥ ਕਿਤਕ ਕਾਲ ਬੈਠੇ ਰਹੇ ਪੁਨ ਲਖ ਕੈ ਨਿਕਸਾਇ ॥ ਗਯੋ ਸਦਨ ਨਿਜ ਮੂੜ੍ਹ ਮਤ ਮਹਿਮਾ ਲਖੀ ਨ ਕਾਇ ॥ ੩੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਗੁਰੂ ਤਪਤ ਦੇਗ ਮੇਂ ਬੈਠਨ ਪ੍ਰਸੰਗ ਬਰਨਨੰ ਨਾਮ ਚਾਲੀਸਮੋਂ ਮੰਦਰਹਿ ॥ ੪੦ ॥

ਦੋਹਿਰਾ ॥ ਗ੍ਰਿਹ ਚੰਦੂ ਕੇ ਸੁਧ ਭਈ ਸਤਿਗੁਰ ਕੋ ਦੁਖ ਦੇਤ ॥
ਕਿਸੀ ਸਿੱਖ ਕੀ ਸੁਤਾ ਥੀ ਪਾਪੀ ਨੁਖਾ [5]ਨਿਕੇਤ ॥ ੧ ॥

---

੧ ਬਲ। ੨ ਹੰਕਾਰ ਵਿਚ ਸਮਾਉਂਦਾ ਨਹੀਂ ਹੈ। ੩ ਲਕੜਾਂ। ੪ ਉਲਟ। ੫ ਘਰ।

ਚੌਪਈ॥ ਸੁਨ ਪ੍ਰਸੰਗ ਦਲਕਯੋ ਤਿਸ ਰਿਦਾ ॥ ਮਨ ਮਹਿ ਪ੍ਰਭ ਮਾਨਹਿ ਜਹਿ ਸਦਾ ॥ ਅਨਕ ਕਾਮਨਾ ਜਾਚਤ ਪਾਈ॥ ਗੁਰ ਗੁਰ ਸਿਮਰਤ ਨਿਤ ਸੁਖਦਾਈ ॥ ੨ ॥ [1]ਸਸੁਰ ਪਾਤ ਕੀ ਤਹਿ ਦੁਖ ਦੇਤ ॥ ਕੋ ਅਘ ਤੇ ਮੈਂ ਇਨਹੁ ਨਕੇਤ ॥ ਜਬ ਤੇ ਆਇ ਪੀਯੋ ਨਹਿੰ ਪਾਨੀ ॥ ਖਾਇ ਨ ਭੋਜਨ ਨਿੰਦ੍ਰਾ ਹਾਨੀ ॥੩॥ ਧਿਕ ਜੀਵਨ ਇਸ ਘਰ ਮਹਿੰ ਮੇਰੋ ॥ ਗੁਰ ਕੋ ਦੁਖ ਸੁਨ ਬਿਰ ਹੈ ਹੇਰੋ ॥ ਰਹਯੋ ਨ ਗਯੋ ਮਿਠਾਈ ਜੋਰੀ ॥ ਕੁਛ ਭੋਜਨ ਲੈ ਗਮਨੀ ਚੋਰੀ ॥੪॥ ਪਹੁੰਚੀ ਜਿਹ ਠਾਂ ਖਰੇ ਸਿਪਾਹੀ ॥ [2]ਸੁਕਚਤ ਡਰਤ ਜਾਤ ਨਹਿੰ ਪਾਹੀ ॥ ਇਕ ਹਕਾਰ ਕਰ ਅਪਨੇ ਪਾਸ ॥ ਦੀਨਸ ਜ਼ੇਵਰ ਤਿਨਹਿ ਨਿਕਾਸ ॥ ੫ ॥ ਰਾਖਹੁ ਗੁਪਤ ਸੁਨਾਵਹੁ ਨਾਹੀ ॥ ਮੈਂ ਇਕ ਬੇਰ ਜਾਉਂ ਗੁਰ ਪਾਹੀ ॥ ਧਰੇ ਲੋਭ ਤੂਸ਼ਨ ਹੁਇ ਰਹੇ ॥ ਜਾਹੁ ਤੁਰਤ ਆਵਹੁ ਬਚ ਕਹੇ ॥੬॥ ਚੰਦੂ ਪਾਤਕੀ ਲਖਹਿ ਨ ਜਿਸਤੇ ॥ ਹਮਹੁ ਨਿਕਾਸਹਿ ਨਹਿੰ ਮਨ ਰਿਸ ਤੇ॥ ਗਈ ਗੁਰੂ ਢਿਗ ਦੇਖਤ ਰੋਈ ॥ ਨਮੋ ਠਾਨ ਕਰ ਬਿਨੈ ਬਗੋਈ ॥ ੭ ॥ ਸ੍ਰੀ ਸਤਿਗੁਰ ਜੀ ਪੀਜਹਿ ਪਾਨੀ ॥ ਲਿਹੁ ਅਹਾਰ ਕੋ ਕੀਜਹਿ ਖਾਨੀ ॥ ਪਾਪੀ ਕੇ ਸੁਤ ਸੋਂ ਮੈਂ ਬਿਆਹੀ ॥ ਹੁਤੀ ਜੋਗਤਾ ਐਸੇ ਨਾਹੀ ॥ ੮ ॥ ਕਰਯੋ ਪਾਪ ਕੋ ਆਗੇ ਆਯਵ ॥ ਜਿਸ ਕਰ ਇਨ ਕੇ ਸਦਨ ਬਿਆਇਵ ॥ ਰਾਵਰ ਸਿਖ ਕੀ ਸੁਤਾ ਪਛਾਨਹੁ ॥ ਨਿਜ ਦਾਸਨ ਲਖ ਕਰਨਾ ਠਾਨਹੁ ॥ ੯ ॥ ਪਿਖ ਸਤਿਗੁਰ ਸ੍ਰੀ ਮੁਖ ਤੇ ਭਾਖਾ ॥ ਸਾਧ ਤੋਹਿ ਅਸ ਭਾਵ ਜਿ ਰਾਖਾ ॥ ਹਮਰੋ ਸਿਖ ਜਿ ਆਗੇ ਹੈ ਹੈ ॥ ਸੁਤਾ ਅਸਿੱਖਨ ਘਰ ਨਹਿੰ ਦੈ ਹੈ ॥ ੧੦ ॥ ਖਾਨ ਪਾਨ ਇਸਕੇ ਘਰ ਕੇਰਾ ॥ ਹਮ ਨਹਿੰ ਕਰੈਂ ਜਾਹੁ ਲੇ ਫੇਰਾ ॥ ਹਮ ਤਜਨੀ ਅਬ ਦੇਹ ਲਖੀਜੈ ॥ ਭੇਦ ਕਿਸੂ ਕੋ ਨਾਹਿੰ ਦਿਵੀਜੈ ॥ ੧੧ ॥ ਸੁਨ ਸਤਿਗੁਰ ਕੇ

[1] ਸਹੁਰਾ ਚੰਦੂ ਪਾਪੀ । [2] ਸੰਕੋਚ ।

ਬਚ ਅਸ ਪੂਰੇ ॥ ਕਹੈ ਸੰਗ ਲੇ ਜਾਹੁ ਜਰੂਰੇ ॥ ਮੈਂ ਨਹਿੰ ਜੀਵਨ ਇਸ ਗ੍ਰਿਹ ਚਾਹੀ ॥ ਗਮਨੌਂ ਰਾਵਰ ਸੰਗ ਉਮਾਹੀ ॥ ੧੨ ॥ ਕਹਿੰ ਗੁਰ ਸੁਤਾ ਜਾਹੁ ਇਸ ਕਾਲ॥ਜਬ ਗਮਨਹਿੰ ਤੁਹਿ ਲੇ ਜਹਿੰ ਨਾਲ ॥ ਦੇ ਧੀਰਜ ਬਹੁ ਬਿਦਾ ਸੁ ਕਈ ॥ ਬੈਠੇ ਗੁਰ ਪ੍ਰਭਾਤ ਤਬ ਭਈ ॥ ੧੩ ॥ ਚੰਦੂ ਦੁਸ਼ਟ ਬਿਚਾਰਤ ਮਨ ਮੈਂ ॥ ਜਲ ਤਪਤੇ ਤੇ ਪੀਰ ਨ ਤਨ ਮੈਂ ॥ [1]ਤ੍ਰਾਸ ਪਾਇ ਨਹਿੰ ਮਾਨਹਿ ਬਾਤ ॥ ਨਹਿੰ ਜਾਨਹਿ ਮੇਰੋ ਹੁਇ ਘਾਤ ॥ ੧੪ ॥ ਅਬ ਤਿਸ ਤੇ ਵਿਪ੍ਰੀਤਹਿ ਜੋਊ ॥ [2]ਬਾਰੂ ਤਪਤ ਲਗਾਇਵ ਸੋਊ ॥ ਇਮ ਚਿਤਵਤ ਭਰ ਉਦਰ ਅਹਾਰਾ ॥ ਆਇ [3]ਪਾਤਕੀ ਬਡ ਹਤਿਆਰਾ ॥ ੧੫ ॥ [4]ਪੌਰ ਬਿਖੈ ਸਿੱਖਨ ਕੋ ਹੇਰਾ ॥ ਠਾਢੋ ਹੁਇ ਕਰ ਕਹਿ ਤਿਸ ਬੇਰਾ ॥ ਇਹ ਸਿਖ ਰੰਕ ਕਹਿਤ ਕਲਾ ਕਾਲੀ ॥ ਕਰਹੁ ਤਾੜਨਾ ਇਨਹਿ ਬਿਸਾਲੀ ॥ ੧੬ ॥ ਡਰ ਪਾਵਤ ਮੁਹਿ ਅਜਮਤ ਦੇਬਾ ॥ ਛੁਟਬੇ ਕਾਰਨ ਕਰਤ ਫਰੇਬਾ ॥ ਇਮ ਕਹਿ [5]ਕੁਤਕੇ ਬਹੁ ਮਰਵਾਇ ॥ ਰਹੇ ਮੋਨ ਗੁਰ ਤੇ ਡਰ ਪਾਇ ॥ ੧੭ ॥ ਕੋਠੀ ਮਹਿ ਤਿਨ ਬੰਦ ਕਰਾਇ ॥ ਗਾ ਗੁਰ ਨਿਕਟ [6]ਕੁਬਾਕ ਅਲਾਇ ॥ ਨਾਤਾ ਮਾਨਹੁ ਕਰੌਂ ਖਲਾਸੀ ॥ ਨਾਹਿ ਤ ਹਤੌਂ ਘਾਲ ਗਲ ਫਾਸੀ ॥ ੧੮ ॥ ਪੁਨ ਤੁਹਿ ਸੁਤ ਗਹਾਇ ਮਰਵਾਵੌਂ ॥ ਸੁਤਾ ਲਖੌਂ ਬਿਧਵਾ ਸੁਖ ਪਾਵੌਂ ॥ ਕਹਿੰ ਗੁਰ [7]ਕੂਕਰ ਜੋ ਕਰ ਚਾਹੈ ॥ਹਰਿ ਗੁਬਿੰਦ ਤੁਹਿ ਸਗ ਸਮ ਘਾਹੈ ॥ ੧੯ ॥ ਸੁਨ ਤਬ ਭਾਠ ਬਿਖੈ ਤੇ ਬਾਰੂ ॥ ਮੰਗਵਾਇਸ ਤਤਕਾਲ [8]ਗਵਾਰੂ॥ਤਪਤ ਕਰਨ ਕੀ ਆਇਸ ਦਈ ॥ [9]ਸਮਧਾ ਲਿਆਇ ਸੁ ਬਾਰਨ ਕਈ ॥ ੨੦॥ ਦੇ ਦੇ [10]ਆਂਚ ਤਪਤ ਕਰਵਾਯੋ॥ ਅਗਨ ਸਮਾਨ ਤੇਜ ਪ੍ਰਵਸਾਯੋ ॥ [11]ਸਿਕਤਾ ਤਪਤ ਬਿਲੋਕਤ ਲਹਯੋ ॥ ਇਸੇ ਲਿਆਇ ਬਠਾਵਤ ਕਹਯੋ॥੨੧॥

---

੧ ਡਰ। ੨ ਰੇਤਾ। ੩ ਪਾਪੀ ਚੰਦੂ। ੪ ਦਰਵਾਜ਼ੇ। ੫ ਡਾਗਾਂ। ੬ ਦੁਰਬਚਨ। ੭ ਕੁਤਾ। ੮ ਮੂਰਖ। ੯ ਲਕੜਾਂ। ੧੦ ਸੇਕ। ੧੧ ਰੇਤ।

ਤਬ ਸਤਿਗੁਰ ਉਠ ਬਾਹਰ ਆਇ ॥ ਧਰਨੀ ਧਰਨੀ ਧੀਰ ਸਿਖਾਇ ॥ ਹਰਖ ਸ਼ੋਕ ਕੋ ਲੇਸ ਨ ਰਿਦੇ ॥ ਤਨ ਹੰਤਾ ਉਤਪਤ ਨਹਿੰ ਕਦੇ ੨੨ ਜੈਸ ਅਵਸਥਾ ਹੁਇ ਬ੍ਰਹਮ ਗਯਾਨੀ ॥ ਜਗ ਮਹਿੰ ਜਨ ਜਨਾਇ [1]ਬਿਦਤਾਨੀ ॥ ਭੂਖ ਪਿਆਸ ਨਹਿੰ ਮੁਖ ਮੁਰਝਾਯਾ ॥ ਮਨ ਕੀ ਬ੍ਰਿਤ ਸਮ [2]ਮੇਰੁ ਰਹਾਯਾ ॥ ੨੩ ॥ ਕਹਿਓ ਕਠੋਰ ਚੰਦੂ ਕੁਲ ਘਾਤੀ ॥ ਇਨ ਕੀਨਸ ਛਾਤੀ ਮੁਝ ਤਾਤੀ ॥ ਤਿਮ ਅਬ ਤਪਤਾਵਹੁ ਉਤਪਾਤੀ ॥ ਇਸ ਤੇ ਪਰੇ ਨ ਅਪਰ ਅਰਾਤੀ ॥ ੨੪ ॥ ਸਿਕਤਾ ਪਰ ਅਰੂਢ ਗੁਰ ਹੋਏ ॥ ਮਨਹੁ ਸੀਤ ਜਲ ਮਾਹਿੰ ਖਲੋਏ ॥ ਪੁਨਹਿ ਦੁਸ਼ਟ ਨੇ ਕਹਿ ਬਠਲਾਇ ॥ ਥਿਰ ਸਤਿਗੁਰ ਕਛੁ [3]ਖੇਦ ਨ ਪਾਇ॥ ੨੫ ॥ ਚੌਦਹਿ ਲੋਕ ਰਚੇ ਜਿਨ ਕੇਰੇ ॥ ਤੇਜ ਹੁਤਾਸਨ ਹੋਇ ਕਿਮ ਨੇਰੇ ॥ ਤਪਤ ਰੇਤ ਪਰ ਨਿਸਚਲ ਬੈਸੇ ॥ ਸੁਖ ਤੇ ਮ੍ਰਿਦ ਆਸਨ ਪਰ ਜੈਸੇ ॥ ੨੬ ॥ ਇਤ ਉਤ ਅੰਗ ਨਹੀਂ ਡੁਲਯੰਤੇ ॥ ਭਏ ਮੋਨ ਕਛੁ ਨਹੀਂ ਭਨੰਤੇ ॥ ਕਹਯੋ ਦੁਸ਼ਟ ਪੁਨ ਕਰਛੇ ਲੈ ਕੈ ॥ ਤਪਤ ਰੇਤ ਦਿਹੁ ਊਪਰ ਪੈ ਕੈ ॥ ੨੭॥ ਨਹਿੰ ਬੋਲਤ ਨਹਿੰ ਮਾਨਹਿੰ ਨਾਤਾ ॥ ਇਸਕੇ ਗਾਤ ਲਗਹਿ ਨਹਿੰ ਤਾਤਾ ॥ ਭਰ ਕਰਛੇ ਤਬ ਊਪਰ ਪਾਇ ॥ ਨਹਿੰ ਕਛ ਕਹਯੋ ਨ ਅੰਗ ਡੁਲਾਇ ॥ ੨੮ ॥ ਦੁਹਿ ਦਿਸ ਤੇ ਤਾਤੋ ਅਤ ਬਾਰੂ ॥ ਤਨ ਪਰ ਪਰੇ ਮਨੋ ਜਲ ਧਾਰੂ ॥ ਨਿਜ ਇੱਛਾ ਕਰ ਗਾਤ ਸਮੂਹੇ ॥ ਦਿਖਰਾਏ ਸਤਿਗੁਰੂ [4]ਫਲੂਹੇ ॥ ੨੯ ॥ ਅਜਮਤ ਨਹਿੰ ਜਾਨਹਿੰ ਦੁਰਚਾਰੀ ॥ ਬਿਨਾ ਪੀਰ ਗਨ ਕਰੇ ਦਿਖਾਰੀ ॥ ਦੋਇ ਜਾਮ ਲਗ ਅਸ ਬਿਧ ਕੀਨਸ ॥ ਦੁਸਟੂ ਨਿਜ ਜਰ ਪੂਟਨ ਲੀਨਸ ॥ ੩੦ ॥ ਗਯੋ ਸਦਨ ਪੁਨ ਗੁਰ ਨਿਕਸਾਈ ॥ ਪੂਰਬ ਥਲ ਗੁਰ ਬੈਠੇ ਜਾਈ ॥ ਭਈ ਨਿਸ ਖਰਬਰ ਭਯ ਜਹਾਨਾ ॥ ਖਬਰ ਭਏ ਜੇ ਅਜਮਤ ਵਾਨਾ ॥ ੩੧ ॥ ਸ਼ਿਵ ਬ੍ਰਹਮਾਦ ਦੇਵਤਾ ਸਾਰੇ ॥ ਗੋਰਖ

੧ ਪ੍ਰਗਟ। ੨ ਸੁਮੇਰ ਪਰਬਤ। ੩ ਦੁਖ। ੪ ਛਾਲੇ।

ਆਦਿ ਸਿੱਧ ਅਤਿ ਧਾਰੇ ॥ ਪੀਰ ਫਕੀਰ ਜੋਊ ਬਲਵਾਨ ॥ ਆਇ ਮੂਰਛਾ ਭੇ ਦਰਵਾਨ ॥ ੩੨ ॥ ਕਰ ਬੰਦਨ ਕਰ ਜੋਰ ਸੁ ਬੋਲੇ ॥ ਦ੍ਰਿੜ ਨਿਸਚਾ ਉਰ ਅਧਕ ਅਡੋਲੇ ॥ ਅਜਰ ਜਰਨ ਤੁਮ ਸਮ ਨਹਿੰ ਆਨ ॥ ਹੇਰਤ ਸਗਰੇ ਭਏ ਹਰਾਨ ॥ ੩੩ ॥ ਤੁਮ ਨਿਜ ਨੇਮ ਨਿਬਾਹਨ ਕਰੋ ॥ ਦੁਸ਼ਟ ਬਿਨਾਸਨ ਇੱਛ ਨ ਧਰੋ ॥ ਹਮ ਅਬ ਪਾਪੀ ਕੇ ਘਰ ਜੇਤੋ ॥ ਅਵਨੀ ਖੰਡ ਉਲਟ ਦੇਹਿੰ ਤੇਤੋ ॥ ੩੪ ॥ ਮਹਾਂ ਅਵੱਗਜ਼ਾ ਕੋ ਫਲ ਪਾਵੈ ॥ ਪੁਨ ਕੋ ਜਗ ਨਹਿੰ ਸੰਤ ਦੁਖਾਵੈ ॥ ਨਾਹਿ ਤ ਦੁਸ਼ਟ ਹੰਕਾਰੀ ਹੋਇ ॥ ਦੇਹਿੰ ਕਸ਼ਟ ਸੰਤਨ ਸਭ ਕੋਇ ॥ ੩੫ ॥ ਸੁਨ ਸ੍ਰੀ ਸਤਿਗੁਰ ਤਬ ਕਹਿ ਬੈਨ ॥ ਮਨ ਸੰਤਨ ਕੇ ਤ੍ਰਾਸ ਰਹੈ ਨ ॥ ਤੁਮ ਸਭ ਮਨ ਜੁ ਮਨੋਰਥ ਧਰੇ ॥ ਹਰਗੁਬਿੰਦ ਸੋ ਪੂਰਨ ਕਰੇ ॥ ੩੬ ॥ ਹਮ ਨੇ ਕਰਨੋ ਹੈ ਅਸ ਖੇਲ ॥ ਆਇ ਅਪਰ ਕੋ ਬਿਘਨ ਨ ਮੇਲ ॥ ਸੁਨ ਬੰਦਨ ਕਰ ਧੰਨ ਮੁਖ ਕਏ ॥ ਗੁਰ ਰੁਖ ਦੇਖ ਨ ਅਜਮਤ ਦਏ ॥ ੩੭ ॥ ਨਾਹਿ ਤ ਛਿਨ ਮੈਂ ਕੁਛ ਕਰ ਘਾਲੇ ॥ ਪਾ ਨਿਦੇਸ ਕਰ ਬੰਦਨ ਚਾਲੇ ॥ ਪਹਿਰੇ ਦਾਰ ਹੋਇ ਸਵਧਾਨ ॥ ਮਨ ਮਹਿ ਸਭ ਅਚਰਜ ਕੋ ਮਾਨ ॥ ੩੮ ॥ ਕਹੈਂ ਪਰਸਪਰ ਸੁਪਤੇ ਸਾਰੇ ॥ ਚਲੇ ਜਾਤ ਲਖ ਚੰਦੂ ਮਾਰੇ ॥ ਅਸ ਕਹਿ ਖਰੇ ਭਏ ਭੈ ਮਾਨੇ ॥ ਗੁਰ ਕੇ ਖੇਲ ਗੁਰੂ ਹੀ ਜਾਨੇ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪੰਚਮ ਮਹਿਲੇ ਸ੍ਰੀ ਗੁਰੂ ਜੀ ਤਪਤ ਰੇਤਾ ਸਹਾਰਨ ਪ੍ਰਸੰਗ ਬਰਨਨੰ ਨਾਮ ਇਕਤਾਲੀਸਮੋਂ ਮੰਦਰਹਿ ॥ ੪੧ ॥

ਦੋਹਿਰਾ ॥ ਬਿਤੀ ਜਾਮਨੀ ਦਿਨ ਭਯੋ ਤਬੈ ਉਠ ਪਾਪੀ ਆਇ ॥
ਰਿਦੇ ਬਿਚਾਰਤ ਬਡ ਹਠੀ ਦਿਯੋ ਕਸ਼ਟ ਨ ਡੁਲਾਇ ॥ ੧ ॥

ਚੌਪਈ ॥ ਭੈ ਕਰ ਨਾਤਾ ਨਾਹਿਨ ਮਾਨੇ ॥ ਬਿਨਾ ਤ੍ਰਾਸ ਤੇ ਬਾਕ ਬਖਾਨੇ ॥ ਆਜ ਤਪਤ ਕਰ ਲੋਹ ਬਿਸਾਲਾ ॥ ਬਠਲਾਵੋਂ

੮ ॥ ਆਵਤ ਦੇਖਤ ਨਰ [1]ਗਨ ਦੌਰ ॥ ਸਨੇ ਸਨੇ ਗੁਰ ਨਿਕਸਤ ਪੌਰ ॥ [2]ਬਾਵਨ ਨ੍ਰਿਪ ਕੀ ਜਿਨ ਸੰਗ ਭੀਰ ॥ ਨਿਕਸੇ ਵਹਿਰ ਥਿਰੇ ਗੰਭੀਰ ॥ ੯ ॥

ਕਬਿੱਤ ॥ ਸੰਕਟ ਨਰਕ ਕੋ ਬਿਕਟ ਜੇ ਬਿਰਲਾਪ ਜੈਸੇ ਨਿਕਸੇ ਨਿਸੰਗ ਸੰਗ ਜਨਕ ਨਰਿੰਦ ਕੇ ॥ ਕੈਧੋ ਉਡ ਬ੍ਰਿੰਦ ਕਰ [3]ਓਜ ਕੋ ਬਿਲੰਦ ਰਾਹੁ ਰੋਕੇ ਛੂਟ ਚਲੇ ਸਾਥ ਪੂਰਨ ਸੁ ਚੰਦ ਕੇ ॥ ਕੈਧੋ ਘੇਰ ਆਨੀ ਨਾਰ ਸੁੰਦਰ ਮਹਾਨੀ ਦੈਤ ਹਾਨੀ ਕਰ ਲੀਨ ਪਾਛੇ ਗਮਨੀ ਗੁਬਿੰਦ ਕੇ ॥ ਤਿਨ ਕੇ ਮਨਿੰਦ ਆਜ ਸੋਭਤ ਮੁਕੰਦ ਮਹਾਂ ਨਿਕਸੇ ਨਰਿੰਦ ਸੰਗ ਸ੍ਰੀ ਹਰਿ ਗੋਬਿੰਦ ਕੇ ॥ ੧੦ ॥

ਸਵੱਯਾ ॥ ਦੇਸ ਬਿਦੇਸਨ ਜੀਤ ਭਲੇ ਇਕ ਰਾਜ ਭਯੋ ਬਡ ਤੇਜ ਪ੍ਰਕਾਸੀ ॥ ਨਾਹਿੰ ਰਹ੍ਯੋ [4]ਅਵਨੀ ਤਲ ਕੋ ਅਸ ਜੋ ਰਣ ਠਾਨ ਕਰੈ ਬਲ ਨਾਸੀ ॥ ਦੀਹ ਵਧ੍ਯੋ ਤੁਰਕੇਸ ਪ੍ਰਤਾਪ ਗਹੇ ਨ੍ਰਿਪ ਤਾਹਿੰ ਨ ਛੋਰਨ ਆਸੀ ॥ ਸ੍ਰੀ ਹਰਿ ਗੋਬਿੰਦ ਧੀਰ ਬਿਨਾਂ ਕਹੁ ਕੌਨ ਕਰੈ ਅਸ ਬੰਦ ਖਲਾਸੀ ॥ ੧੧ ॥

ਚੌਪਈ ॥ ਨਿਕਸ ਦੁਰਗ ਤੇ ਗੁਰ ਭੇ ਖਰੇ ॥ ਤਬਹ ਲੁਹਾਰ ਬੁਲਾਵਨ ਕਰੇ ॥ ਸਭ ਕੇ ਪਗ [5]ਬੰਧਨ ਕਟਵਾਏ ॥ ਹੁਇ ਨਿਰਬੰਧ ਮਹਿਪ ਹਰਖਾਏ ॥ ੧੨ ॥ ਦਾਰੋਗਾ ਤਿਨ ਸੰਗ ਲਗਾਯੋ ॥ ਦਿਹਲੀ ਸ਼ਾਹ ਢਿਗ ਤਿਨਹਿੰ ਪਠਾਯੋ ॥ ਲੇ ਵਜ਼ੀਰ ਖਾਂ ਸਤਿਗੁਰ ਸੰਗ ॥ ਸਿੱਖਨ ਯੁਤ ਚਲ ਪਰੇ ਉਮੰਗ ॥ ੧੩ ॥ ਆਇ ਟਿਕੇ ਮਜਨੂ ਅਸਥਾਨਾ ॥ ਖਾਂ ਵਜ਼ੀਰ ਢਿਗ ਸ਼ਾਹੁ ਪਿਆਨਾ ॥ ਨਮ੍ਰ ਭਯੋ ਜਬ ਕਰੀ ਸਲਾਮ ॥ ਬੋਲ੍ਯੋ ਹਜ਼ਰਤ ਲੇ ਇਸ ਨਾਮ ॥ ੧੪ ॥ ਗੁਰੂ ਸੰਗ ਆਯੋ ਕੈ ਨਾਹੀਂ ॥ ਕਹਿ ਵਜ਼ੀਰ ਖਾਂ ਮਦਤ ਖੁਦਾਹੀ ॥ ਪੂਰਨ ਭਈ

੧ ਸਮੂੰਹ । ੨ ਬਵੰਜਾ ਰਾਜੇ । ੩ ਬਲ । ੪ ਧਰਤੀ ।
੫ ਬੰਧਨ ਰੂਪ ਬੇੜੀਆਂ ।

ਮੁਰਾਦ ਤੁਹਾਰੀ ॥ ਮਜਨੂ ਥਲ ਥਿਰ ਗੁਰੂ ਸੁਵਾਰੀ ॥ ੧੫ ॥ ਸੁਧ ਦੈਬੋ ਹਿਤ ਹਮਹਿੰ ਪਠਾਇ ॥ ਜਬ ਚਾਹੋ ਲਿਹੁ ਦਰਸਨ ਪਾਇ ॥ ਸੁਨਤ ਸ਼ਾਹ ਬਹੁ ਆਨੰਦ ਪਾਯੋ ॥ ਗੁਰ ਦਰਸਨ ਹਿਤ ਮਨ ਲਲਚਾਯੋ ॥ ੧੬ ॥ ਹੈ ਪੰਜ ਗੈ ਇਕ ਜ਼ੀਨ ਅੰਬਾਰੀ ॥ ਬਹੁ ਮੋਲੇ [1]ਚਾਮੀ ਕਰ ਸਾਰੀ ॥ ਕਲਗੀ ਮਾਲਾ ਮੁਕਤ ਮੰਗਾਈ ॥ ਸ਼ਸਤ੍ਰ ਪੰਜ ਜੜਾਊ ਮਿਲਾਈ ॥ ੧੭ ॥ ਅਪਰ ਭੇਟ ਬਹੁ ਤੁਹਫੇ ਲੀਨੇ ॥ ਚਲਯੋ ਸ਼ਾਹ ਦਰਸ਼ਨ ਚਿਤ ਭੀਨੇ ॥ ਉਤ ਗੁਰੁ ਡੇਰੇ ਪਹੁਚਯੋ ਜਬੈ ॥ ਭਈ ਸੁੱਧ ਪੁਰ ਦਿੱਲੀ ਸਬੈ ॥ ੧੮ ॥ ਹੁੱਮ ਹੁਮਾਇ ਸੰਗਤ ਬਹੁ ਆਈ ॥ ਸਭਹਨ ਕੇ ਮਨ ਭਈ ਬਧਾਈ ॥ ਆਗੇ ਸਤਿਗੁਰ ਕੀਨ ਸਨਾਨੇ ॥ ਸਜ ਸਜਾਇ ਲਾ ਬੈਠ ਦਿਵਾਨੇ ॥ ੧੯ ॥ ਰਾਗੀ ਸਬਦ ਰਾਗ ਮਹਿੰ ਗਾਵੈਂ ॥ ਸੰਗਤ ਅਨ ਗਨ ਭੇਟ ਚਢਾਵੈਂ ॥ ਇਤਨੇ ਮਾਹਿ ਸ਼ਾਹ ਚਲ ਆਯੋ ॥ ਸਭ ਭੇਟਾ ਧਰ ਸੀਸ ਨਿਵਾਯੋ ॥ ੨੦ ॥ ਹਾਥ ਜੋਰ ਬਹੁ ਬਿਨੈ ਅਲਾਈ ॥ ਦੀਨੋ ਪ੍ਰਾਨ ਦਾਨ ਮੁਝ ਤਾਈ ॥ ਮਮ ਹਿਤ ਦੁਰਗ ਬਿਖੇ ਪ੍ਰਵੇਸੇ ॥ ਕਰਯੋ ਜਾਪ ਤਹਿੰ ਪ੍ਰੇਮ ਬਸੇਸੇ ॥ ੨੧ ॥ ਹਮ ਤੇ ਸਭ ਅਜੋਗਤਾ ਭਈ ॥ ਤਊ ਆਪ ਨੇ ਕਰਨਾ ਕਈ ॥ ਨਿਸ ਮੈਂ [2]ਤ੍ਰਾਸਤ ਜਬ ਮੈਂ ਸੋਵੋਂ ॥ ਦੁਹਿ ਦਿਸ [3]ਕੇਹਰ [4]ਦਾਰਨ ਜੋਵੋਂ ॥ ੨੨ ॥ ਤਬ ਮੈਂ ਸਿਮਰਨ ਕਰੋਂ ਤੁਮਾਰਾ ॥ ਹਾਜ਼ਰ ਆਨ ਦੇਹੁ ਦੀਦਾਰਾ ॥ ਚਲੋ ਜਾਹਿੰ ਤਬ ਦਰਸਨ ਪਾਇ ॥ ਰੱਛਕ ਭਏ ਪੀਰ ਸਭ ਥਾਇ ॥ ੨੩ ॥ ਸ੍ਰੀ ਹਰਿ ਗੋਬਿੰਦ ਸੁਨ ਕਰ ਕਹਯੋ ॥ ਗੁਰ ਘਰ [5]ਮੁਕਰ ਮਨਿੰਦ ਸੁ ਲਹਯੋ ॥ ਜਸ ਮੁਖ ਕਰ ਤਸ ਤਿਸ ਮਹਿੰ ਜੋਵੈ ॥ ਕਾਰਾ ਕਿਧੋ ਰੰਗ ਸੁਭ ਹੋਵੈ ॥ ੨੪ ॥ ਤਿਮ ਸਤਿਗੁਰ ਕੇ ਮਿਲਨ ਮਝਾਰੇ ॥ ਖੋਟੀ ਭਲੀ ਭਾਵਨਾ ਧਾਰੇ ॥ ਤੈਸੋ ਫਲ

੧ ਸੋਨਾ। ੨ ਡਰ। ੩ ਸ਼ੇਰ। ੪ ਭਿਆਨਕ।
੫ ਸ਼ੀਸ਼ੇ ਦੀ ਤਰ੍ਹਾਂ।

ਅਵਲੋਕੈ ਸੋਇ॥ ਫਲ ਕੋ ਭੁਗਤੈ ਲੋਕਨ ਦੋਇ ॥ ੨੫॥ ਰਹੀ
ਆਦ ਤੇ ਸੂਧਾ ਤੁਮਾਰੇ॥ ਕਯੋਂ ਸਹਾਇਤਾ ਗੁਰੂ ਨ ਧਾਰੇ॥ ਅਸ
ਬਿਧ ਬਚਨ ਕਰੇ ਗੁਰ ਪੂਰੇ॥ [1]ਦਹਿਨੇ ਹਥ ਇਕ [2]ਸਿਮਰ [3]ਕਪੂਰੇ
॥ ੨੬ ॥ ਦੇਖ ਤਿਸੇ ਬੋਲਯੋ ਤਬ ਸ਼ਾਹੇ॥ ਹੇ ਗੁਰ ਅਰਜ ਸੁਨਹੁ
ਇਕ ਆਹੇ॥ ਅਹੈ ਜੁ ਸਿਮਰਨ ਹਾਥ ਤੁਮਾਰੇ ॥ ਅਸ ਕਪੂਰ ਸੁਭ
ਕਬ ਨ ਨਿਹਾਰੇ॥ ੨੭॥ ਇਕ ਮਣਕਾ ਜੇ ਇਨ ਤੇ ਪਾਊਂ॥ ਨਿਜ
ਮਾਲਾ ਕਾ [4]ਮੇਰ ਬਨਾਊਂ॥ ਜਬ ਹੇਰੋਂ ਮੈਂ ਨੈਨ ਉਘਾਰੀ॥ ਤੁਮਹਿ
ਚਿਤਾਰੋਂ ਰਿਦੇ ਮਝਾਰੀ॥ ੨੮॥ ਦੂਜੇ ਤ੍ਰਾਸ ਨਹੀਂ ਮੈਂ ਪਾਵੇਂ॥
ਤੁਮ ਕਰ ਕੋ ਜਬ ਅੰਗ ਲਗਾਵੇਂ ॥ ਸੁਨ ਸਤਿਗੁਰ ਤਬ ਜ਼ਿਕਰ
ਚਲਾਯੋ॥ ਚੰਦੂ ਦਿਵਾਨ ਜੁ ਤੁਮ ਢਿਗ ਆਯੋ ॥ ੨੯॥ ਤਿਨ ਕੇ
ਸਦਨ ਪਠੇ ਗੁਰ ਬਡੇ॥ ਤਹਿੰ ਹੀ ਨਿਜ ਸਰੀਰ ਕੋ ਛਡੇ॥ ਤਿਨ ਕੇ
ਗਰ ਮਹਿੰ ਸੁੰਦਰ ਮਾਲਾ॥ ਇਨ ਤੇ ਕੀਮਤ ਤਾਹਿੰ ਬਿਸਾਲਾ ॥੩੦
॥ ਸੋ ਚੰਦੂ ਕੇ ਘਰ ਮਹਿੰ ਰਹੀ॥ ਲੇਹੁ ਮੰਗਾਇ ਚਾਹੁ ਜੇ ਸਹੀ॥
ਸੁਨਤ ਸ਼ਾਹ ਮਨ ਕ੍ਰੋਧ ਬਢਾਇ॥ ਹੁਕਮ ਦਯੋ ਚੰਦੂ ਗਹਿ ਲਿਆਇ
॥ ੩੧ ॥ ਪਿਖਤ ਕਹਯੋ ਚੰਦੂ ਮਤ ਮੰਦੂ॥ ਗੁਰ ਅਪਰਾਧੀ ਅਹੈਂ
ਬਿਲੰਦੂ॥ ਮਾਲਾ ਤੁਮਰੇ ਘਰ ਗੁਰ ਕੇਰੀ॥ ਮੰਗਵਾਵਹੁ ਹਮ ਢਿਗ
ਬਿਨ ਦੇਰੀ॥ ੩੨॥ ਸੁਨ ਚੰਦੂ ਮਨ ਬਹੁ ਘਬਰਾਯੋ ॥ [5]ਪੀਪਰ
ਪਾਤ ਸਮਾਨ ਕੰਪਾਯੋ॥ [6]ਠਟਕ ਗਯੋ ਮੁਖ ਬਾਕ ਨ ਨਿਕਸੇ॥ ਸਿਖ
ਤਿਸ ਦਿਸ਼ਾ ਪੇਖ ਮਨ ਬਿਕਸੇ॥ ੩੩॥ ਸ਼ਾਹ ਹੁਕਮ [7]ਕੁਟਵਾਰਹਿ
ਦਿਯੋ॥ ਗਏ ਗ੍ਰਿਹਿ ਜਾਇ ਤਲਾਸ਼ੀ ਕਿਯੋ॥ ਨਿਕਸੀ ਮਾਲਾ ਬਹੁ
ਸ਼ਮਿਆਨਾ॥ ਆਇ ਸ਼ਾਹ ਢਿਗ ਰਾਖੀ ਆਨਾ ॥ ੩੪॥ ਪਿਖਤ
ਸਾਹਿ ਅਸ ਹੁਕਮ ਬਖਾਨਾ॥ ਜ਼ਬਰ ਕਰੋ ਇਸ ਕਾ ਸਭ ਖਾਨਾ॥

---

੧ ਸਜੇ ਹਥ ਵਿਚ। ੨ ਸਿਮਰਨਾ। ੩ ਕਪੂਰ ਸੁਗੰਧੀ ਵਾਲੀ ਲਕੜ ਦੀ ਮਾਲਾ। ੪ ਮੇਰ ਮਣਕਾ। ੫ ਪਿਪਲ ਦੇ ਪਤੇ ਦੀ ਨਿਆਈ। ੬ ਠਠੰਬਰ। ੭ ਕੁਤਵਾਲ।

ਪੁਨਹਿੰ ਗੁਰੂ ਦਿਸ ਪਿਖ ਕਰ ਜੋਰਾ ॥ ਹੇ ਗੁਰ ਇਹੁ ਅਪਰਾਧੀ ਤੋਰਾ ॥ ੩੫ ॥ ਗਹਿ ਲੇਵਹੁ ਇਸ ਦੇਹੁ ਸਜਾਇ ॥ ਹਮ ਤੇ ਪਾਪ ਇਨਹੁ ਕਰਵਾਇ ॥ ਨਹਿੰ ਕੁਛ ਦੋਸ਼ ਹਮਾਰਾ ਜਾਨੋ ॥ ਬਹੁ [1]ਫਰੇਬ ਇਸ ਪਾਪੀ ਠਾਨੋ ॥ ੩੬ ॥ ਜੇਕਰ ਭੇਦ ਪੀਰ ਨਹਿੰ ਦੇਤੇ ॥ ਤੌ ਹਮ ਦੁਖ ਦੋਜ਼ਕ ਮਹਿੰ ਲੇਤੇ ॥ ਅਬ ਨਿਜ ਖਤਾ ਮਾਫ ਮੁਹਿ ਕਰੀਅਹਿ ॥ ਦੁਸ਼ਟ ਚੰਦੂ ਕੋ ਭਲ ਪ੍ਰਹਰੀਅਹਿ ॥ ੩੭ ॥ ਬਿਧੀਆ ਜੇਠਾ ਸੁਨ ਬਚ ਸ਼ਾਹੂ ॥ ਤਾਤ ਕਾਲ ਚੰਦੂ [2]ਗਹਿ ਬਾਹੂ ॥ ਵਹਿਰ ਨਿਕਾਲ ਨਾਕ ਨਾਕੇਲ ॥ ਪਾਇ ਬਾਂਧਯੋ [3]ਸ੍ਵਾਨਨ ਮੇਲ ॥ ੩੮ ॥ ਹਜ਼ਰਤ ਖਤਾ ਅਪਨ ਬਖਸਾਇ ॥ ਗੁਰ ਪਗ ਬੰਦੇ ਹਰਖ ਬਢਾਇ ॥ ਲਈ ਬਿਦਾ ਨਿਜ ਗ੍ਰਿਹ ਕੋ ਚਾਲਾ ॥ ਸਿੱਖਨ ਕੇ ਮਨ ਅਧਕ ਖੁਸ਼ਾਲਾ ॥ ੩੯ ॥ ਦਿਵਸ ਅਥਯੋ ਰਹਿਰਾਸ ਪਠਾਇ ॥ ਸਭ ਸੰਗਤ ਨਿਜ ਨਿਜ ਗ੍ਰਿਹ ਜਾਇ ॥ ਨਿਸਾ ਭਈ ਸੁਖ ਸੋਂ ਸਭ ਸੋਏ ॥ ਉਠੇ ਪ੍ਰਾਤ ਮਜ ਧਿਆਨ ਸਮੋਏ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਜੀ ਗੁਆਲੇਰ ਤੇ ਦਿੱਲੀ ਆਵਨ ਔ ਚੰਦੂ ਗਹਿਨ ਪ੍ਰਸੰਗ ਬਰਨਨੰ ਨਾਮ ਅਸ਼ਟਮੋਂ ਮੰਦਰਹਿ ॥ ੮ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਜੀ ਜਸ ਬਿਸਾਲ ਕੋ ਪਾਇ ॥
ਉਮਰ ਕੈਦ ਤੇ ਨ੍ਰਿਪ [4]ਮੁਚੇ ਗਹਯੋ ਦੁਸ਼ਟ ਦੁਖਦਾਇ ॥ ੧॥

ਚੌਪਈ ॥ ਦਿੱਲੀ ਕੀ ਸੰਗਤ ਸਭ ਆਈ ॥ ਗੁਰ ਪਗ ਬੰਦੇ ਸੀਸ ਨਿਵਾਈ ॥ ਮੁਖ ਸਿਖ ਸਤਿਗੁਰ ਕੇ ਸੰਗ ਭਾਖੇ ॥ ਆਜ ਭਈ ਪੂਰਨ ਅਭਲਾਖੈ ॥ ੨ ॥ ਨਾਹਿੰ ਤ ਜਬ ਕੀ ਤਜੀ ਸਗਾਈ ॥ ਕਰਤ ਰਹਯੋ ਬਡ ਦੁਸ਼ਟ ਖੁਟਾਈ ॥ ਹੇਰ ਹੇਰ ਹਿਰਦੇ ਪਛਤਾਵੈਂ ॥ ਹਮ

[1] ਚਲਾਕੀ। [2] ਚੰਦੂ ਨੂੰ ਬਾਂਹਵਾਂ ਤੋਂ ਪਕੜ ਲਿਆ। [3] ਕੁਤਿਆਂ ਦੇ ਸਦਰਸ। [4] ਛੁਡਾਵਣਾ ਕੀਤਾ।

ਤੇ ਭਈ ਉਪਾਧ ਲਖਾਵੈਂ ॥ ੩ ॥ ਸ੍ਰੀ ਗੁਰ ਹਰਿ ਗੁਬਿੰਦ ਜੀ ਕਹਯੋ ॥ ਸ੍ਰੀ ਪਿਤ ਕਰਯੋ ਜਥਾ ਚਿਤ ਚਹਯੋ ॥ ਇਸ ਪਾਪੀ ਨੇ ਪਾਪ ਕਮਾਯੋ ॥ ਤਿਸ ਫਲ ਅਬ ਭੋਗੈ ਦੁਖ ਦਾਯੋ ॥ ੪ ॥ ਪਾਂਚ ਪਾਂਚ ਪਨਹੀ ਇਸ ਮਾਰੋ ॥ ਦੇਖ ਦੁਸ਼ਟ ਪੁਨ ਸਦਨ ਸਿਧਾਰੋ ॥ ਸੁਨ ਗੁਰ ਹੁਕਮ ਗਏ ਸਿੱਖ ਸਾਰੇ ॥ ਚੰਦੂ ਬੰਧਨ ਸਹਿਤ ਨਿਹਾਰੇ ॥ ੫ ॥ [1]ਪਨਹੀ [2]ਹਨਹਿੰ ਸੁ ਬਾਰੋ ਬਾਰੀ ॥ ਪੁਰ ਕੇ ਨਰ ਤਹਿੰ ਮਿਲੇ ਹਜਾਰੀ ॥ ਬਿਧੀ ਚੰਦ ਪੁਨ ਜੇਠਾ ਦੋਇ ॥ ਲਵ ਪੁਰ ਬਡ ਗੁਰ ਸੰਗ ਜਿ ਹੋਇ ॥ ੬ ॥ ਦੇਖਤ ਥੇ ਗੁਰ ਕਸ਼ਟ ਸੁ ਭਾਰੀ ॥ ਪਰ ਬਸ ਥੇ ਕਛ ਚਲੈ ਨ [3]ਚਾਰੀ ॥ ਸ਼ਸਤਰ ਧਾਰੀ ਗੁਰ ਅਬ ਹੋਇ ॥ ਪੂਰੀ ਇੱਛਾ ਮਿਲ ਕਰ ਦੋਇ ॥ ੭ ॥ ਬਹੁ ਸਪਾਹੀ ਨਿਜ ਸੰਗ ਚਢਾਇ ॥ ਗਹਿ ਚੰਦੂ ਕੀ ਮੁਸ਼ਕ ਚਢਾਇ ॥ ਆਗੇ ਕਰਯੋ ਚਲੇ ਪੁਰ ਮਾਹੀ ॥ ਮਾਨਹੁ ਆਖਰ ਸੈਰ ਕਰਾਹੀ ॥ ੮ ॥ ਜਬ ਸੰਗਤ ਮਹਿੰ ਸੁਧ ਅਸ ਪਾਈ ॥ ਬ੍ਰਿੱਧ ਬਾਰ ਆਏ ਤਰਨਾਈ ॥ ਸਿਰ ਚੰਦੂ ਕੇ ਜੂਤ [4]ਹਨੰਤੇ ॥ ਮਾਨਹੁ ਬਰਖਾ ਫੂਲ ਕਰੰਤੇ ॥ ੯ ॥ ਸਨੇ ਸਨੇ ਇਮ ਚਲੇ ਬਜਾਰੂ ॥ ਪੁਰ ਬਾਸੀ ਪਿਖ ਸੈਰ ਹਜਾਰੂ ॥ ਕਪਟੀ ਮੂੜ੍ਹ ਦਿਵਾਨ ਬਿਸਾਲਾ ॥ ਤਰੈ ਮਾਰ ਨਹਿ ਰਹੈ ਸੰਭਾਰਾ ॥ ੧੦ ॥ ਪੁਰ ਕੀ ਨਾਰ ਅਰੂਢੀ ਊਚੇ ॥ ਕੌਤਕ ਹੋਵਤ ਜਹਾਂ ਪਹੂਚੇ ॥ ਕਰਤ ਬਿਲੋਕਨ ਨਰ ਅਰ ਨਾਰੀ ॥ ਕੋ ਮਾਰੈ ਕੋ ਦੇਵਤ [5]ਗਾਰੀ ॥ ੧੧ ॥ ਕੋ ਮੁਖ ਊਪਰ ਜੂਤ ਬਜਾਵੈ ॥ ਕੋ ਭਰ [6]ਮੁਸ਼ਟ ਖਾਕ ਕੀ ਪਾਵੈ ॥ ਭਯੋ ਧੂਲ ਪਰਖਯੋ ਨਹਿੰ ਜਾਈ ॥ ਬਾਰਕ ਆਵੈਂ ਗਾਰ ਸੁਨਾਈ ॥ ੧੨ ॥ ਏ [7]ਭਰੂਵਾ ਗੁਰ ਦ੍ਰੋਹੀ ਮਹਾਂ ॥ ਜਾਇੰ ਪ੍ਰਵਾਰਤ ਬਹੁ ਜਹਿੰ ਕਹਾਂ ॥

---

੧ ਜੁਤੀਆਂ। ੨ ਵਾਰੋ ਵਾਰੀ ਮਾਰਦੇ ਹਨ। ੩ ਚਾਰਾ ਜ਼ੋਈ। ੪ ਮਾਰਦੇ ਹਨ। ੫ ਗਾਲੀਆਂ। ੬ ਮੁਠ ਭਰ ਮਿਟੀ। ੭ ਭੜੂਵਾ।

ਇਸ ਪ੍ਰਕਾਰ ਬਹੁ ਸੈਰ ਬਜਾਰ ॥ ਕਰਵਾਈ ਸਿਰ ਜੂਤਨ ਮਾਰ ॥ ੧੩ ॥ ਲੇ ਆਏ ਪੁਨ ਡੇਰੇ ਮਾਹਿਂ ॥ ਹੁਤੇ ¹ਸ੍ਵਪਚ ਜਹਿਂ ਸ੍ਵਾਨ ਬੰਧਾਹਿ ॥ ਬਿਧੀ ਚੰਦ ਕਹਿ ਤਹਿ ਬੰਧਵਾਯੋ ॥ ਖਾਣਾ ਸ੍ਵਾਨਨ ਸੰਗ ਖੁਵਾਯੋ ॥ ੧੪ ॥ ਤੀਸਰ ਪਹਿਰ ਭਯੋ ਜਬ ਆਈ ॥ ਬੈਠੇ ਗੁਰੂ ਦਿਵਾਨ ਸੁਹਾਈ ॥ ਜਹਾਂਗੀਰ ਹੁਇ ਅਨੰਦ ਬਿਲੰਦ ॥ ਆਯੋ ਗੁਰ ਢਿਗ ਯੁਤ ਨਰ ਬ੍ਰਿੰਦ ॥ ੧੫ ॥ ਨੰਦਨ ਬਨਤਾ ਚੰਦੂ ਜੋਇ ॥ ਆਨੇ ਸੰਗ ਪਕਰ ਕਰ ਸੋਇ ॥ ਬੈਠਯੋ ਸ਼ਾਹੁ ਬੰਦਨਾ ਕਰਕੈ ॥ ਬੋਲਯੋ ਮੁਖ ਤੇ ਸਰਧਾ ਧਰਕੈ ॥ ੧੬ ॥ ਕਰੀ ਅਵੱਗਯਾ ਦੁਸ਼ਟ ਮਹਾਨੀ ॥ ਤਿਸਕੀ ਇਹੁ ਬਨਤਾ ਗਹਿ ਆਨੀ ॥ ਪੁਤ੍ਰ ਹੁਤੋ ਇਕ ਸੋ ਇਹੁ ਆਵਾ ॥ ਦਿਹੁ ਸਜਾਇ ਜੈਸੇ ਮਨ ਭਾਵਾ ॥ ੧੭ ॥ ਮਮ ਸਿਰ ਦੋਸ ਰਹੈ ਨਹਿਂ ਕੋਈ ॥ ਕਸ਼ਟ ਸਹੈ ਅਪਰਾਧੀ ਜੋਈ ॥ ਇਕ ¹ਤਨਜਾ ਭੀ ਇਸ ਕੇ ਆਹੀ ॥ ਸੁਨੀ ਮ੍ਰਿਤ ਸੋ ਦੁਇ ਦਿਨ ਥਾਈ ॥ ੧੮ ॥ ਸ੍ਰੀ ਹਰਿ ਗੋਬਿੰਦ ਕਰਨਾ ਠਾਨੀ ॥ ਬਿਗਸ ਬਦਨ ਤੇ ਗਿਰਾ ਬਖਾਨੀ ॥ ਦਸਾ ਚੰਦੁ ਕੀ ਇਨ੍ਹੈ ਦਿਖਾਵੋ ॥ ਬਿਨ ਦੋਸੇ ਲਖ ਬਹੁਰ ਛੁਟਾਵੋ ॥ ੧੯ ॥ ਸੁਨ ਗੁਰ ਤੇ ਤਿਨ ਚੰਦੂ ਦਿਖਾਯੋ ॥ ਪਰਯੋ ਬਿਹਾਲ ਨਹੀਂ ਉਕਸਾਯੋ ॥ ²ਕੂਕਰ ਅਰ ਚੰਡਾਲਨ ਮਾਹੀਂ ॥ ਧੋਤੀ ਬਿਨਾਂ ਅਪਰ ਪਟ ਨਾਹੀਂ ॥ ੨੦ ॥ ਲਿਪਟਯੋ ³ਧੂਲ ਸੰਗ ਤਨ ਸਾਰੇ ॥ ਤਿਯ ਸੁਤ ਦੇਖਤ ਬਡ ਭੈ ਧਾਰੇ ॥ ਪੁਨ ਦੇ ਤ੍ਰਾਸ ਨਿਕਾਸਨ ਕਰੇ ॥ ਛੁਟਤੇ ਭਾਜੇ ਤੂਰਨ ਡਰੇ ॥ ੨੧ ॥ ਇਤਨੇ ਮਹਿਂ ⁴ਮਹਿਪਾਲ ਸੁ ਆਏ ॥ ਸ੍ਰੀ ਗੁਰ ਤਿਨਹਿ ਹਜੂਰ ਬੁਲਾਏ ॥ ਇਕ ਇਕ ਢਿਗ ਕਰ ਬੂਝਨ ਕੀਨਾ ॥ ਕੌਨ ਦੇਸ ਕੋ ਕਹੁ ਕਿਮ ਛੀਨਾ ॥ ੨੨॥ ਸੋ ⁵ਨਰੇਸ ਸੁਨ ਦੇਸ ਬਤਾਵੈ ॥ ਕਰੀ ਅਵੱਗਯਾ ਕੋ ਬਖਸਾਵੈ ॥ ਸਿਰੋ ਪਾਉ

੧ ਲੜਕੀ। ੨ ਕੁਤਿਆਂ ਵਾਂਗ। ੩ ਮਿਟੀ ਨਾਲ। ੪ ਬਾਦਸ਼ਾਹ ਜਹਾਂਗੀਰ। ੫ ਰਾਜੇ।

ਅਰ ਚਪਲ ਤੁਰੰਗ ॥ ਸ੍ਰੀ ਹਰਿ ਗੋਬਿੰਦ ਦੇ ਕਰ ਸੰਗ ॥ ੨੩॥
ਰਾਜ ਤਿਲਕ ਕੋ ਕਰ ਨ੍ਰਿਪ ਮਾਥੇ ॥ ਬਾਹੁ ਗਹਾਇਂ ਸ਼ਾਹੁ ਕੈ ਹਾਥੇ ॥
ਪੁਨ ਸਿੱਖਯਾ ਕੋ ਭਲੇ ਸਿਖਾਵੈਂ ॥ ਕਰੈਂ ਅਵੱਗਯਾ ਸੋ ਦੁਖ ਪਾਵੈਂ ॥
੨੪॥ ਰਹੁ ਸ਼ਾਹੁ ਢੇ ਨਿਤ ਅਨੁਸਾਰੀ ॥ ਬਖਸ਼ ਦੀਓ ਤੁਮ ਕੋ ਇਸ
ਬਾਰੀ ॥ ਰੁਖ ਲਖ ਜਹਾਂਗੀਰ ਗੁਰ ਕੇਰਾ ॥ ਦੀਏ ਰਾਜ ਤਿਨ ਕੇ
ਤਿਨ ਫੇਰਾ ॥ ੨੫ ॥ ਸੰਗ ਦੀਏ ਉਮਰਾਉ ਵਿਸ਼ੇਸ਼ ॥ਕਰੋ ਸਥਾਪਨ
ਜੋ ਜਿਸ ਦੇਸ॥ ਗੁਰੂ ਸ਼ਾਹੁ ਦੁਨਹਨ ਕਰ ਨਮੋ ॥ ਮਹਿ ਪਾਲਕ
ਗਮਨੇ ਤਿਹ ਸਮੋ ॥ ੨੬ ॥ ਨਿਜ ਨਿਜ ਰਾਜ ਸਾਜ ਕੌ ਪਾਇ ॥
ਇਮ ਸਤਿਗੁਰ ਯਸ ਬਡ ਜਗ ਛਾਇ ॥ ਸ੍ਰੀ ਹਰਿ ਗੋਬਿੰਦ ਪੁਨ
ਸ਼ਾਹ ਸੰਗ ॥ ਕਹਿਤ ਭਏ ਅਸ ਬਚਨ ਉਮੰਗ ॥ ੨੭ ॥ ਅਬ ਹਮ
ਜਾਵੈਂ ਨਿਜ ਗ੍ਰਿਹ ਓਰੇ ॥ ਦਿਵਸ ਬਿਤੇ ਕਛੁ ਨਹਿਂ ਇਤ ਥੋਰੇ ॥
ਕਹੈ ਸ਼ਾਹ ਜਿਮ ਆਪ ਰਜਾਇ ॥ ਮੈਂ ਮੁਰੀਦ ਰਾਜੀ ਤਿਸ ਭਾਇ ॥
੨੮ ॥ ਜੇ ਰਾਵਰ ਜਾਵੇ [1]ਗ੍ਰਿਹ ਓਰੇ ॥ ਮੈਂ ਭੀ ਜਾਵੋਂ ਸੰਗ ਨ ਛੋਰੇ॥
ਦਰਸ ਕਰੋਂ ਸੁਧ ਸਰ ਦਰਬਾਰੋ॥ ਪੁਨਹਿ ਦੇਸ ਕਸ਼ਮੀਰ ਸਿਧਾਰੋਂ
॥ ੨੯ ॥ ਸੁਨ ਸਤਿਗੁਰ ਕਹਿਂ ਭਲੀ ਬਾਤ ਭੀ ॥ ਕਰੋ ਤਿਆਰੀ
ਚਲੈਂ ਸੁਬਹ ਹੀ ॥ ਅਸ ਬਿਧ ਬਚ ਬਿਲਾਸ ਪਗ ਬੰਦੇ ॥ ਚਲਯੋ
ਸ਼ਾਹੁ ਧਰ ਭਾਉ ਅਨੰਦੇ ॥ ੩੦ ॥ ਹੁਕਮ ਦਯੋ ਉਮਰਾਵਨ ਤਾਈ॥
ਦਿਸ ਕਸ਼ਮੀਰ ਸੂਬ੍ਹੈ ਹ੍ਵੈ ਜਾਈ ॥ ਕਹੇ ਤਿਆਰੀ ਨਿਸਾ ਮਝਾਰੇ ॥
ਗੁਰ ਸੰਗ ਚਲੈਂ ਅਨਦ ਬਡ ਧਾਰੇ ॥ ੩੧ ॥ ਇਤ ਗੁਰ ਭਏ
ਤਿਆਰ ਸ਼ੁਭ ਭਾਂਤ ॥ ਸੁਨ ਸੰਗਤ ਜਾਵੈ ਗੁਰ ਪ੍ਰਾਤ ॥ ਬੀਤੀ ਨਿਸਾ
ਭਈ ਭੁਨਸਾਰ॥ ਸੰਗਤ ਆਈ ਸਭ [2]ਦਿਰਵਾਰ ॥ ੩੨ ॥ ਅਨਕ
ਬਿਧਨ ਭੇਟਾ ਚੜ੍ਹਵਾਈ ॥ ਲਗੇ ਅੰਬਾਰ ਅੰਤ ਨਹਿਂ ਪਾਈ ॥ਪੁਨਹਿ
ਚਢੇ ਗੁਰ ਬੰਬ ਬਜਾਇ ॥ ਉਤ ਚਢ ਪਰਾ ਸ਼ਾਹੁ ਸੁਖ ਪਾਇ॥੩੩॥

੧ ਘਰ ਦੀ ਤਰਫ। ੨ ਆਲੇ ਦੁਆਲੇ ਦੀ ਸੰਗਤ ਦਰਬਾਰ ਵਿਚ ਆਈ।

ਸਿੱਖਨ ਪ੍ਰਤ ਗੁਰ ਬਿਦਾ ਸੁ ਦੀਨੀ ॥ ਪਗ ਬੰਦੇ ਮਨ ਆਨੰਦ ਭੀਨੀ ॥ ਚਲੇ ਅਗਾਰੀ [1]ਗਜ ਪਰ [2]ਨਾਥ ॥ ਸ਼ਾਹ ਮਿਲਯੋ ਆਦਰ ਹਿਤ ਸਾਥ ॥ ੩੪ ॥ ਸਾਚੋ ਪਾਤਸ਼ਾਹ ਪੁਨ ਸ਼ਾਹ ॥ ਚਲੈ ਬਜੈ ਬਹੁ ਬੰਬ ਉਮਾਹ ॥ ਸਨੈ ਸਨੈ ਚਲ ਨਿਸ ਵਿਸਰਾਮੈ ॥ ਦਿਵਸ ਚੜ੍ਹੇ ਪੁਨ ਮਗ ਪਰ ਰਾਮੈ ॥ ੩੫ ॥ ਜਹਾਂ ਜਾਇੰ ਨਰ ਭੇਟਾ ਲੇਵੈਂ ॥ ਸਾਚੇ ਪਾਤਸ਼ਾਹੁ ਸ਼ਾਹ ਦੇਵੈਂ ॥ ਅਸ ਬਿਧ ਮਗ ਉਲੰਗ ਕਰ ਸਾਰੇ ॥ ਆਇ [3]ਸੁਧਾ ਸਰ ਨਿਕਟ ਸੁਖਾਰੇ॥੩੬॥ਜੇਠਾ ਭੇਜਯੋ ਹੁਤੋ ਅਗਾਰੀ ॥ ਪੰਚਾਂਮ੍ਰਤ ਕੀਜੈ ਬਹੁ ਤਿਆਰੀ ॥ ਜੇਠਾ ਜੀ ਜਬ ਪੁਰ ਮਹਿ ਆਯੋ ॥ ਸਭ ਬ੍ਰਿਤੰਤ ਸਤਿਗੁਰ ਕੋ ਗਾਯੋ ॥ ੩੭ ॥ ਮਾਤਾ ਸ੍ਰੀ ਬੁੱਢਾ ਗੁਰਦਾਸ ॥ ਸੁਨ ਸਭ ਸੰਗਤ ਅਧਕ ਹੁਲਾਸ ॥ ਕਰੀ ਪੰਚਾਮ੍ਰਤ ਕੀ ਸਭ ਤਿਆਰੀ ॥ ੩੮ ॥ ਦਰਸੈਂ ਅਬ ਗੁਰ ਇੱਛਯਾ ਭਾਰੀ ॥ ਉਤ ਗੁਰ ਜਬ ਪੁਰ ਕੇ ਨਿਯਰਾਹਿ ॥ ਸ਼ੁਭ ਥਲ [4]ਸਿਵਰ ਕਰਾਯੋ ਸ਼ਾਹਿ ॥ ਬਿਧੀ ਚੰਦ ਕੌ ਗੁਰ ਫੁਰਮਾਯੋ ॥ ਸ਼ਾਹ ਫੌਜ ਸਭ ਰਸਤ ਪੁਚਾਯੋ ॥ ਹਜ਼ਰਤ ਕਰ ਜੋਰੇ ਗੁਰ ਪਾਸ ॥ ਅਸ ਬਿਧ ਬਿਨਤੀ ਕੀਨ ਪ੍ਰਕਾਸ ॥ ੪੦ ॥ ਹੇ ਸਤਿਗੁਰ ਅਬ ਨਿਜ ਗ੍ਰਿਹ ਜਾਵੋ ॥ ਨਿਜ ਪਰਵਾਰ ਮਿਲੋ ਸੁਖ ਪਾਵੋ ॥ ਹਮ ਭੀ ਸੁਬਹਿ ਦਰਸ ਕੋ ਆਵੈਂ ॥ ਹਰਿ ਮੰਦਰ ਦਰਸੈਂ ਸੁਖ ਪਾਵੈਂ ॥ ੪੧ ॥ ਖਾਂ ਵਜ਼ੀਰ ਅਰ ਸ਼ਾਹੁ ਬਿਰਾਇ ॥ ਸਤਿਗੁਰ ਪੁਰ ਤਿਸ ਤਬ ਚਲ ਆਇ ॥ [5]ਅਗ੍ਰਜ ਅਗ੍ਰਜ ਸਤਿਗੁਰ ਜਾਵੈਂ ॥ [6]ਮਗ੍ਰਜ ਮਗ੍ਰਜ ਚੰਦੂ ਲਿਆਵੈਂ ॥ ੪੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਜੀ ਦਿੱਲੀ ਤੇ ਆਵਨ ਪ੍ਰਸੰਗ ਬਰਨਨੰ ਨਾਮ ਨਵਮੋਂ ਮੰਦਰਹਿ ॥ ੯ ॥

੧ ਹਾਥੀ । ੨ ਸਵਾਮੀ ਸ੍ਰੀ ਗੁਰ ਹਰਿਗੋਬਿੰਦ ਜੀ । ੩ ਅੰਮ੍ਰਿਤਸਰ । ੪ ਡੇਰਾ । ੫ ਅਗੇ ਅਗੇ । ੬ ਮਗਰ ਮਗਰ ਚੰਦੂ ।

ਦੋਹਿਰਾ ॥ ਸ੍ਰੀ ਗੁਰ ਹਰਿਗੋਬਿੰਦ ਜੀ ਸੁਧਾ ਸਰੋਵਰ ਆਇ ॥
ਸਿਖ ਸੰਗਤ ਆਗਮਨ ਪਿਖ ਮਿਲ ਅਗ੍ਰਜ ਸੁਖ ਪਾਇ ॥

ਚੌਪਈ ॥ ਹਰਖਤ ਹ੍ਵੈ ਪਗ ਬੰਦਨ ਕਰੀ ॥ ਬ੍ਰਿਧ ਭਾਈ ਸੰਗਤ ਤਿਹ ਘਰੀ ॥ ਕੁਸਲਾਨੰਦ ਗੁਰ ਬੂਝਨ ਕਰਯੋ॥ ਕ੍ਰਿਪਾ ਆਪ ਕੀ ਸਭਹਨ ਹਰਯੋ ॥ ੨ ॥ ਬਡ ਅਨੰਦ ਯੁਤ ਪੁਰ ਪਰਵੇਸੇ ॥ ਆਇ ਦਰਸਨੀ ਪੌਰ ਸਿਖੇਸੇ ॥ ਹਰਿਮੰਦਰ ਮਹਿੰ ਗਏ ਗੁਸਾਈ ॥ ਅਧਕ ਭਾਉ ਧਰ ਗ੍ਰੀਵ ਨਿਵਾਈ ॥ ੩ ॥ ਤਬ ਬੁੱਢੇ ਅਰਦਾਸ ਉਚਾਰੀ ॥ ਪੰਚ ਗੁਰਨ ਲੇ ਨਾਮ ਅਗਾਰੀ ॥ ਬਹੁਰ ਕਰਾਹ ਭਲੇ ਬਰਤਾਯੋ ॥ ਅਧਕ [1]ਪ੍ਰਮੋਦ ਸਭਨ ਲੇ ਖਾਯੋ ॥ ਉਠ ਕਰ ਪੁਨਹਿ ਪ੍ਰਕਰਮਾ ਦੀਨ ॥ ਥਿਰੇ ਅਗ੍ਰ ਅਭਬੰਦਨ ਕੀਨ ॥ ਪੁਨਹਿ ਅਕਾਲ ਤਖਤ ਗੁਰ ਆਇ ॥ ਪੰਚਾਮ੍ਰਿਤ ਭਲ ਭੇਟ ਚਢਾਇ ॥ ੫ ॥ ਖਰੇ ਕਰਾਵਨ ਕੋ ਅਰਦਾਸ ॥ ਹਰਖਤ ਹੁਇ ਕੀਨੀ ਗੁਰਦਾਸ ॥ ਬੈਠੇ ਤਖ਼ਤ ਸ਼ੋਭ ਗੁਰ ਪਾਵੈਂ ॥ ਬਿਧੀਚੰਦ ਉਤ ਬਿਵਤ ਬਨਾਵੈਂ ॥ ੬ ॥ ਚੰਦੂ ਕੋ ਹਿਤ ਸੈਰ ਬਜਾਰੇ ॥ [2]ਸ੍ਵਾਨ ਸੰਗਰੀ ਗਲ ਮਹਿੰ ਡਾਰੇ ॥ ਹਾਥ ਚੰਡਾਲਨ ਕੇ ਗਹਿਵਾਈ ॥ ਆਨਯੋਂ ਗੁਰ ਬਜਾਰ ਕੇ ਥਾਈ ॥ ੭ ॥ ਸਿਰ ਮੁਖ ਪਰ ਸੁਪੈਦ ਭੇ ਬਾਰੇ ॥ ਭਾਲੂ ਸਮ ਤਨ ਪਰਤ ਨਿਹਾਰੇ ॥ ਇਕ [3]ਵਰਾਟਕਾ ਹਾਟ ਮੰਗਾਵੈਂ ॥ [4]ਪਨਹੀ ਪਾਂਚ ਬਠਾਇ ਲਗਾਵੈਂ ॥ ੮ ॥ ਪੁਰ ਕੇ ਬਾਰਕ ਹੁਇ ਸਮਦਾਇ ॥ ਹਰਖ ਧਾਰ ਸੁਨ ਆਵਤ ਧਾਇ ॥ ਚੰਦੁ ਮਹੰਤ ਬਨਿਓਂ ਅਤ ਨੀਕਾ ॥ ਮਸਤਕ ਜੂਤ ਲਗਾਵਹਿੰ [5]ਟੀਕਾ ॥ ੯ ॥ ਗਰ [6]ਜੂਤਨ ਕੀ ਮਾਲ ਬਿਸਾਲਾ ॥ [7]ਬਹੁਕਰ ਚਮਰ ਕਰੈਂ ਤਿਸ ਕਾਲਾ ॥ ਬ੍ਰਿੰਦ ਬਾਰਕੇ ਸੰਗ ਜੁ [8]ਚੇਰੇ ॥ [9]ਧੂਰ ਮੁਸਟ ਜਨ ਭੂਲਨ ਗੇਰੇ ॥ ੧੦ ॥ ਅਨਕ ਪ੍ਰਕਾਰਨ ਗਾਰ

---

੧ ਖੁਸ਼ੀ ਨਾਲ । ੨ ਕੁਤਿਆਂ ਵਾਲੀ ਸਗਲੀ । ੩ ਕੌਡੀ । ੪ ਜੁਤੀਆਂ । ੫ ਟਿਕਾ ਕੇ । ੬ ਗਲੇ ਵਿਚ ਜੁਤੀਆਂ ਦੀ ਮਾਲਾ । ੭ ਬੋਕਰ ਦਾ ਚੌਰ । ੮ ਚੇਲੇ ਸਾਥੀ । ੯ ਮਿਟੀ ਦੀ ਮੁਠ ।

ਨਿਕਾਰਤ ॥ [1]ਭਟ ਚੇਲੇ ਜਨ ਸੁਜਸ ਉਚਾਰਤ ॥ ਸਗਰੇ ਪੁਰ ਬਜਾਰ ਮਹਿੰ ਫੇਰਾ ॥ ਜਨ ਪੂਜਾ ਹਿਤ ਪਾਵਤ ਫੇਰਾ ॥ ੧੧ ॥ ਪੁਰ ਨਰ ਨਾਰੀ ਯਸ ਗੁਰ ਗਾਵੈਂ ॥ ਗੁਰ ਦ੍ਰੋਹੀ ਕਯੋਂ ਨਾ ਦੁਖ ਪਾਵੈਂ ॥ ਉਤ ਗੁਰ [2]ਸਾਯੰਕਾਲ ਬਿਚਾਰਾ ॥ ਸ੍ਰੀ ਰਹਿਰਾਸ ਪਾਠ ਓਚਾਰਾ ॥ ੧੨ ॥ ਪੁਨ ਆਏ ਸ੍ਰੀ ਮਾਤਾ ਪਾਸ ॥ ਕੀਨ ਬੰਦਨਾ ਧਰੇ ਹੁਲਾਸ ॥ ਮਾਤਾ ਕੇ ਮਨ ਬਹੁਤ ਬਿਗਾਸ ॥ ਆਸਿਖ ਦੇ ਬਠਲਾਏ ਪਾਸ ॥ ੧੩ ॥ ਕਹੁ ਸੁਤ ਤਨ [3]ਕੁਸਲੀ ਜੁਤ ਰਹਯੋ ॥ ਕਹਿੰ ਗੁਰੁ ਗੁਰੂ ਕ੍ਰਿਪਾ ਤੁਮ ਥਯੋ ॥ ਜਥਾ ਯੋਗ ਸਭ ਬਾਤ ਸੁਨਾਇ ॥ ਪੁਨ ਨਿਜ ਮਹਿਲਨ ਮਹਿੰ ਚਲ ਆਇ ॥ ੧੪ ॥ ਸ੍ਰੀ ਦਮੋਦਰੀ ਬੰਦਨ ਕੀਨੀ ॥ ਭਾਉ ਪਤਿਬ੍ਰਤਾ ਜਿਨ ਮਹਿੰ [4]ਪੀਨੀ ॥ ਦਾਸਰੁ ਦਾਸੀ ਮਿਲ ਸਭ ਆਇ ॥ ਪਗ ਬੰਦੇ ਗੁਰ ਆਸਿਖ ਦਾਇ ॥ ੧੫ ॥ ਛਕ ਪ੍ਰਸਾਦਿ [5]ਪਰਯੰਕ ਬਿਰਾਜੇ ॥ ਸਵਾ ਜਾਮ ਨਿਸ ਤੇ ਪੁਨ [6]ਗਾਜੇ॥ ਕਰ ਸਨਾਨ ਕੋ ਲਾਯੋ ਧ੍ਯਾਨ ॥ ਥਿਰ ਕਰ ਬ੍ਰਿਤੀ ਲਯੋ ਰਸ ਗ੍ਯਾਨ ॥ ੧੬ ॥ ਸੰਗਤ ਸਕਲ ਸੁ ਮੱਜਤ ਹ੍ਵੈ ਕੈ ॥ ਸੁਨੈਂ ਕਰੈਂ ਕੀਰਤਨ ਸੁਖ ਪੈ ਕੈ ॥ ਜਹਿ ਕਹਿ ਪੁਰ ਮਹਿੰ ਅਰ ਹਰਮੰਦਰ ॥ ਭਜਨ ਹੇਤ ਇਕ ਰਸ ਪ੍ਰਭ ਸੁੰਦਰ ॥ ੧੭ ॥ ਸੂਰਜ ਉਦੈ ਭੋਗ ਤਬ ਪਰਯੋ ॥ ਸਭਨ ਗੁਰੂ ਪਗ ਬੰਦਨ ਕਰਯੋ ॥ ਜਹਾਂਗੀਰ ਕੇ ਨਰ ਪੁਨ ਆਏ ॥ ਕਹਿ ਪੰਚਾਂਮ੍ਰਤ ਬਹੁ ਕਰਵਾਏ ॥ ੧੮ ॥ ਇਤਨੇ ਬਿਖੈ ਆਪ ਚਲ ਆਯੋ ॥ ਬਿਧੀ ਚੰਦ ਤਿਹ ਸੰਗ ਮਿਲਾਯੋ ॥ ਪ੍ਰਿਥਮ ਅਕਾਲ ਤਖਤ ਕੋ ਆਏ ॥ ਦਰਸਨ ਦੇਖਤ ਸੀਸ ਨਿਵਾਏ ॥ ੧੯ ॥ ਤਹਿੰ ਨਿਜ ਕਰ ਤੇ ਧਨ ਅਰਪਾਯੋ ॥ ਕਰ ਅਰਦਾਸ ਕਰਾਹ ਬ੍ਰਤਾਯੋ ॥ ਗੁਰੂ ਸਹਿਤ ਹਜਰਤ ਮੁਦ ਧਾਰ ॥ ਪੁਨ ਗਮਨੇ ਹੇਰਨ ਦਰਬਾਰ ॥ ੨੦ ॥

੧ ਸੂਰਮੇ। ੨ ਸੰਧਿਆਂ ਦਾ ਸਮਾਂ। ੩ ਸੁਖ ਦੇ ਸੰਜੁਗਤ। ੪ ਭਾਰੀ ਪ੍ਰੇਮ। ੫ ਮੰਜੇ ਪਰ। ੬ ਉਠੇ।

[1]ਪੌਰ ਦਰਸਨੀ ਬੰਦਨ ਕਰੇ ॥ ਗਮਨੇ ਸਨਮੁਖ [2]ਅੰਤਰ ਬਰੇ ॥ ਪੁਲ ਪਰ ਗੇ ਦਰਬਾਰ ਅਗਾਰੀ ॥ ਕਰ ਪ੍ਰਨਾਮ ਕੋ ਬਰੇ ਮਝਾਰੀ ॥੨੧॥ ਗਾਵਹਿੰ ਰਾਗੀ ਸਬਦ [3]ਅਖੰਡ ॥ ਸਿਫਤ ਸਿਰੀ ਕਰਤਾਰ [4]ਪ੍ਰਚੰਡ ॥ ਨਿਕਟ ਗ੍ਰੰਥ ਸਾਹਿਬ [5]ਬ੍ਰਿਧ ਭਾਈ ॥ ਬੈਠੇ ਸਿਖ ਸੰਗਤ ਸਮਦਾਈ ॥ ੨੨ ॥ [6]ਜਬਰ ਜਵਾਹਿਰ ਅਰ [7]ਦੀਨਾਰ ॥ ਅਰਪਨ ਕਰ ਅਰਦਾਸ ਉਚਾਰ ॥ ਪੰਚਾਮ੍ਰਿਤ ਸਭ ਮੈਂ ਬਰਤਾਯੋ ॥ ਦਰਸਨ ਕਰ ਹਜ਼ਰਤ ਹਰਖਾਯੋ ॥ ੨੩ ॥ ਬੈਠ ਸਬਦ ਕੋ ਸੁਨਬੇ ਲਾਗਾ ॥ ਜਿਨ੍ਹੋਂ ਬਿਖੈ ਪ੍ਰਭ ਕੋ ਅਨਰਾਗਾ ॥ ਰੀਝਯੋ ਰਾਗ ਪਰਖ ਕਰ ਤਹਾਂ ॥ ਦੀਨ ਰਾਗੀਅਨ ਕੋ ਧਨ ਮਹਾਂ ॥ ੨੪ ॥ ਪੁਨ ਉਠ ਕਰ ਗੁਰ [8]ਜੁਤ ਬਾਹਰ ਆਏ ॥ ਥਿਰੇ ਅਕਾਲ ਤਖਤ ਹਰਖਾਇ ॥ ਬਹੁਮੋਲੇ ਸਿਰ ਪਾਉ ਮੰਗਾਇ ॥ ਕੂਜੇ ਆਨਤ ਭੇ ਸਮਦਾਇ ॥ ੨੫ ॥ ਸ੍ਰੀ ਹਰਿ ਗੋਬਿੰਦ ਗਹਿ ਨਿਜ ਹਾਥ ॥ ਦੀਯੋ ਸ਼ਾਹ ਕੋ ਕਰਨਾ ਸਾਥ ॥ ਲੇ ਸਿਰ ਪਾਉ ਗੁਰੂ ਘਰ [9]ਕੇਰੋ ॥ ਧਰਯੋ ਸੀਸ ਪਰ ਭਾਉ ਘਨੇਰੋ ॥ ੨੬ ॥ ਖਾਂ ਵਜ਼ੀਰ ਜੋ ਸੰਗ ਉਮਰਾਵ ॥ ਸਭ ਕੋ ਸੁੰਦਰ ਦੇ ਸਿਰਪਾਵ ॥ ਲੇ ਲੇ ਸਕਲ ਕਰੈਂ [10]ਅਭਬੰਦਨ ॥ ਸੁਜਸ ਕਰੈਂ ਗੁਰ ਦੋਖ ਨਿਕੰਦਨ ॥ ੨੭ ॥ ਆਇਸ ਲੇਕਰ ਠਾਨ ਪ੍ਰਨਾਮ ॥ ਚਲਯੋ ਸਰਾਹਤ ਸ਼ਾਹ ਗੁਰ ਧਾਮ ॥ ਨਿਜ ਡੇਰੇ ਮਹਿ ਪਹੁਚਯੋ ਜਾਈ ॥ ਬੇਗਮ ਮਿਲੀ ਜਬਹਿ ਸਮਦਾਈ ॥ ੨੮ ॥ ਬੂਝਤ ਭਈ ਸ਼ਾਹੁ ਕਿਤ ਗਏ ॥ ਗੁਰ ਕੇ ਦਰਸ ਬਤਾਵਤ ਭਏ ॥ ਕਹਿਤ ਭਈ ਗੁਰ ਕੀ ਜੋ [11]ਦਾਰਾ ॥ ਹਮ ਭੀ ਦਰਸ ਲਹੈਂ ਸੁਖ ਸਾਰਾ ॥ ੨੯ ॥ ਸੁਨਤ ਸ਼ਾਹੁ ਤਬ ਆਇਸ ਦਈ ॥ ਬੇਗਮ ਬ੍ਰਿੰਦ ਤਿਆਰ ਤਬ ਥਈ ॥ ਚਢ ਗਮਨੀ ਪਰਦੇ ਅਸਵਾਰੀ ॥ ਆਇ ਗੁਰੂ ਕੀ ਪੁਰੀ ਨਿਹਾਰੀ ॥੩੦॥

---

੧ ਦਰਵਾਜ਼ਾ। ੨ ਅੰਦਰ ਚਲੇ ਗਏ। ੩ ਇਕ ਰਸ। ੪ ਪ੍ਰਕਾਸ਼ ਕਰ ਰਹੇ ਹਨ। ੫ ਬਾਬਾ ਬੁਢਾ ਜੀ। ੬ ਬਹੁਤ ਰੌਸ਼ਨੀ ਵਾਲਾ। ੭ ਮੋਹਰ। ੮ ਗੁਰੂ ਜੀ ਨਾਲ ਦੇ ਸੰਜੋਗਤ। ੯ ਦਾ। ੧੦ ਹਿਰਦੇ ਨਾਲ ਨਮਸ਼ਕਾਰ। ੧੧ ਇਸਤ੍ਰੀਆਂ ਨੇ।

ਪੂਰਬ ਸ੍ਰੀ ਹਰਿ ਮੰਦਰ ਗਈ ॥ ਦਰਸ ਬਿਲੋਕਤ ਹਰਖਤ ਭਈ ॥ ਦਰਬ [1]ਅਕੋਰ ਧਰੀ ਕਰ ਨਮੋ ॥ ਗੁਰ ਘਰ ਕੋ ਚਾਲੀ ਤਿਹ ਸਮੋ ॥ ੩੧ ॥ ਮਾਤ ਗੰਗ ਬਡ ਫਰਸ਼ ਕਰਾਇ ॥ ਬੈਠੀ ਵਿਚ [2]ਤਿਰੀਅਨ ਸਮਦਾਇ ॥ ਨਿਕਟ ਆਪਨੇ [3]ਨੁਖਾ ਬਠਾਈ ॥ ਬਸਤ੍ਰ ਬਿਭੂਖਨ ਸੋਂ ਛਬ ਛਾਈ ॥ ੩੨ ॥ [4]ਪ੍ਰਵਸੀ ਬੇਗਮ ਸਦਨ ਮਝਾਰੀ ॥ ਗਮਨੀ ਆਗੈ ਤਜ ਅਸਵਾਰੀ ॥ ਜ਼ੇਵਰ ਰਤਨ ਜਰਾਊ ਬ੍ਰਿੰਦੇ ॥ ਕੰਚਨ ਕੇ ਗਨ ਚਾਰੁ ਬਿਲੰਦੇ ॥ ੩੩ ॥ ਬਸਤ੍ਰ ਜਿ ਇਸਤ੍ਰਿਨ ਪਹਿਰਨ [5]ਗਾਤ ॥ ਰੇਸ਼ਮ ਪਸ਼ਮ ਬਰਨ ਬਹੁ ਭਾਤ ॥ ਧਰ ਕਰ ਸਭ ਸ੍ਰੀ ਗੰਗ ਅਗਾਰੀ ॥ ਗਨ ਬੇਗਮ ਤਬ ਬੰਦਨ ਧਾਰੀ ॥ ੩੪ ॥ ਗੁਰ [6]ਜਨਨੀ ਨੇ ਬਹੁ ਸਨਮਾਨੀ ॥ ਹਰਖਾਵਤ ਕਹਿ ਮਾਧੁਰ ਬਾਨੀ ॥ ਨਿਕਟ ਆਪਨੇ ਸਕਲ ਬਠਾਈ ॥ ਪਤਿਬ੍ਰਤ ਧਰਮ ਧਰੋ ਸਿਖ ਗਾਈ ॥ ੩੫ ॥ ਪੁਤ੍ਰ ਪੌਤ੍ਰ ਗਨ ਤੇ ਸੁਖ ਪਾਵਹੁ ॥ ਪਤ ਕੀ ਪ੍ਰੀਤ ਰਹੈ ਹਰਖਾਵਹੁ ॥ ਹਾਥ ਜੋਰ ਪੁਨ ਬੂਝਨ ਲਾਗੀ ॥ ਗੁਰੂ [7]ਭਾਰਜਾ ਕੋ ਵਡਭਾਗੀ ॥ ੩੬ ॥ ਹੇ ਮਾਤਾ ਸੋ ਹਮੇ ਬਤਾਵੋ ॥ ਤਿਸ ਕੇ ਸਮ ਕੋ ਨਹੀਂ ਲਖਾਵੋ ॥ ਸੁਨ ਗੰਗਾ ਕਰ ਸੰਗ ਬਤਾਈ ॥ ਇਹੁ ਮਮ ਨੁਖਾ ਗੁਰਨ ਘਰ ਆਈ ॥ ੩੭ ॥ ਗੁਰ ਮਹਿਲਾ ਕੋ ਜਬ ਤਿਨ ਹੇਰਾ ॥ ਕਹੈਂ ਕਿ ਧੰਨ ਭਾਗ ਹੈ ਤੇਰਾ ॥ ਇਸਤ੍ਰਿਨ ਕੇ ਸੁਭਾਵ ਜਿਮ ਹੋਇ ॥ ਕਹਿ ਅਸ ਬਾਕ ਬੂਝ ਸਭ ਕੋਇ ॥ ੩੮ ॥ ਕਿਤਕ ਦੇਰ ਦਰਸਨ ਕੋ ਕੀਨ ॥ ਬਹੁਰ ਚਲਨ ਕੋ ਆਇਸ ਲੀਨ ॥ ਤਬ ਸ੍ਰੀ ਗੰਗਾ ਪ੍ਰੇਰੀ ਦਾਸੀ ॥ [8]ਜਰੀ ਬਸਤ੍ਰ ਗਨ ਆਨੇ ਪਾਸੀ ॥ ੩੯ ॥ ਸਭ ਬੇਗਮ ਕੋ ਸਾਦਰ ਦੀਨੇ ॥ ਗੁਰ ਪ੍ਰਸਾਦਿ ਲਖ ਕਰ ਤਿਨ ਲੀਨੇ ॥ ਬੰਦਨ ਕਰਤ ਬਹੁਰ ਹਰਖਾਈ ॥ ਉਠ

---

੧ ਭੇਟਾ । ੨ ਇਸਤ੍ਰੀਆਂ । ੩ ਨੂੰਹ । ੪ ਘਰ ਵਿਚ ਪ੍ਰਵੇਸ਼ ਕੀਤਾ । ੫ ਸਰੀਰ ਪਰ । ੬ ਮਾਤਾ ਗੰਗਾ ਜੀ । ੭ ਇਸਤ੍ਰੀ । ੮ ਤਿਲੇ ਨਾਲ ਜੜੇ ਹੋਏ ਕਪੜੇ ।

ਕਰ ਬੇਗਮ ਤਬ ਸਮਦਾਈ ॥ ੪੦ ॥ ਘਰ ਸੇ ਨਿਕਸ ਚਢੀਂ ਅਸਵਾਰੀ ॥ ਪਹੁਚੀਂ ਅਪਨੇ [1]ਸਿਵਰ ਮਝਾਰੀ ॥ ਨਿਸ ਮਹਿਂ ਸ਼ਾਹੁ ਮਿਲਯੋ ਜਬ ਆਇ ॥ ਗੁਰ ਕੋ ਸਦਨ ਸਰਾਹੁ ਸੁਨਾਇ ॥ ੪੧ ॥ ਭਈ ਪ੍ਰਾਤ ਤਬ ਸ਼ਾਹੁ ਸੁਜਾਨਾ ॥ ਕਰਯੋ ਕੂਚ ਲਵ ਪੁਰੀ ਪਜਾਨਾ ॥ ਆਇ ਬੰਦਿਓ ਗੁਰ ਦਰਬਾਰ ॥ ਲੀਨੀ ਆਗਿਆ ਸੁਜਸ ਉਚਾਰ ॥ ੪੨ ॥ ਅਰਜ ਕਰੀ ਪੁਨ ਗੁਰੂ ਅਗਾਰੀ ॥ ਹੇ ਗੁਰ ਕਾਮਨ ਪੂਰਹੁ ਹਮਾਰੀ ॥ ਕੇਤਕ ਦਿਵਸ ਬਸੋ ਨਿਜ ਗ੍ਰਿਹੁ ॥ ਪੁਨ ਲਵ ਪੁਰ ਮਹਿਂ ਦਰਸ਼ਨ ਦੇਹੁ ॥ ੪੩ ॥ ਗੁਰ ਕੀ ਭੀ ਥੀ ਮਰਜੀ ਜਾਨੇ ॥ ਚੰਦੂ ਕੇ ਪੁਰ ਸੈਰ ਕਰਾਨੇ ॥ ਪੁਨ ਨਿਜ ਪਿਤ [2]ਦਿਹੁਰਾ ਬਨਵਾਨੇ ॥ ਸ਼ਾਹੁ ਅਰਜ਼ ਕੋ ਲੀਨਸ ਮਾਨੇ ॥ ੪੪ ॥ ਹਰਖਯੋ ਸ਼ਾਹੁ ਬੰਦਨਾ ਧਾਰੀ ॥ ਬੰਬ ਬਜਾਇ ਸੁ ਚਲਯੋ ਅਗਾਰੀ ॥ ਸ੍ਰੀ ਸਤਿਗੁਰ ਨਿਜ ਰਹਿ ਦਰਬਾਰ ॥ ਜੋ ਸਿੱਖਨ ਮਨ ਦਿਹੈਂ ਬਹਾਰ ॥ ੪੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰ ਸੁਧਾਸਰ ਪ੍ਰਵੇਸਨ ਔ ਜਹਾਂਗੀਰ ਸ੍ਰੀ ਦਰਬਾਰ ਦਰਸ਼ਨ ਪ੍ਰਸੰਗ ਬਰਨਨੰ ਨਾਮ ਦਸਮੋਂ ਮੰਦਰਹਿ ॥ ੧੦ ॥

ਦੋਹਿਰਾ ॥ ਆਇ ਸੁਧਾ ਸਰ ਸਤਿਗੁਰੂ ਖਬਰ ਭਈ ਜਹਿ ਕਾਹਿ ॥
ਬੇਦੀ ਤ੍ਰੇਹਣ ਭਲੇ ਪੁਨ ਆਇ ਗੁਰੂ ਦਰਸਾਹਿ ॥ ੧ ॥

ਚੌਪਈ ॥ ਮਿਲੇ ਪਰਸਪਰ ਬਹੁ ਸੁਖ ਪਾਇ ॥ [3]ਚੰਦੂ ਗਹਿਨਾ ਹਰਖ ਬਢਾਇ ॥ ਕਹਿ ਗੁਰ ਬਡਿਅਨ [4]ਬਿਰਦ ਸੰਭਾਰਾ ॥ ਜਿਸ ਤੇ ਪਾਪੀ ਕੋ ਗਹਿ ਡਾਰਾ ॥ ੨ ॥ ਇਸ ਬਿਧ ਬਹੁ ਬਿਧ ਬਾਕ ਬਿਲਾਸ ॥ ਗੁਰ ਸ਼ਹਿਜ਼ਾਦਨ ਗੁਰ ਸੁਖ ਰਾਸ ॥ ਸੰਗਤ ਸਭ ਦੇਸਨ ਤੇ ਆਵੈ ॥ ਗੁਰ ਦਰਸਹਿ ਬਹੁ ਮੋਦ ਬਢਾਵੈ ॥ ੩ ॥ ਚੰਦੂ ਭੇਟਾ

੧ ਡੇਰੇ ਵਿਚ। ੨ ਅਸਥਾਨ। ੩ ਚੰਦੂ ਨੂੰ ਪਕੜ ਕੇ। ੪ ਧਰਮ।

ਪੰਚ ਜੂਤਾਰ ॥ ਦਿਹੈਂ ਸਿੱਖ ਨਹਿੰ ਲਾਹਿੰ [1]ਅਵਾਰ ॥ ਪਿਖਯੋ ਗੁਰੂ ਅਸ ਚੰਦੂ ਹਾਲ ॥ ਰਹਿ ਗੇ ਦਿਵਸ ਦੋਇ ਇਸ ਕਾਲ ॥ ੪ ॥ ਭਏ ਤਿਆਰ ਲਵ ਪੁਰ ਕੋ ਜਾਨੇ ॥ ਸਕਲ ਮਸੰਦਨ ਕਾਰ [2]ਸੁਪਾਨੇ ॥ ਗੁਰ ਦਰਬਾਰ ਬੰਦਨਾ ਧਾਰੀ ॥ ਸ੍ਰੀ ਮਾਤਾ ਬੰਦ ਆਗਜਾ ਸਾਹੀ ॥ ੫ ॥ ਕਿਤਕ [3]ਚਮੂ ਨਿਜ ਨਗਰ ਟਿਕਾਈ ॥ ਕੇਤਕ ਅਪਨੇ ਸੰਗ ਚੜ੍ਹਾਈ ॥ ਚਪਲ ਤੁਰੰਗ ਬਲੀ ਪਰ ਚਢੇ ॥ ਧੌਂਸਾ ਬਜਯੋ ਅਨੰਦ ਉਰ ਬਢੇ ॥੬॥ ਲਵ ਪੁਰ ਪੰਥ ਪਯਾਨਾ ਕੀਨਾ ॥ ਗਹਿ ਚੰਡਾਲਨ ਚੰਦੂ ਲੀਨਾ ॥ ਨਿਸਾ ਪਰੀ ਡੇਰਾ ਗੁਰ ਕੀਨ ॥ ਖਾਨ ਪਾਨ ਸੁਪਤੇ ਸੁਖ ਲੀਨ ॥ ੭ ॥ ਦਿਵਸ ਆਗਲੇ ਜਾਇ ਪਹੂਚੇ ॥ ਡੇਰਾ ਕੀਨ ਮੁਜੰਗ ਸੁ ਰੂਚੇ ॥ ਸੁਨ ਵਜ਼ੀਰ ਖਾਂ ਸ਼ਾਹੁ ਪਠਾਯੋ ॥ ਸਭ ਬਿਧ ਸੇਵ ਭਲੇ ਕਰਵਾਯੋ ॥ ੮ ॥ ਸੁਨ ਲਵ ਪੁਰੀ ਸਿੱਖ ਸਮਦਾਇ ॥ ਚੰਦੂ ਪਾਪੀ ਗੁਰ ਗਹਿ ਲਿਆਇ ॥ ਕਿਨਹੂ ਪੰਚਾਮ੍ਰਤ ਕਰਵਾਇਓ ॥ ਬਸਤ੍ਰ ਬਿਭੂਖਨ ਕੋ ਸਿਖ ਲਿਆਯੋ ॥ ੯ ॥ ਮਿਲ ਸਗਰੇ ਸਤਿਗੁਰ ਢਿਗ ਆਇ ॥ ਧਰਹਿੰ [4]ਅਕੋਰਨ ਸੀਸ ਨਿਵਾਇ ॥ ਬੈਠ ਗਏ ਦਰਸਨ ਕੋ ਕਰਹੀ॥ ਸੁੰਦਰ ਰੂਪ [5]ਹੇਰ ਮੁਦ ਧਰਹੀ ॥ ੧੦ ॥ ਤਿਨ ਮਹਿੰ ਜੇਤਕ ਥੇ ਸਿਖ ਸਿਆਨੇ ॥ ਕਰ ਜੋਰਤ ਤਬ ਬਾਕ ਬਖਾਨੇ ॥ ਗ਼ਾਵਰ ਨੇ ਗੁਰ ਦ੍ਰੋਹੀ ਗਹਯੋ ॥ ਸੰਗਤ ਸੁਨ ਸਭ ਆਨੰਦ ਲਹਯੋ ॥ ੧੧ ॥ ਨਹਿੰ ਜੀਵਤ ਕੋ ਛੋਟਨ ਕੀਜੈ ॥ [6]ਦੀਰਘ ਅਪਰਾਧੀ ਲਖ ਲੀਜੈ ॥ [7]ਜੁਗ ਲੋਕਨ ਇਸ ਨਰਕ ਭੁਗਾਵੈ ॥ ਦੇ ਸਜਾਇ ਇਸ ਪ੍ਰਾਣ ਬਿਤਾਵੈ ॥ ੧੨ ॥ ਸ੍ਰੀ ਮੁਖ ਤੇ ਸੁਨ ਤਬ ਫੁਰਮਾਯੋ ॥ ਜਿਮ ਇਨ ਕੀਨ ਜਥਾ ਫਲ ਪਾਯੋ ॥ ਅਬ ਜੀਵਤ ਛੁਟਬੋ ਕਿਮ ਹੋਇ ॥ ਹਲਤ ਪਲਤ ਸੰਕਟ ਸਹਿ ਸੋਇ ॥ ੧੩ ॥ ਸੁਨ ਸੰਗਤ ਸਗਰੀ

੧ ਦੇਰ ਤੋਂ ਬਿਨਾਂ। ੨ ਸੌਂਪਣਾ ਕੀਤੀ। ੩ ਫੌਜ। ੪ ਭੇਟਾ। ੫ ਵੇਖ ਕੇ। ੬ ਵਡਾ। ੭ ਲੋਕ ਪਰਲੋਕ ਵਿਚ।

ਹਰਖਾਈ ॥ ਉਠੀ ਬਹੁਰ ਗੁਰ ਆਗਯਾ ਪਾਈ ॥ ਜਹਿੰ ਚੰਦੂ ਚੰਡਾਲਨ ਬੀਚ ॥ ਲਗੇ ਬਿਲੋਕਨ ਬੈਠਯੋ ਨੀਚ ॥ ੧੪ ॥ ਦੇਤ ਸਜਾਇ ਪਾਵਨ ਪਰੇ ॥ [1]ਕਿਰਮ ਸਮੂਹਨ ਤੇ ਸੋ ਭਰੇ ॥ [2]ਪਨਹੀ ਕਛੁਕ ਮਾਰ ਕਰ ਮੁਰੇ ॥ ਨਹਿ ਬਹੁ ਹਨੀ ਜਾਇ ਨਹਿੰ ਮਰੇ ॥ ੧੫॥ ਸੋਦਰ ਹੋ ਤਬ ਸਮਾ ਸੁ ਜਾਨ ॥ ਭੀ ਰਹਿਰਾਸ ਭੋਗ ਕੋ ਠਾਨ ॥ ਕਹਿੰ ਗੁਰ ਸੰਗਤ ਕੋ ਸਮਝਾਇ ॥ ਅਬ ਜਾਵਹੁ ਨਿਜ ਨਿਜ ਗ੍ਰਿਹ ਥਾਇ ॥ ੧੬ ॥ ਆਸਾ ਵਾਰ ਦੀਵਾਨ ਸੁਹਾਵਨ ॥ ਲਗੈ ਪਿਤਾਮੇ ਥਲ ਜੋ ਪਾਵਨ ॥ ਸੁਨ [3]ਨਿਦੇਸ ਪਗ ਬੰਦਨ ਧਾਰੇ ॥ ਚਲੇ ਪੁਰੀ ਕੋ ਸਰਧਾ ਧਾਰੇ॥੧੭॥ਸ੍ਰੀਗੁਰੁ ਹਰਿ ਗੋਬਿੰਦ ਧੰਨ ਮਾਨੇ॥ਬਡ ਪਾਪੀਜਿਨ ਕੀਨਸ ਹਾਨੇ॥ਪਰੀ ਰੈਨ ਪੁਨ ਦਿਨ ਭਾ ਆਇ॥ਚਤੁਥ ਗੁਰ ਥਲ ਗੁਰ ਚਲਆਇ ॥੧੮॥ ਲਗਯੋ ਦੀਵਾਨ ਸੁ ਆਸਾ ਵਾਰੇ॥ਸਿੱਖ ਸਿੱਖਨੀ ਪੁਰ ਆਇ ਸਾਰੇ ॥ ਦਿਵਸ ਚਢੇ ਭੋਗ ਤਬ ਪਾਯੋ ॥ ਸਤਿਗੁਰ ਬਹੁ ਕਰਾਹ ਕਰਵਾਯੋ ॥ ੧੯ ॥ ਬਰਤਯੋ ਸਭ ਸੰਗਤ ਕੇ ਮਾਹੀ ॥ ਹਰਖਤ ਸਭ ਕਰ ਲੀਨਸ ਖਾਹੀ ॥ ਪੁਨ ਸ੍ਰੀ ਹਰਿ ਗੋਬਿੰਦ ਬਖਾਨਾ ॥ ਜਹਾਂ ਹਮਾਰੇ ਪਿਤ ਕੋ ਥਾਨਾ ॥ ੨੦ ॥ ਤਨ ਕੋ ਤਿਆਗ ਬਕੁੰਠ ਸਿਧਾਰੇ ॥ ਤਹਿ ਲੇ ਚਲਹੁ ਸੁ ਥਾਨ ਨਿਹਾਰੇ ॥ ਤਬ ਜੇਠਾ ਲੰਗਾਹ ਅਗਾਰੀ ॥ ਲੇ ਤਹਿ ਚਲੇ ਲੋਕ ਸੰਗ ਭਾਰੀ ॥ ੨੧ ॥ ਜਾਇ ਸਥਾਨ ਸੋ ਗੁਰੂ ਦਿਖਾਵਾ ॥ ਭਯੋ ਪ੍ਰਸੰਗ ਸੁ ਸਕਲ ਸੁਨਾਵਾ ॥ ਚੰਦੂ ਦੁਸ਼ਟ ਘਰ ਤੇ ਆਇ ॥ ਇਹੁ ਤਟ [4]ਐਰਾਵਤੀ ਨਹਾਇ ॥ ੨੨ ॥ ਜਪੁਜੀ ਪਾਠ ਕੀਨ ਇਕ ਮਨ ਤੇ ॥ ਪੌਢ ਪਧਾਰੇ ਨਿਕਸੇ ਤਨ ਤੇ ॥ ਸੁਨ ਸੁਨ ਲਵ ਪੁਰ ਕੀ ਸਭ ਸੰਗਤ ॥ ਆਇ ਕਰੇ ਬਹੁ ਸ਼ੋਕ ਸੁ ਪੰਗਤ ॥ ੨੩ ॥ ਸ਼ਬਦ ਕੀਰਤਨ ਬਡ ਹਿਤ ਨਾਲੈ ॥ ਸੰਸਕਾਰ ਮ੍ਰਿਤ ਭਲ ਤਿਸ ਕਾਲੈ ॥ ੨੪ ॥ ਸ੍ਰੀ ਹਰਿ ਗੋਬਿੰਦ ਸੁਨ ਤਹਿੰ ਸਮੋ॥

੧ ਕੀੜੇ। ੨ ਜੁਤੀਆਂ। ੩ ਆਗਿਆ। ੪ ਰਾਵੀ।

ਸੀਸ ਨਿਵਾਇ ਜੋਰ ਕਰ ਨਮੋ ॥ ਕਰੀ ਪ੍ਰਕਰਮਾ ਪੁਸ਼ਪ ਚੜ੍ਹਾਇ ॥ ਪੰਚਾਮ੍ਰਿਤ ਤਹਿੰ ਬਹੁ ਬਰਤਾਇ ॥ ੨੫ ॥ ਲਾਈ ਚਿਨਾਈ ਮੰਦਰ ਕੇਰੀ ॥ ਸਿਖ ਸੇਵੈਂ ਕਰ ਪ੍ਰੀਤ ਘਨੇਰੀ ॥ ਅਨਕ ਮਜੂਰ ਰਾਜ ਲਗਵਾਇ ॥ ਨਿਜ ਡੇਰੇ ਪੁਨ ਸਤਿਗੁਰ ਆਇ ॥ ੨੬ ॥ ਜਹਾਂਗੀਰ [1]ਨੰਦਨ ਲੇ ਸਾਥ ॥ ਟੇਕਯੋ ਆਨ ਦੁਹੂੰ ਪਗ ਮਾਥ ॥ ਸਾਦਰ ਸਤਿਗੁਰ ਬੋਲ ਬਠਾਇ ॥ ਪ੍ਰਭ ਦਿਸ ਕੇ ਪ੍ਰਸੰਗ ਚਲਾਇ ॥ ੨੭ ॥ ਪੁਨ ਹਜਰਤ ਕਹਿ ਸੁਨ ਗੁਰ ਪੀਰ ॥ ਮੈਂ ਅਬ ਚਲਯੋ ਚਹਿਤ ਕਸਮੀਰ ॥ ਜਿਮ ਅਬ ਮੇਹਰਵਾਨਗੀ ਧਰਹੋ ॥ ਮਮ ਪਾਛੇ ਇਮ ਹੀ ਹਿਤ ਕਰਹੋ ॥ ੨੮ ॥ ਸ਼ਾਹੁ ਜਹਾਂ ਸੇਵਾ ਤੁਮ ਠਾਨੇ ॥ ਸੁਨ ਸ੍ਰੀ ਸਤਿਗੁਰ ਬਚਨ ਬਖਾਨੇ ॥ ਜਿਮ ਤੁਮ ਹਮ ਸੋਂ ਰਹਿ ਹਮ ਤੁਮ ਸੋਂ ॥ ਤਿਮ ਹਮ ਰਹਿੰ ਜਿਮ ਇਹੁ ਰਹਿ ਹਮ ਸੋਂ ॥ ੨੯ ॥ ਅਬ ਤੁਮ ਜਾਹੁ ਜਹਾ ਕਸਮੀਰ ॥ ਹਮ ਇਤ ਰਹੈਂ ਕਿਤਕ ਦਿਨ ਧੀਰ ॥ ਇਤ ਆਦਕ ਬਚ ਅਪਰ ਬਖਾਨੇ ॥ ਉਠਯੋ ਸ਼ਾਹ ਬਹੁ ਬੰਦਨ ਠਾਨੇ ॥ ੩੦ ॥ ਸ਼ਾਹ ਜਹਾਨ ਸਮਝਾਵਨ ਕੀਨ ॥ ਇਹੁ ਪੀਰਨ ਕੇ ਪੀਰ ਪ੍ਰਬੀਨ ॥ ਮਮ ਆਵਨ ਲੌ ਸੁਧ ਸਭ ਲੀਜੈ ॥ ਭੂਲ ਨ ਕਬਹੂੰ ਅਵਗਯਾ ਕੀਜੈ ॥ ੩੧ ॥ ਇਤ ਆਦਕ ਸਭ ਕਰ [2]ਤਕਰਾਈ ॥ ਅਪਰ ਸਮਾਜ ਸੌਂਪ ਸਭ ਥਾਈ ॥ ਜਹਾਂਗੀਰ ਕਸਮੀਰ ਪਯਾਨਾ ॥ ਬਿਧੀ ਚੰਦ ਇਤ ਖੇਲ ਰਚਾਨਾ ॥ ੩੨ ॥ ਕਿਤਕ ਸਿੱਖ ਲੇ ਤਿਆਰ ਸੁ ਥਯੋ ॥ ਚੰਦੂ ਕੋ ਮੰਗਵਾਵਤ ਭਯੋ ॥ ਗਰ ਸੰਗਰੀ ਚੰਡਾਲਨ ਹਾਥ ॥ ਢੋਲ ਬਜਾਇ ਚਲੇ ਮੁਦ ਸਾਥ ॥ ੩੩ ॥ ਪੁਰ ਕੇ ਪੌਰ ਕਰਯੋ ਮੁਖ ਕਾਰਾ ॥ ਅੰਤਰ ਪ੍ਰਵਸੇ ਬੀਚ ਬਜਾਰਾ ॥ ਹੇਰ ਹੇਰ ਬਾਲਕ ਗਨ ਆਏ ॥ ਲਖ ਸਿਰ [3]ਮੁਸ਼ਟ ਧੂਰ ਕੋ ਪਾਏ ॥ ੩੪ ॥ ਇਹੁ ਗੁਰ ਦ੍ਰੋਹੀ [4]ਕੂਰ ਕੁਪੱਤਾ ॥ ਇਮ ਕਹਿੰ ਨਰ ਗਨ ਮਾਰਹਿੰ ਜੁੱਤਾ ॥ ਕੌਡੀ ਹਾਟਨ

੧ ਪੁਤਰ। ੨ ਪਕੇਜ। ੩ ਮਿਟੀ ਦੀ ਮੁਠ। ੪ ਝੂਠਾ।

ਤੇ ਮੰਗਵਾਵਤ ॥ ਬੀਚ ਬਜਾਰ ਇਸੀ ਬਿਧ ਜਾਵਤ ॥ ੩੫ ॥ [1]ਰੌਰ ਪਰੈ ਜਿਤ ਜਿਤ ਪੁਰ ਫੇਰੈਂ ॥ ਨਾਰੀ ਚਢ ਕੋਠਨ ਪਰ ਹੇਰੈਂ ॥ ਕਰਮ ਕਾਲ ਤੇ ਤਹਿੰ ਚਲ ਆਯੋ ॥ ਗੁਰ ਹਿਤ ਜਹਿੰ ਤੇ ਰੇਤ ਮੰਗਾਯੋ ॥ ੩੬ ॥ ਮਹਾਂ ਕ੍ਰੋਧ ਤਿਸ ਕੇ ਉਰ ਛਾਯੋ ॥ ਦੇਖ ਨ ਸਕੈ ਆਇ ਅਗਵਾਯੋ ॥ ਬਡ [2]ਕਫਗੀਰਾ ਜਿਸ ਕੇ ਹਾਥ ॥ ਭਾਠ ਝੋਕਤੋ ਥੋ ਜਿਸ ਸਾਥ ॥ ੩੭ ॥ ਨਿਕਟ ਹੋਇ ਜਬ ਉਲਘਨ ਲਾਗਾ ॥ ਬਿੰਦ ਬਾਲ ਕੇ ਪਾਛੇ ਆਗਾ ॥ ਰਿਸ ਤੇ ਕਰਛਾ ਤਪਤ ਉਠਾਯੋ ॥ ਗੁਰ ਦ੍ਰੋਹੀ ਕੀ ਦਿਸਾ ਚਲਾਯੋ ॥ ੩੮ ॥ ਕਰਛਾ ਲੋਹ [3]ਗਵਰ ਅਤ ਤਾਤੇ ॥ ਲਗਯੋ ਦੁਸਟ ਕੇ [4]ਉਦਰ ਬਿਘਾਤੇ ॥ [5]ਆਂਤ੍ਰੈਂ ਨਿਕਸ ਗਿਰੀ ਧਰ ਮਾਹਿ ॥ ਪਰਯੋ ਧਰਨ ਤਰਫੈ ਦੁਸ਼ਟਾਹਿ ॥ ੩੯ ॥ ਮਾਰਯੋ [6]ਭੜੂਵਾ ਬਾਲ ਉਚਾਰੈਂ ॥ ਜਾਹੁ ਨਰਕ ਅਬ ਭਲੀ ਪ੍ਰਕਾਰੈਂ ॥ ਇਮ ਨਰ ਗਨ ਦੇਖਤ ਤਿਸ ਥਾਨ ॥ ਅਤ ਸੰਕਟ ਤੇ ਛੂਟੇ ਪ੍ਰਾਨ ॥ ੪੦ ॥ ਜੇਠੇ ਕਹਯੋ ਚੰਡਾਲਨ ਸੰਗਾ ॥ ਪਗ ਰਸੀਆ ਬਾਂਧੋ ਬਿਧ ਸੰਗਾ ॥ [7]ਮੋਰਿਨ ਬਾਪ ਨਿਸ਼ਾਦਰ ਮਾਹੀ ॥ [8]ਐਂਚੋ ਇਸੈ ਦੇਰ ਨਹਿੰ ਲਾਹੀ ॥ ੪੧ ॥ ਗੁਰ ਘਰ ਕੋ ਇਸ ਮੋਰੀ ਕਹੀ ॥ ਬਨੈ ਸਜਾਇ ਇਸੀ ਕੋ ਇਹੀ ॥ ਪੁਰ ਤੇ ਵਹਿਰ ਨਿਕਾਸ [9]ਬਗਾਵੋ ॥ [10]ਸ੍ਵਾਨਨ ਕੋ ਪੁਨ ਇਸੈ ਖੁਵਾਵੋ ॥ ੪੨ ॥ ਮਾਨ ਹੁਕਮ ਚੰਡਾਲਨ ਕਰਯੋ ॥ ਗੁਰ ਕੇ ਸਿੱਖ ਜੈਸ ਬਿਧ [11]ਰਰਯੋ ॥ ਐਂਚਤ ਗਮਨੇ ਬਿਸ਼ਟਾ ਮਾਹਿ ॥ ਪੁਰ ਤੇ ਵਹਿਰ ਸ੍ਵਾਨ ਸੋ ਖਾਹਿ ॥ ੪੩॥ ਇਸ ਪ੍ਰਕਾਰ ਗੁਰ ਦ੍ਰੋਹੀ ਮਾਰਾ ॥ ਤਬ ਸਿੱਖਨ ਮਨ ਸ਼ਾਂਤੀ ਧਾਰਾ ॥ ਆਇ ਗੁਰੂ ਪਗ ਬੰਦਨ ਕੀਨਾ ॥ ਚੰਦੂ ਹਤਨ ਸੁਨਾਇ ਸੁ ਦੀਨਾ ॥ ੪੪ ॥ ਸੁਨ ਕਰ ਸਤਿਗੁਰ ਸਭ

---

੧ ਰੌਲਾ । ੨ ਖੌਂਚਾਂ ਵਾ ਪੌਣੀ । ੩ ਭਾਰੀ । ੪ ਪੇਟ ਵਿਚ ਮਾਰਿਆ ੫ ਨਾੜੀਆਂ । ੬ ਭੜੂਵਾ । ੭ ਸਰੀਰ ਨੂੰ ਮੋੜ ਕੇ ਰਾਤ ਦੇ ਸਮੇਂ ਦਰਵਾਜ਼ੇ ਵਿਚੋਂ ਲੰਘ ਕੇ । ੮ ਖਿਚੋ । ੯ ਸੁਟਣਾ ਕਰੋ । ੧੦ ਕੁਤਿਆਂ ਪਾਸੋਂ । ੧੧ ਉਚਾਰਿਆ ।

ਮਹਿੰ ਕਹਯੋ ॥ ਜਸ ਕੀਨਸ ਫਲ ਤਸ ਹੀ ਲਹਯੋ ॥ ਕੋ ਗੁਰ ਦ੍ਰੋਹੀ ਸਕੈ ਬਚਾਇ ॥ ਇਤ ਉਤ ਪਾਵਹਿ ਅਨਕ ਸਜਾਇ ॥ ੪੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰ ਲਵ ਪੁਰ ਜਾਵਨ ਔ ਚੰਦੂ ਬਧਹ ਪ੍ਰਸੰਗ ਬਰਨਨੰ ਨਾਮ ਇਕਾਦਸਮੋਂ ਮੰਦਰਹਿ ॥ ੧੧ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਜੀ ਸੁਜਸ ਜਗਤ ਪਰ ਛਾਇ ॥ ਕਿਤਕ ਦਿਵਸ ਮਹਿੰ ਨਿਜ ਪਿਤਾ [1]ਦਿਹੁਰਾ ਤਿਆਰ ਕਰਾਇ ॥ ੧॥

ਚੌਪਈ ॥ ਸੰਮਤ ਇਕ ਸ਼ਤ ਔ ਇਕਤਾਰੀ ॥ ਜੇਠ ਮਾਹਿ ਤਿਥ ਸੁਦੀ ਸੁ ਚਾਰੀ ॥ ਸੰਗਤ ਲੇ ਸੰਗ ਸਤਿਗੁਰ ਜਾਇ ॥ ਗੁਰ ਪਿਤ ਦਿਹੁਰਾ ਥਾਪ ਬਨਾਇ ॥ ੨ ॥ ਬਹੁ ਪੰਚਾਮ੍ਰਤ ਤਬ ਬਰਤਾਨਾ॥ ਬਚ ਲੰਗਾਹ ਸੰਗ ਕੀਨ ਬਖਾਨਾ ॥ ਤੂ ਪਿਤ ਕੋ ਪ੍ਰਿਅ ਬਸ ਇਸ ਥਾਨ ॥ ਦੀਪਕ ਆਦਿ ਸੇਵਾ ਕੋ ਠਾਨ ॥ ੩ ॥ ਜੇਠਹਿ ਸੁਦੀ ਚੌਥ ਦਿਨ ਮਾਹੀ ॥ ਦਰਸਨ ਕਰੇ ਕਾਮਨਾ ਪਾਹੀ ॥ ਸੁਨ ਲੰਗਾਹ ਹਰਖ ਕੌ ਧਾਰੀ ॥ ਬੈਠਯੋ ਬਨ ਕਰ ਤਹਾ ਪੁਜਾਰੀ ॥ ੪ ॥ ਅਸ ਬਿਧ ਕਰ ਗੁਰ ਡੇਰੇ ਆਇ ॥ ਜੋ ਸਿੱਖਨ ਕੇ ਸਦਾ ਸਹਾਇ ॥ ਇਸ ਪ੍ਰਕਾਰ ਗੁਰ ਲਵ ਪੁਰ ਮਾਹਿ ॥ ਉਤ ਤੇ ਜਹਾਂਗੀਰ ਮੁਰ ਆਹਿ ॥ ੫ ॥ ਜੇਹਲਮ [2]ਨਦ [3]ਉਲੰਘ ਜਬ ਆਯੋ ॥ਅੰਤ ਸ਼ਾਹ ਕਾ ਮਾਰਗ ਥਾਯੋ ॥ ਸ਼ਾਹਦਰੇ ਆ ਦਿਹ ਦਫਨਾਈ ॥ ਸ਼ਾਹ ਜਹਾਂ ਬੈਠਾ ਤਿਸ ਥਾਈ ॥ ੬ ॥ ਸਭ ਦੇਸਨ ਪਰ ਹੁਕਮ ਪਠਾਯੋ ॥ ਅਪਨਾ ਸਿੱਕਾ ਜਗਤ ਚਲਾਯੋ ॥ ਆਵੈਂ ਸਭ ਉਮਰਾਵ [4]ਰਜਾਨਾ ॥ ਦੇਹੈਂ ਭੇਟਾ ਬੰਦਨ ਠਾਨਾ ॥ ੭ ॥ ਤਿਮ ਹੀ ਗੁਰ ਕੀ ਸੰਗਤ ਆਵੈ ॥ ਸ਼ਸਤ੍ਰ ਤੁਰੰਗ ਦਰਬ ਅਰ ਪਾਵੈ ॥ ਭਾਗ ਮੱਲ ਇਕ ਹੁਤੇ ਸੁਦਾਗਰ ॥ ਕਾਬਲ

੧ ਅਸਥਾਨ ਡੇਰਾ ਸਾਹਿਬ । ੨ ਦਰਿਆ । ੩ ਲੰਘ ਕੇ । ੪ ਆਗਿਆ ।

ਗ੍ਰਿਹ ਜਿਸ ਧਨੀ [1]ਉਜਾਗਰ ॥੮॥ ਰੂਮ ਵਲਾਇਤ ਤੇ ਹੈ ਲਿਆਯਾ ॥ ਲਾਖ [2]ਰਜਤਪਣ ਦੇ ਕਰ ਆਯਾ ॥ਸੰਗਤ ਕਾਬਲ ਕੀ ਲੇ ਸੰਗ॥ ਆਵੈ ਗੁਰ ਢਿਗ ਦੇਨ ਤੁਰੰਗ ॥ ੯ ॥ ਬਹੁ ਸ਼ਰਧਾ ਜਿਸ ਕੇ ਮਨ ਮਾਹਿ ॥ ਅਟਕ ਪਾਰ ਹੋਯੋ ਜਬ ਆਹਿ ॥ ਪਿਖ ਉਮਰਾਵ ਏਕ ਸੋ [3]ਘੋਰਾ ॥ ਰਹਯੋ ਲੁਭਾਇ ਨ ਸਾਕੈ ਛੋਰਾ॥ ੧੦ ॥ ਬੂਝਨ ਕੀਨ ਅਹੈ ਕਿਸ ਘੋਰਾ ॥ ਕਹਿ ਤੇ ਆਇ ਜਾਇ ਕਿਤ ਓਰਾ ॥ ਸ੍ਰੀ ਗੁਰ ਹਰਿ ਗੋਬਿੰਦ ਬਿਸਾਲਾ ॥ ਕਰਯੋ ਖਰੀਦਨ ਤਿਨ ਢਿਗ ਚਾਲਾ ॥ ੧੧ ॥ ਮੂਰਖ ਮਨ ਉਮਰਾਵ ਬਿਚਾਰਾ ॥ ਸ਼ਾਹ ਉਚਤ ਯਹਿ ਰੁਚਰ ਨਿਹਾਰਾ ॥ ਲਿਖੀ ਪਤ੍ਰਕਾ ਮਨਜ ਪਠਾਯੋ॥ ਸੋ ਲੇ ਕਰ ਸ਼ਾਹ ਜਾਂ ਢਿਗ ਆਯੋ ॥ ੧੨ ॥ ਪਠੀ ਲਿਖਯੋ ਇਕ ਬਲੀ ਤੁਰੰਗ ॥ ਆਵੈ ਗੁਰ ਢਿਗ ਅਦਭੁਤ ਰੰਗ ॥ ਲਾਇਕ ਸੋ ਰਾਵਰ ਕੇ ਅਹੈ ॥ ਅਰਜ ਅਹੈ ਜਿਮ ਰਾਵਰ ਚਹੈ ॥ ੧੩ ॥ ਭੇਦ ਪਾਇ ਸ਼ਾਹ ਫੌਜ ਪਠਾਈ॥ ਛੀਨ ਲੀਨ ਹੈ ਸਿਖ ਤੇ ਜਾਈ ॥ ਆਇ ਪੁਕਾਰਾ ਸਿਖ ਗੁਰ ਪਾਸਾ॥ ਹੇ ਸਤਿਗੁਰ ਨਹਿੰ ਪੂਰੀ ਆਸਾ ॥ ੧੪॥ ਜਾਣੀ ਜਾਣ ਗੁਰੁ ਪੁਨ ਬੂਝਾਯੋ॥ ਬ੍ਰਿਥਾ ਸੁਨਾਇ ਸਿਖ ਰੁਦਨਾਯੋ॥ ਸੁਨ ਗੁਰ ਕਹਯੋ ਚਿੰਤ ਨਹਿ ਕਰੀਐ॥ ਹੈ ਆਯੋ ਪਿਖੀਅਹਿ ਕੁਛ ਥਿਰੀਐ ॥ ੧੫ ॥ ਸਿਖ ਮਨ ਕਛ [4]ਧਿਰਾਸ ਗੀ ਆਇ ॥ ਸੰਗਤ ਯੁਤ ਥਿਤ ਭੇ ਗੁਰ ਪਾਇ ॥ ਗੁਰੂ ਬਿਚਾਰੀ ਸ਼ਾਹ ਮਤ ਭੰਗ॥ ਕਰੀ ਅਵੱਗਯਾ ਛੀਨ ਤੁਰੰਗ॥ ੧੬ ॥ ਆਜ ਲੀਨ ਅਸ ਕੀਨ ਕੁਚਾਲੀ ॥ ਅਪਰ ਵਸਤ ਛੀਨੈ ਪਿਖ ਕਾਲੀ ॥ ਸਿੱਖਨ ਉਰ ਸਰਧਾ ਮਿਟ ਜਾਵੈ॥ ਹਮ ਗੁਰ ਸਿੱਖੀ ਜਗਤ ਬ੍ਰਿਧਾਵੈਂ ॥ ੧੭ ॥ ਅਪਨੋ ਘੋਰਾ ਲੇਨਾ ਬਨੈ॥ ਸੰਗ ਤਿਆਗ ਇਸ ਦੁਸ਼ਟਨ ਹਨੈ ॥ ਇਮ ਸਤਿਗੁਰ ਉਰ ਮਹਿੰ ਠਹਿਰਾਈ॥ ਸ਼ਾਹ ਜਹਾਂ ਅਸ ਲੀਨ ਮੰਗਾਈ ॥ ੧੮॥ ਨਿਕਟ

੧ ਪ੍ਰਗਟ। ੨ ਰੁਪੈ। ੩ ਘੋੜਾ। ੪ ਧੀਰਜ।

ਹੋਇ ਆਪ ਕਰ ਫੇਰਾ ॥ ਸਕਲ ਬਨਾਉ ਸ਼ੁਭਤ ਅਤ ਹੇਰਾ ॥ ਸਭ ਉਮਰਾਵ ਸਰਹਾਨ ਕਰਯੋ ॥ ਸ਼ਾਹ ਜਹਾਂ ਨਿਜ ਨਰ ਸੰਗ ਰਰਯੋ ॥ ੧੯ ॥ ਬਾਂਧਹੁ ਇਸੇ ਤਬੇਲੇ ਮਾਹਿੰ ॥ ਕਰੋ ਸੇਵ ਬਹੁ ਸ੍ਰਮ ਨਿਵਰਾਹਿ ਦਿਵਸ ਤੀਸਰੇ ਚਰੈਂ ਸ਼ਿਕਾਰ ॥ ਬਨੈ ਨਯੋ ਇਸ ਸਾਜ ਸ਼ਿੰਗਾਰ ॥ ੨੦ ॥ ਜਬੀ ਤਬੇਲੇ ਮਹਿੰ ਬਨ੍ਹਵਾਯੋ ॥ ਰੋਗ ਅਚਾਨਕ ਹੈ ਉਪਜਾਯੋ ॥ ਖਾਇ ਨ ਦਾਨਾ ਪੀਏ ਨ ਪਾਨੀ ॥ ਦੁਖਤ [1]ਆਗਲੀ ਲਾਤ ਉਠਾਨੀ ॥ ੨੧ ॥ ਦਾਸਨ ਦੇਖ ਸ਼ਾਹੁ ਸੋਂ ਕਹਯੋ ॥ ਆਪ ਆਇ ਕਰ ਘੋਰਾ ਲਹਯੋ ॥ [2]ਗਨ ਸਲੋਤਰੀ ਤੁਰਤ ਹਕਾਰੇ ॥ ਤਿਨਹੁ ਉਪਾਇ ਕਰੇ ਕਰ ਹਾਰੇ ॥ ੨੨ ॥ ਦੇਖ ਦਸਾ ਅਸ ਕੀ ਸਭ ਕਹਯੋ ॥ ਹਜ਼ਰਤ ਸੁਨਹੁ ਨ ਹਮ [3]ਰੁਜ ਲਹਯੋ ॥ ਰਾਖਨ ਉਚਤ ਨਹੀਂ ਇਸ ਠੋਰਾ ॥ ਇਸ ਕੀ ਗੰਧ ਪਾਇ ਅਸ ਔਰਾ ॥ ੨੩ ॥ ਸੁਨਤ ਸ਼ਾਹੁ ਉਰ ਚਿੰਤ ਬਿਰਾਜੀ ॥ ਰੁਸਤਮ ਖਾਨ ਹੁਤੋ ਇਕ ਕਾਜੀ ॥ ਜਿਸ ਤੇ ਸੁਨਹਿ ਕਿਤਾਬ ਹਮੇਸ਼ ॥ ਦੈਨੋ ਤਿਸ ਕੋ ਜਾਨ ਵਸ਼ੇਸ਼ ॥ ੨੪ ॥ ਲੀਨ ਬੁਲਾਇ ਸੁ ਦੀਨ ਤੁਰੰਗ ॥ ਕਹਯੋ ਸੇਵ ਇਸ ਮਿਟ ਰੁਜ ਅੰਗ ॥ ਨਾਹਿ ਤ ਕਰਹਿ ਖਰੀਦਨ ਕੋਇ ॥ ਧਨ ਗਨ ਕੋ ਲੇ ਦੀਜੈ ਸੋਇ ॥ ੨੫ ॥ ਨਜਰ ਲਾਇ ਕਿਨ ਦੀਨ ਬਿਗਾਰ ॥ ਅਬ ਲੇ ਜਾਹੁ ਕਰੋ ਉਪਚਾਰ ॥ ਸੁਨ ਕਾਜੀ ਉਰ ਭਯੋ ਪ੍ਰਮੋਦ ॥ ਨਿਮਯੋ ਬਾਰ ਬਹੁ ਹਜ਼ਰਤ [4]ਕੋਦ ॥ ੨੬ ॥ ਲੇ ਤੁਰੰਗ ਆਨਤ ਭਾ ਸੰਗ ॥ ਸਨੇ ਸਨੇ ਚਲ ਪੀੜਤ ਅੰਗ ॥ ਜਾਇ [5]ਦੁਰਗ ਤੇ ਜਿਸ ਮਗ ਘਰ ਕੋ ॥ ਬੀਰ ਹੁਤੋ ਡੇਰਾ ਸਤਿਗੁਰ ਕੋ ॥ ੨੭ ॥ ਕਰੀ ਤੁਰੰਗ ਹਨੇਖ ਵਿਸੇਖਾ ॥ ਮਨਹੁ ਪੁਕਾਰ ਕਰੀ ਗੁਰ ਦੇਖਾ ॥ ਅਸ ਮਨ ਕੀ ਲਖ ਕੈ ਤਤ ਕਾਲਾ ॥ ਕਰੇ ਬਿਲੋਚਨ ਊਚ ਬਿਸਾਲਾ ॥ ੨੯ ॥ ਦਿਸ ਮਾਰਗ ਕੀ

---

੧ ਅਗਲੀ ਲਤ ਵਿਚ । ੨ ਲਾਠੀਆਂ ਵਾਲੇ ਸੂਰਮੇ । ੩ ਰੋਗ । ੪ ਤਰਫ । ੫ ਕਿਲੇ ।

ਦ੍ਰਿਸ਼ਟ ਚਲਾਈ ॥ ਬੋਲੇ ਕੌਨ ਤੁਰੰਗ ਲੇ ਜਾਈ ॥ਸਨੇ ਸਨੇ ਗਮਨਤ ਦੁਖਿਆਰਾ ॥ ਕਿਤਕ ਸਿੱਖ ਉਠ ਤਬੈ ਨਿਹਾਰਾ ॥ ੨੯ ॥ ਕਾਜੀ ਅਹੈ ਗਰੀਬ ਨਿਵਾਜ ॥ ਜਾਤ ਲੀਏ ਕੋ ਰੋਗੀ ਬਾਜ ॥ ਇਮ ਸੁਨ ਘੋਰਾ ਲਿਆਯੋ ਜੋਇ ॥ ਉਠਤ ਬਿਲੋਕਯੋ ਪਰਖਯੋ ਸੋਇ ॥ ੩੦ ॥ ਉਰ ਹਰਖਤ ਮੁਖ ਤੁਰਤ ਉਚਾਰਾ ॥ ਸ੍ਰੀ ਗੁਰ ਜੀ ਇਹੁ ਤੁਰੰਗ ਤੁਮਾਰਾ ॥ ਦੁਸ਼ਟਨ ਕੇ ਬਸ ਭਾ ਅਸ ਹਾਲ ॥ ਲੀਜੈ ਸਤਿਗੁਰ ਅਪਨ ਸੰਭਾਲ ॥ ੩੧ ॥ ਪਠ ਸਿਖ ਗੁਰ ਕਾਜੀ ਸੁ ਹਕਾਰਾ ॥ ਸਾਦਰ ਸਭਾ ਬੀਚ ਬੈਠਾਰਾ ॥ ਹੈ ਬ੍ਰਿਤੰਤ ਕੋ ਬੂਝਯੋ ਜਬੈ ॥ ਕਾਜੀ ਕਹਿਤ ਭਯੋ ਤਬ ਸਬੈ ॥ ੩੨ ॥ ਕਾਬਲ ਦਿਸ ਤੇ ਸ਼ਾਹ ਮੰਗਾਯੋ ॥ ਏਕ ਲਾਖ ਧਨ ਤੇ ਇਹੁ ਆਯੋ ॥ ਦ੍ਰਿਸ਼ਟ ਅਚਾਨਕ ਕਿਨੇ ਲਗਾਈ ॥ ਨਹਿੰ [1]ਅਰੂਢ ਸ਼ਾਹ ਲਾਤ ਉਠਾਈ ॥ ੩੩ ॥ ਰੁਜ ਤੇ ਅਪਨ ਉਚਤ ਨਹਿੰ ਜਾਨਾ ॥ ਮੁਝ ਕੋ ਬਖਸ਼ ਦੀਨ ਹਿਤ ਠਾਨਾ ॥ ਕਹਯੋ ਇਲਾਜ ਕਰੋ ਹੁਇ ਰਾਜੀ ॥ ਨਾਹਿ ਤ ਬੇਚ ਦੇਹੁ ਕਿਤ [2]ਬਾਜੀ ॥ ੩੪ ॥ ਅਸ ਦਿਸ ਦ੍ਰਿਸ਼ਟ ਭਾਗ ਮਲ ਕਹੀ ॥ ਜੇ ਬੇਚਨ ਚਾਹਿਤ ਚਿਤ ਮਹੀ । ਤੌ ਹਮ ਲੇਵੈਂ ਅਬ ਬਿਨ ਦੇਰ ॥ ਜਥਾ ਲੀਨ ਸ਼ਾਹ ਜਾਨਹਿ ਹੇਰ ॥ ੩੫ ॥ ਕਹਿ ਕਾਜੀ ਦਿਹੁ ਦਿਸਾ ਹਜਾਰ ॥ ਲੇਹੋ ਅਸ ਅਬ ਤੁਰਤ ਸੰਭਾਰ ॥ ਸੁਨਤ ਭਾਗ ਮਲ ਤਬ ਤਹਿ ਕਹਿਯੋ ॥ ਦੈ ਹੋਂ ਧਨ ਜਿਮ ਤੁਮ ਸ਼ਾਹ ਦਹਯੋ ॥ ੩੬ ॥ ਸੁਨ ਕਾਜੀ ਮਨ ਕੀਨ ਬਿਚਾਰਾ ॥ ਬਚੇ ਨ ਘੋਰਾ [3]ਰੁਜ ਇਸ ਭਾਰਾ ॥ ਇਨਹਿ ਨ ਜਾਨਯੋ ਧਨ ਅਬ ਦੈਹੈ ॥ ਐਸੋ ਸਮਾਂ ਹਾਥ ਨਹਿੰ ਐਹੈ ॥ ੩੭ ॥ ਬਚਨ ਮਾਹਿ ਅਬ ਇਨ ਕੇ ਗਹੇ ॥ [4]ਦਸਤੀ ਰਿਣ ਕੀ [5]ਛੇੜ ਨ ਰਹੇ ॥ ਜੇ ਮੈਂ ਕਹੋਂ ਲੇਹੁ ਧਨ ਅਬੈ ॥ ਮਤ ਸੌਦਾ ਬਿਗਰੈ ਨਹਿ ਫਬੈ ॥

੧ ਸਵਾਰ ਨਹੀਂ ਹੋਇਆ । ੨ ਘੋੜਾ । ੩ ਘੋੜੇ ਨੂੰ ਰੋਗ ਭਾਰਾ ਹੈ ।
੪ ਦਸਤੀ ਰੁਪੈ । ੫ ਗਲ ਨਹੀਂ ਛੇੜਦਾ ।

੩੮ ॥ ਏਕ ਬਾਰ ਇਹੁ [1]ਬਾਗ ਗਹਾਵੈ ॥ ਪੁਨ ਸੌਦੋ [2]ਪਾਕੋ ਹੁਇ ਜਾਵੈ ॥ ਪਾਛੈ ਧਨ ਲੇਵੇਂ ਇਨ ਪਾਈ ॥ ਮੋ ਤੇ ਜੈਹੈਂ ਕਹਾਂ [3]ਪਲਾਈ ॥ ੩੯ ॥ ਦੁਇ ਤਿਨ ਦਿਨ ਮਹਿੰ ਮਰੈ [4]ਕਿਕਾਨ ॥ ਲੇਵੌਂ ਧਨ ਗਿਨ ਕਰ ਸਭ ਆਨ ॥ ਮੈਂ ਕਾਜ਼ੀ ਸ਼ਾਹ ਤਿਸ ਕੋ ਘੋਰਾ ॥ ਕੋ ਧਨ ਰਖੈ ਹਮਾਰੋ ਜੋਰਾ ॥ ੪੦ ॥ ਅਸ ਬਿਚਾਰ ਹੈ ਬਾਗ ਫੜਾਈ॥ ਲੀਨੀ ਭਾਗ ਮੱਲ ਹਰਖਾਈ ॥ ਕਾਜੀ ਨਿਜ ਗ੍ਰਿਹ ਗਾ ਹਰਖਾਈ ॥ ਗੁਰ ਸਿਖ ਮਨ ਅਨੰਦ ਇਤ ਪਾਈ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਪੰਚਮ ਦਿਹੁਰਾ ਸਥਾਪਨ ਔ ਘੋਰੇ ਕੋ ਪ੍ਰਸੰਗ ਬਰਨਨੰ ਨਾਮ ਦ੍ਵਾਦਸਮੋਂ ਮੰਦਰਹਿ ॥ ੧੨ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਜੀ ਨਿਜ ਘੋਰਾ ਤਬ ਲੀਨ ॥
ਹਸਤ ਕਮਲ ਤਬ ਫੇਰਿਓ ਰੋਗ ਦੂਰ ਸਭ ਕੀਨ ॥ ੧ ॥

ਚੌਪਈ ॥ [5]ਚਾਮੀ ਕਰ ਕੀ ਜੀਨ ਮੰਗਾਈ ॥ ਘੋਰੇ ਪਰ ਤਬ ਭਲੇ ਸਜਾਈ ॥ ਭਏ ਅਰੂਢਨ ਘੋਰੇ ਪਰ ਜਬ ॥ ਫੁਰਕਾਵੈਂ ਅਰ ਫਾਂਧੈ ਬਹੁ ਤਬ ॥ ੨ ॥ ਸਿੱਖ ਕੀ ਆਸਾਂ ਪੂਰਨ ਕੀਨ ॥ ਸਿਰੋਪਾਇ ਦੇ ਬਿਦਾ ਸੁ ਕੀਨ ॥ ਦਿਵਸ ਆਗਲੇ ਪੁਰ ਮਹਿੰ ਜਾਇ ॥ ਗੁਰ ਥਲ ਦਰਸ ਪ੍ਰਸਾਦਿ ਬਰਤਾਇ ॥ ੩ ॥ ਸਭ ਸੰਗਤ ਕੋ ਧੀਰਜ ਦੀਨ ॥ ਸੁਧਾ ਸਰੋਵਰ ਤਿਆਗੀ ਕੀਨ ॥ ਇਕ ਨਰ ਸੁਧ ਦੈਬੇ ਕੇ ਹੇਤ ॥ ਪਠਯੋ ਸ਼ਾਹ ਢਿਗ ਗੁਰ ਸੁਖ ਕੇਤ ॥ ੪ ॥ ਸੁਧਾ ਸਰੋਵਰ ਕੀ ਦਿਸ ਜਾਵੈਂ ॥ ਤੁਮ ਸੰਗ ਮੇਲ ਨਹੀਂ ਬਨ ਆਵੈਂ ॥ ਲੀਨੋ ਘੋਰਾ ਬਿਨਾ ਨਿਆਇ ॥ ਹਮ ਢਿਗ ਆਯੋ ਸਹਿਜ ਸੁਭਾਇ ॥ ੫ ॥ ਸੁਨਤ ਸ਼ਾਹ ਕਛੁ ਅਚਰਜ ਥਾਈ ॥ ਕੁਛ ਭੇਟਾ ਗੁਰ ਢਿਗ

੧ ਬਾਗ ਵਿਚ ਫਿਰ ਲੇਵੇ। ੨ ਪਕਾ। ੩ ਦੌੜਨਗੇ। ੪ ਘੋੜਾ। ੫ ਸੋਨੇ ਦੀ ਕਾਠੀ।

ਸੁ ਪਠਾਈ ॥ ਨਹਿੰ ਲੀਨੀ ਗੁਰ ਮੋੜਨ ਕੀਨ ॥ ਕਾਜ਼ੀ ਕੋ ਇਕ ਨਰ ਪਠ ਦੀਨ ॥ ੬ ॥ ਸਿੱਖ ਤੇ ਘੋਰਾ ਸ਼ਾਹ ਜਸ ਲਯੋ ॥ ਸਿਖ ਨੇ ਮੋਲ ਤੈਸ ਤੁਮ ਦਯੋ ॥ ਜੇ ਸ਼ਾਹ ਦੇਵੈ ਲਾਖ ਸਿੱਖ ਗਿਨ ॥ ਦਸ ਹਜ਼ਾਰ ਲੇਹ ਸਿਖ ਤੇ ਤਤ ਛਿਨ ॥ ੭ ॥ ਜੇ ਸ਼ਾਹ ਸਿਖ ਕੋ ਲੱਖ ਨਹਿੰ ਦੇਹੈ ॥ ਤੌ ਸਿੱਖ ਤੇ ਕਿਆ ਤੂੰ ਅਬ ਲੈ ਹੈਂ ॥ ਹਮ ਚਲ ਹੈਂ ਅਬ ਨਿਜ ਪੁਰ ਮਾਹੀ ॥ ਨੱਬੇ ਹਜ਼ਾਰ [1]ਸੇਸ ਸ਼ਾਹ ਪਾਹੀ ॥੮॥ ਅਸ ਸੰਦੇਸ ਕਾਜ਼ੀ ਪਹੁਚਾਇ ॥ ਚਢੇ ਆਪ ਗੁਰ ਬੰਬ ਬਜਾਇ ॥ ਮੀਆਂ ਮੀਰ ਜੋ ਬਡੋ ਫਕੀਰ ॥ ਮਾਰਗ ਮਹਿੰ ਆ ਮਿਲਯੋ ਗਹੀਰ ॥ ੯ ॥ ਪਗ ਬੰਦੇ ਬਹੁ ਸਤੁਤ ਉਚਾਰੀ ॥ ਕਿਤਕ ਦੂਰ ਸੰਗ ਚਲਯੋ ਸਵਾਰੀ॥ ਬਹੁ ਬਿਧ ਬਚਨ ਬਿਲਾਸ ਉਚਾਰੇ ॥ ਬਿਦਾ ਕੀਨ ਗੁਰ ਅਗੂ ਪਧਾਰੇ ॥ ੧੦ ॥ ਰੈਨ ਰਹੇ ਰਸਤੇ ਕੇ ਮਾਹਿ ॥ ਦਿਨ ਦੂਸਰ ਗੁਰ ਪੁਰ ਪਹੁਚਾਹਿ ॥ ਭਯੋ ਹਰਖ ਸਭ ਪੁਰ ਨਰ ਨਾਰੀ ॥ ਆਇ ਗੁਰੂ ਬੰਦੇ ਦਰਬਾਰੀ ॥ ੧੧ ॥ ਬਹੁਤ [2]ਕਰਾਹਿ ਚਢਾਇ ਬ੍ਰਤਾਯੋ ॥ ਅਕਾਲ ਬੁੰਗੇ ਦੀਵਾਨ ਲਗਾਯੋ ॥ [3]ਕੁਸਲ ਪ੍ਰਸ਼ਨ ਪੂਛੇ ਸਭ ਹਰਖੇ॥ ਸੋਦਰ ਚੌਕੀ ਅੰਮ੍ਰਿਤ ਬਰਖੇ ॥ ੧੨॥ ਉਠੇ ਮਾਤ ਢਿਗ ਬੰਦਨ ਧਾਰੀ॥ ਨਿਸ ਬਿਤਾਇ ਉੱਠੇ ਸਹਕਾਰੀ ॥ਕਰ ਸਨਾਨ ਬੈਠੇ ਨਿਜ ਧਯਾਨ ॥ ਲਗਯੋ ਅਕਾਲ ਬੁੰਗੇ ਦੀਵਾਨ ॥ ੧੩ ॥ ਸੁਨ ਆਗਮਨ ਸਤਿਗੁਰੂ ਕੇਰਾ ॥ ਸੰਗਤ ਆਵੈ ਚਹੁ ਦਿਸ ਹੇਰਾ ॥ ਮਨ ਬਾਂਛਤ ਸਤਗੁਰ ਤੇ ਪਾਵੈ ॥ ਅਨਕ ਪ੍ਰਕਾਰ ਸੁ ਭੇਟ ਚੜ੍ਹਾਵੈ ॥ ੧੪ ॥

ਦੋਹਿਰਾ ॥ ਪੰਚਮ ਗੁਰ ਕੋ ਸਿੱਖ ਇਕ ਸਾਈਂ ਦਾਸ ਜਿਸ ਨਾਮ ॥
ਸਾਂਢੂ ਹਰਿਗੋਬਿੰਦ ਜੀ ਗ੍ਰਾਮੋ ਪਤਨੀ ਧਾਮ ॥ ੧੫ ॥

ਚੌਪਈ ॥ ਗ੍ਰਾਮ ਡਰੋਲੀ ਬਸੈਂ ਸੁਖਾਰੇ ॥ ਸਤਿ ਸੰਗਤ ਮਹਿੰ ਜਿਨ ਅਤ ਪਿਆਰੇ ॥ ਕਈ ਬੇਰ ਗੁਰ ਦਰਸਨ ਆਏ ॥ ਨਿਜ ਪੁਰ

੧ ਬਾਕੀ। ੨ ਕੜਾਹ ਪ੍ਰਸ਼ਾਦਿ। ੩ ਸੁਖ।

ਇਕ [1]ਸੁਠ ਮਹਿਲ ਬਨਾਏ ॥ ੧੬ ॥ ਦੰਪਤ ਪ੍ਰਣ ਕੀਨਸ ਇਸ ਭਾਇ ॥ ਹਰਿਗੁਬਿੰਦ ਆਵੈਂ ਇਸ ਥਾਇ ॥ ਪ੍ਰਿਥਮਹਿੰ ਪਾਵਨ [2]ਪਾਹਿਨ ਪਾਇ ॥ ਪੁਨਹਿੰ ਪ੍ਰਵੇਸ ਕਰੈਂ ਹਮ ਜਾਇ ॥ ੧੭ ॥ ਅਸ ਪ੍ਰਣ ਕਰ ਦੰਪਤ ਚਲ ਆਇ ॥ ਪਗ ਪੰਕਜ ਪੁਨ ਸੀਸ ਨਿਵਾਇ ॥ ਰਾਮੋ ਮਿਲੀ ਦਮੋਦਰੀ ਮਾਤਾ ॥ ਆਦਰ ਦੀਨੀ ਗੰਗਾ ਮਾਤਾ ॥੧੮॥ ਬਿਨਤੀ ਅਨਕ ਪ੍ਰਕਾਰ ਬਖਾਨੀ ॥ ਤਿਨ ਮਨ ਪ੍ਰੀਤ ਜਾਨ ਗੁਨ ਖਾਨੀ ॥ ਰਾਮੋ ਕੋ ਪੁਰ ਕਹਾ ਸੁਨਾਈ ॥ ਨਿਜ ਭਗਨੀ ਲੇ ਸੰਗ ਸਿਧਾਈ ॥ ੧੯ ॥ ਕੇਤਕ ਦਿਨ ਮਹਿੰ ਹਮ ਭੀ ਆਵੈਂ ॥ ਕੀਓ ਤੁਹਾਰੋ ਪ੍ਰਣ ਨਿਰਬਾਵੈਂ ॥ ਸੁਨ ਅਨੰਦ ਬਹੁ ਮਨ ਮਹਿੰ ਪਾਈ ॥ ਨਿਜ ਭਗਨੀ ਕੋ ਸੰਗ ਲਵਾਈ ॥ ੨੦ ॥ ਬਸੇ ਡਰੋਲੀ ਜਾ ਸੁਖ ਪਾਯੋ ॥ ਗੁਰ ਦਰਸਨ ਹਿਤ ਮਨ ਲਲਚਾਯੋ ॥ ਇਤ ਅਬ ਸੁਨਹੁ ਕਥਾ ਇਕ ਔਰ ॥ ਗੁਰ ਨਾਨਕ ਜਗ ਕੇ ਸਿਰਮੌਰ ॥ ੨੧ ॥ ਰੀਠੇ ਮੀਠੇ ਕੀਨੇ ਜਾਹਿ ॥ ਨਾਨਕ ਮਤਾ ਨਾਮ ਤਹਿ ਥਾਹਿ ॥ ਇਕ ਅਲਮਸਤ ਉਦਾਸੀ ਰਹੈ ॥ ਧੂਪ ਦੀਪ ਸੇਵਾ ਬਹੁ ਲਹੈ ॥ ੨੨ ॥ ਜੋਗੀ ਸਿਖ ਸੰਗ [3]ਰਾਰ ਉਠਾਵੈਂ ॥ ਅਨਕ ਬਿਧਨ ਕੇ ਕਸ਼ਟ ਉਪਾਵੈਂ ॥ [4]ਚਲ ਤਰ ਜੋ ਗੁਰ ਹਰਾ ਕਰਾਯੋ ॥ ਸਿੱਧ ਉਡਾਵਤ ਗੁਰੂ ਥਿਰਾਯੋ ॥ ੨੩ ॥ ਜੋਗਿਨ [5]ਮਤਸਰ ਐਸੇ ਕੀਨ ॥ ਚਲ ਤਰ ਗਿਰਦ [6]ਕਾਠ ਬਹੁ ਦੀਨ ॥ ਆਗ ਲਗਾਇ ਸੁ ਦੀਨ [7]ਜਰਾਇ ॥ ਬਹੁ ਅਲਮਸਤਹਿ ਮਾਰ ਉਠਾਇ ॥ ੨੪ ॥ ਸੰਤ ਅਲਮਸਤ ਭਰੋਸੇ ਵਾਰਾ ॥ ਬੈਠ ਗਯੋ ਢਿਗ ਅਸ ਪ੍ਰਣ ਧਾਰਾ ॥ ਇਹੁ ਬਲ ਗੁਰ ਨਾਨਕ ਕੋ ਅਹੈ ॥ ਸ੍ਰੀ ਹਰਿ ਗੋਵਿੰਦ ਤਿਨ ਥਲ ਬਹੈ ॥ ੨੫ ॥ ਜੇ ਆਵੈ ਨਿਜ ਥਾਨ ਸੰਭਾਰੈ ॥ ਦਿਹੈ ਦੰਡ ਜੋਗਨ ਮਤ ਮਾਰੈ ॥ ਤੌ

੧ ਸੁੰਦਰ। ੨ ਚਰਨ। ੩ ਝਗੜਾ। ੪ ਪਿਪਲ ਦੇ ਦਰਖਤ ਨੂੰ
੫ ਈਰਖਾ। ੬ ਲਕੜਾਂ। ੭ ਸਾੜ ਦਿਤਾ।

ਜੀਵਨ ਅਬ ਹੋਇ ਹਮਾਰੋ ॥ ਨਾਹਿ ਤ ਚਲ ਤਰ ਸਮ ਤਨ ਜਾਰੋਂ ॥
੨੬ ॥ ਅਸ ਪ੍ਰਣ ਠਾਨ ਬੈਠ ਤਹਿ ਥਾਨ ॥ ਸ੍ਰੀ ਹਰਿਗੋਬਿੰਦ ਜਾਨੀ
ਜਾਨ ॥ ਪ੍ਰੇਮ ਬਸੀ ਹ੍ਵੈ ਰਹਿ ਨ ਜਨਾਇ ॥ ਕਿਤਕ ਸੈਨ ਲੇ ਸੰਗ
ਸਿਧਾਇ ॥ ੨੭ ॥ ਦਿਵਸ ਚਲੈਂ ਨਿਸ਼ ਥਿਤ ਹ੍ਵੈਂ ਸ੍ਵਾਮੀ ॥ ਅਨਕ
ਨਰਨ ਮਗ ਪੂਰਹਿੰ ਕਾਮੀ ॥ ਪਹੁਚ ਪਹੋਏ ਕੀਨ ਸਨਾਨ ॥ ਅਨਕ
ਗਰੀਬਨ ਦੀਨਸ ਦਾਨ ॥ ੨੮ ॥ ਗੜ੍ਹ ਗੰਗਾ ਕੇ ਪੰਥ ਪਧਾਰੇ ॥
ਚਲੇ ਜਾਤ ਤੂਰਨਤਾ ਧਾਰੇ ॥ ਸਿਖ ਪ੍ਰੇਮੀ ਜਹਿ ਕਹਿ ਜਿਨ ਬਾਸਾ ॥
ਸੁਨਹਿ ਗੁਰੂ ਆਵਹਿੰ ਸੁਖ ਰਾਸਾ ॥ ੨੯॥ ਨਿਕਟ ਨਿਕਟ ਜੇ ਗ੍ਰਾਮ
ਅਨੇਕ ॥ ਦਰਸਹਿੰ ਸਤਿਗੁਰ ਲਹੈਂ ਬਬੇਕ ॥ ਅਨਕ ਬਿਧਨ ਕੀ
ਭੇਟ ਚਢਾਵੈਂ ॥ ਸੇਵਾ ਕਰ ਮਨ ਹਰਖ ਬਢਾਵੈਂ ॥ ੩੦ ॥ ਇਮ
ਗਮਨਤ ਪਹੁਚੇ ਗੜ੍ਹ ਗੰਗਾ ॥ ਕੀਨ ਸਨਾਨ ਦਾਨ ਦੇ ਚੰਗਾ ॥ ਪੁਨ
ਸ੍ਰੀ ਨਾਨਕ ਮਤੇ ਸਥਾਨ ॥ ਜਾਇ ਪਹੂਚੇ ਕ੍ਰਿਪਾ ਨਿਧਾਨ ॥ ੩੧ ॥
ਉਤਰਯੋ ਡੇਰਾ [1]ਤੁਰਗ ਲਗਾਇ ॥ ਇਤ ਉਤ [2]ਸੁਭਟ ਫਿਰਤ
ਸਮਦਾਇ ॥ ਇਕ ਕਨ ਪਾਟੇ ਬੂਝਨ ਕੀਨੇ ॥ ਕੋ ਸਰਦਾਰ ਆਇ
ਭਟ ਲੀਨੇ ॥ ੩੨ ॥ ਸਿੱਖਨ ਕਹਯੋ ਸਾਚ ਪਤਸ਼ਾਹੂ ॥ ਸ੍ਰੀ ਹਰਿ
ਗੋਬਿੰਦ ਗੁਰ ਦੂਖ ਦਾਹੂ ॥ ਸੁਨ ਕਰ ਜੋਗੀ ਭਾਜ ਪਧਾਰੇ ॥ ਨਹਿੰ
ਬੰਧਹਿੰ ਹਮ ਕੋ ਡਰ ਧਾਰੇ ॥ ੩੩ ॥ ਸਿਖ ਕੀ ਦਸਾ ਸੁਨਹੁ ਜਿਮ
ਹੋਈ ॥ ਗੁਰੂ ਧਯਾਨ ਮਹਿੰ ਥਿਰ ਹੈ ਸੋਈ ॥ ਨਹਿੰ ਸਰੀਰ ਕੀ ਸੁਧ
ਕਿਸ ਭਾਇ ॥ ਰੈਨ ਦਿਵਸ ਗੁਰ ਦਰਸਨ ਚਾਇ ॥ ੩੪॥ ਸਤਿਗੁਰ
ਉਤਰੇ ਸ਼ਸਤ੍ਰ ਉਤਾਰੇ ॥ ਜਾਇ ਠਾਂਢ ਤਿਸ ਕੁਟੀ ਅਗਾਰੇ ॥ ਖੁਲ੍ਹੇ
ਅਚਾਨਕ ਸਿਖ ਕੇ ਨੈਨ ॥ ਪਿਖੇ ਅਗਾਰੀ ਗੁਰ ਗਤ ਦੈਨ ॥ ੩੫ ॥
ਤਤ ਛਿਨ ਉਠ ਪਗ ਪਰ ਲਪਟਾਯੋ ॥ ਮਾਨਹੁ ਭੌਰ ਕਮਲ ਪਰ
ਆਯੋ ॥ ਹਾਥ ਜੋਰ ਭਾ ਸਨਮੁਖ [3]ਠਾਂਢੋ ॥ ਕਰਤ ਸੁ ਜਸ ਕੋ ਆਨੰਦ

੧ ਤੰਬੂ। ੨ ਸੂਰਮੇ। ੩ ਖੜੇ।

[1]ਬਾਢੇ ॥ ੩੬ ॥ ਚੌਦਹਿ ਲੋਕਹਿ ਘਟ ਘਟ ਅੰਤਰ ॥ ਸਭ ਸੁਧ ਜਾਨਤ ਸਦਾ ਨਿਰੰਤਰ ॥ ਇਕ ਮਮ ਘਟ ਕੀ ਲਖ ਕਰ ਆਇ ॥ ਨਹਿੰ ਅਚਰਜ ਤੁਮ ਤੇ ਬਨ ਆਇ ॥ ੩੭ ॥ ਬਹੁ ਸਿੱਖਨ ਕੇ ਭਏ ਸਹਾਇ ॥ [2]ਕਾਠ ਭਗਤੀ ਸਾਰ ਬਨਾਏ ॥ ਰੂਪ ਖਸ਼ਟਮੇ ਸਿਖਨ ਸਹਾਈ ॥ ਉਪਮਾ ਮੁਖ ਤੇ ਬਰਨਿ ਨ ਜਾਈ ॥ ੩੮ ॥ ਮੋਹਿ ਦੀਨ ਪਰ ਕਰਨਾ ਧਰਕੈ ॥ ਮਾਰਗ ਦੂਰ ਉਲੰਘਨ ਕਰਕੈ ॥ਭਏ ਸਹਾਇਕ ਅੰਤਰਜਾਮੀ ॥ ਨਮੋ ਨਮੋ ਪਗ ਪਰ ਤੁਹਿ ਸ੍ਵਾਮੀ ॥ ੩੯ ॥ ਸ੍ਰੀ ਹਰਿ ਗੋਬਿੰਦ ਭਏ ਪ੍ਰਸੰਨ ॥ ਕਹਯੋ ਸਿੱਖ ਤੂੰ ਅਹੈਂ ਅਨੰਨ ॥ ਕਹੁ ਅਲਮਸਤ ਗਾਤ [3]ਕੁਸਰਾਤ ॥ ਕਿਮ ਕਨ ਪਾਟਨ ਕੀਅ ਉਤਪਾਤ॥ ੪੦ ॥ ਸੁਨ ਅਲਮਸਤ ਗੁਰੂ ਸੰਗ ਲੀਨਾ ॥ ਚਲ ਤਰ ਜਰਯੋ ਦਿਖਾਵਨ ਕੀਨਾ ॥ ਅਰ ਸਗਰੇ ਬਿਰਤਾਂਤ ਸੁਨਾਯੋ ॥ ਸ੍ਰੀ ਗੁਰ ਤਿਸ ਤਬ ਧੀਰਜ ਦਾਯੋ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਨਾਨਕ ਮਤੇ ਗਮਨ ਪ੍ਰਸੰਗ ਬਰਨਨੰ ਨਾਮ ਤ੍ਰੌਦਸਮੋਂ ਮੰਦਰਹਿ ॥ ੧੩ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਜੀ ਬੈਠ ਗਏ ਤਿਹ ਥਾਨ ॥
ਫਰਸ਼ ਸੁ ਰੁਚਰ ਕਰਾਇਓ ਲਾਯੋ ਸੁਭ ਦੀਵਾਨ ॥ ੧ ॥

ਚੌਪਈ ॥ ਕੀਰਤਨ ਹੋਨ ਲਗਯੋ ਤਿਹ ਕਾਲਾ ॥ ਸੁਨੈ ਸੁਭਟ ਸਭ ਆਇ ਬਿਸਾਲਾ ॥ ਸਿਖ ਕੇਤਕ ਗ੍ਰਾਮਨ ਮਹਿੰ ਗਏ ॥ ਸਭ ਬਿਧ ਰਸਤ ਲਿਆਵਤ ਭਏ ॥ ੨ ॥ ਸੋਦਰ ਕੀ ਚੌਕੀ ਥਿਰ ਸੁਨੀ ॥ ਜਿਸ ਮਹਿ ਮਹਿਮਾ ਗੁਰ ਹਰਿ ਭਨੀ ॥ ਚਲ ਤਰ ਪ੍ਰਥਮ ਸਤੁਲ ਚਹਿ ਕਰਯੋ ॥ ਦਲ ਸੋ ਕਲਤ ਹੁਤੋ ਜਿਮ ਹਰਯੋ ॥ ੩ ॥ ਨਿਰਮਲ

੧ ਅਨੰਦ ਵਿਚ ਇਸਥਿਤ ਵਾ ਵਧ ਰਿਹਾ ਹੈ। ੨ ਲਕੜ ਦੀ ਤਲਵਾਰ। ੩ ਸੁਖ ਹੈ।

ਜਲ ਪਾਵਨ ਅਨਵਾਵਾ ॥ ਕਹਿ ਕਰ [1]ਕੁੰਕਮ ਕੋ ਘਸਵਾਵਾ ॥
ਆਪ ਖਰੇ ਹੁਇ ਕਰ ਮਹਿਂ ਧਾਰਯੋ ॥ ਸੱਤਿਨਾਮ ਮੁਖ ਮੰਤ੍ਰ ਉਚਾਰਯੋ
॥ ੪ ॥ ਨਿਜ ਕਰ ਤੇ ਛਿਰਕਨ ਕੋ ਕੀਨ ॥ ਤਤ ਛਿਨ ਨਿਕਸਯੋ
ਦਿਪਤ ਨਵੀਨ ॥ ਛਿਰਕੇ ਦੇਤ ਨੀਰ ਕੇ ਜਯੋਂ ਜਯੋਂ ॥ ਫੈਲਤ
ਬ੍ਰਿਧਤ ਜਾਤ ਹੈ ਤਯੋਂ ਤਯੋਂ ॥ ੫ ॥ ਤਬ ਅਲਮਸਤ ਕਹਯੋ ਕਰ
ਬੰਦ ॥ ਸ੍ਰੀ ਸਤਿਗੁਰ ਸਭ ਰੀਤ ਬਿਲੰਦ ॥ ਪ੍ਰਿਥਮ [2]ਚਿੰਨ੍ਹ ਇਸ ਪਰ
ਗੁਰ ਕਰ ਕੋ ॥ ਮਹਾਂ ਮਹਾਤਮ ਜੁਤ ਪਿਖ ਤਰ ਕੋ ॥ ੬ ॥ ਸ੍ਰੀ ਹਰਿ
ਗੋਬਿੰਦ ਕਰਯੋ ਉਚਾਰਨ ॥ ਅਪਰ ਚਿੰਨ੍ਹ ਜੁਤ ਵਧਹਿਂ ਸਡਾਰਨ ॥
ਇਮ ਕਹਿ ਕੁੰਕਮ ਕੋ ਛਿਰਕਾਯੋ ॥ ਛੋਟੀ ਬਡੀ ਬੂੰਦ ਬਰਸਾਯੋ ॥੭॥
ਇਨ ਛੀਟਨ ਤੇ ਚਿੰਨ੍ਹਤ ਰਹੈ ॥ ਜਬ ਲੌ ਥਿਰ ਪ੍ਰਿਥਮੀ ਪਰ ਅਹੈ ॥
ਅਬ ਇਹ ਨਿਸ ਮਹਿਂ ਬਰਧਹਿ ਤੇਤੇ ॥ ਜੋਗਨ ਜਾਰਯੋ ਹੁਤੇ ਸੁ ਜੇਤੇ
॥ ੮ ॥ ਪੁਨ ਸਤਿਗੁਰ ਡੇਰੇ ਕੋ ਆਇ ॥ ਜਥਾ ਰੁਚੀ ਭੋਜਨ
ਤ੍ਰਿਪਤਾਇ ॥ ਭਏ ਸੁਪਤ ਸੁਖ ਰਾਤ ਬਿਤਾਈ ॥ ਉਠੇ ਗੁਰੂ ਨਿਤ
ਕ੍ਰਿਆ ਕਰਾਈ ॥੯॥ ਭਈ ਪ੍ਰਾਤ ਬਡ ਲਗਯੋ ਦਿਵਾਨ ॥ ਸਤਿਗੁਰ
ਬੈਠੇ ਦਿਪਤ ਮਹਾਨ ॥ ਸੁਨ ਕਰ ਪਿਖ ਕਰ ਗੁਰ ਆਗਵਨੂ ॥ ਜਿਸ
ਪੁਰ ਗ੍ਰਾਮ ਹੁਤੇ ਸਿਖ ਭਵਨੂ ॥ ੧੦॥ ਨਰ ਨਾਰੀ ਆਨੰਦ ਬਿਲੰਦੇ॥
ਮਿਲ ਮਿਲ ਜਹਿਂ ਕਹਿਂ ਤੇ ਸਿਖ ਬ੍ਰਿੰਦੇ॥ਦਰਸਨ ਹਿਤ [3]ਉਤਲਾਵਤ
ਆਏ ॥ ਮਨਹੁ [4]ਅਮੀ ਸਰ ਘਰ ਮਹਿਂ ਪਾਏ ॥ ੧੧ ॥ ਜਿਨ ਕੋ
ਸੁਨਤ ਦੂਰ ਤੇ ਦੂਰ ॥ ਹਮ ਭਾਗਨ ਤੇ ਆਇ ਹਦੂਰ ॥ ਧਰ ਧਰ
ਆਗੈ [5]ਪੁੰਜ [6]ਅਕੋਰ ॥ ਚਰਨ ਕਮਲ ਬੰਦਹਿਂ ਕਰ ਜੋਰ ॥ ੧੨ ॥
ਜਸ ਜਸ ਕਰਹਿਂ ਕਾਮਨਾ ਪਾਵਹਿਂ ॥ ਦਰਸਨ ਤੇ ਸਭ ਪਾਪ
ਮਿਟਾਵਹਿਂ ॥ ਸੱਤਿਨਾਮ ਸਿਮਰਨ ਲਿਵ ਲਾਗੇ ॥ ਜਿਨ ਮਨ

੧ ਕੇਸਰ। ੨ ਨਿਸ਼ਾਨੀ। ੩ ਉਤਾਵਲੇ। ੪ ਜਾਨਹੁ ਕਿ ਅੰਮ੍ਰਿਤ ਸਰੋਵਰ ਘਰ ਵਿਚ ਪਾ ਲਿਆ ਹੈ। ੫ ਸਮੂਹ। ੬ ਭੇਟਾ।

ਸੁਪਤ ਭਗਤ ਮਹਿੰ ਜਾਗੇ ॥ ੧੩ ॥ ਭਈ ਭੀਰ ਗੁਰ ਕੇ ਚਹੁਫੇਰੈ ॥
ਆਵਤ ਗਮਨਤ ਚਹੁ ਦਿਸ ਕੇਰੈ ॥ਜਬ ਸਮਦਾਇ ਆਨ ਕਰ ਬੈਸੇ॥
ਸ੍ਰੀ ਹਰਿ ਗੋਬਿੰਦ ਉਚਰਯੋ ਐਸੇ ॥ ੧੪ ॥ ਪ੍ਰਿਥਮ ਗੁਰੂ ਕੋ ਇਹੁ
ਅਸਥਾਨ ॥ ਦਰਸ਼ਨ ਕੋ ਫਲ ਪੁੰਨ ਮਹਾਨ ॥ ਅਘ ਓਘਨ ਹਰਤਾ
ਉਰ ਧਰੀਐ ॥ ਪੁਰਬ ਦਿਵਸ ਕੇ ਮੇਲਾ ਕਰੀਐ ॥ ੧੫ ॥ ਸਤਿਗੁਰ
ਸਬਦ ਪਠੋ ਅਰ ਸੁਨੀਐ ॥ ਕਰੋ ਕੀਰਤਨ ਨਿਰਮਲ ਬਨੀਐ ॥
ਬਿਘਨ ਉਠਾਵੈ ਕੋ ਇਤ ਆਇ ॥ ਨਿਰਵਾਰੋ ਮਿਲ ਕਰ ਸਮਦਾਇ
॥ ੧੬ ॥ ਸੁਨ ਗੁਰ ਤੇ ਸਭਹੂਨ ਬਖਾਨੀ ॥ਅਬ ਤੇ ਕਰੈਂ ਕਹੀ ਜਿਮ
ਬਾਨੀ ॥ ਜਿਸ ਪ੍ਰਕਾਰ ਹਮਰੋ ਕਲਯਾਨ ॥ ਤਿਮ ਤੁਮ ਹਮ ਸੋਂ ਕਰਤ
ਬਖਾਨ ॥ ੧੭ ॥ ਪੁਨ ਅਲਮਸਤ ਸਾਧ ਕੋ ਧੀਰ ॥ ਦੇ ਕਰ ਭਲੇ
ਗੁਰੂ ਬਰਬੀਰ ॥ ਸ੍ਰੀ ਸਤਿਗੁਰ ਕਰ ਚਲਨ ਤਿਆਰੀ॥ਕਰ ਪੰਚਾਮ੍ਰਤ
ਦੇਗ ਸੁ ਭਾਰੀ ॥ ੧੮ ॥ ਬਰਤਾਈ ਕਰਕੈ ਅਰਦਾਸ ॥ [1]ਫੇਨਲ
ਫਲ ਲੀਨੇ ਸੁਖ ਰਾਸ ॥ ਸਭ ਸੁਭਟਨ ਕੋ ਦੀਨ ਦਯਾਲ ॥ ਹਰਖਤ
ਭੇ ਲੇ ਮਧਰ ਬਿਸਾਲ ॥ ੧੯ ॥ ਹੈ ਅਰੂਢ ਸਤਿਗੁਰ ਮਗ ਚਲੇ ॥
ਕਰ ਕਰ ਬੰਦਨ ਨਰ ਗਨ ਮਿਲੇ ॥ ਸਭਹਨ ਕੋ ਹਰਖਾਇ ਸੁ ਆਛੇ॥
ਪ੍ਰਸਥਾਨੇ ਸੈਨਾ ਜਿਨ ਪਾਛੇ ॥ ੨੦॥ ਕ੍ਰਮ ਕ੍ਰਮ ਕਰ ਮਗ ਉਲਗਨ
ਕਰਯੋ ॥ ਆਇ [2]ਸੁਰਸਰੀ ਨੀਰ ਨਿਹਰਯੋ॥ ਕਰ ਸ਼ਨਾਨ [3]ਰੰਕਨ ਦੇ
ਦਾਨ ॥ ਗੁਰ ਨਾਨਕ ਥਲ ਦਰਸਨ ਠਾਨ ॥ ੨੧ ॥ ਚਲੇ ਪੰਥ ਨਰ
ਅਨਕ ਉਧਾਰੇ ॥ ਆਇ ਡਰੋਲੀ ਪਿੰਡ ਸੁਖਾਰੇ ॥ ਰਾਮੋ ਸਾਈਂ ਦਾਸ
ਤਤ ਕਾਲ ॥ ਪਗ ਬੰਦੇ ਕਰ ਦਰਸ ਨਿਹਾਲ ॥ ੨੨ ॥ ਜੋ ਮੰਦਰ
ਸੁੰਦਰ ਬਨਵਾਯੋ ॥ ਰੁਚਰ ਫਰਸ਼ ਪਰਯੰਕ ਡਸਾਯੋ ॥ ਤਿਸ ਪਰ
ਜਾਇ ਗੁਰੂ ਬੈਠਾਇ ॥ ਮੁਖ ਤੇ ਉਸਤਤ ਅਧਕ ਅਲਾਇ ॥ ੨੩ ॥
ਸਭ ਬਿਧ ਸੋਂ ਸੇਵਾ ਕਰ ਨੀਕੇ ॥ ਜਾਨੈ ਭਾਗ ਅਪਨ ਬਡ ਜੀ ਕੇ ॥

੧ ਰੇਠਿਆਂ ਦਾ ਫਲ । ੨ ਗੰਗਾ ਦਾ ਜਲ । ੩ ਗਰੀਬਾਂ ਨੂੰ ।

ਸ੍ਰੀ ਦਮੋਦਰੀ ਬੰਦੇ ਪਾਇ ॥ ਦਰਸ਼ਨ ਤੇ ਮਨ ਮੋਦ ਬਢਾਇ ॥ ੨੪ ॥ ਗਾਮੋ ਸਾਈਂ ਦਾਸ ਪ੍ਰਣ ਜੋਈ ॥ ਕੀਨ ਸਪੂਰਨ ਸਤਗੁਰ ਸੋਈ ॥ ਅਤ ਪ੍ਰੀਤੀ ਯੁਤ ਦੰਪਤ ਮਿਲੇ ॥ ਨਾਨਾ ਅਸਨ ਕੀਨ ਬਿਧ ਭਲੇ ॥ ੨੫ ॥ ਆਨ ਥਾਰ ਕੋ ਧਰਯੋ ਅਗਾਰੀ ॥ ਛਕੈਂ ਸਤਿਗੁਰੂ ਪ੍ਰੇਮ ਨਿਹਾਰੀ ॥ ਸਨਬੰਧੀ ਹੈਂ ਗੁਰੂ ਹਮਾਰੇ ॥ ਇਹੁ ਨਿਸਚੈ ਉਰ ਤੇ ਨਿਰਵਾਰੇ ॥ ੨੬ ॥ ਪ੍ਰਭੂ ਲਖੈਂ ਸਭ ਜਗ ਕੋ ਸ੍ਵਾਮੀ ॥ ਆਯੋ ਹਮੈਂ ਉਧਾਰਨ ਕਾਮੀ ॥ [1]ਰੁਚ ਕਰ ਭੋਜਨ ਤੇ ਤ੍ਰਿਪਤਾਇ ॥ ਜਲ ਸੀਤਲ ਪੀਵਤ ਹਰਖਾਇ ॥ ੨੭ ॥ ਹਾਥ [2]ਪਖਾਰਨ ਜਬ ਕਰ ਲੀਨ ॥ ਪੋਛਨ ਹਿਤ ਰੁਮਾਲ ਤਬ ਦੀਨ ॥ ਕਰਯੋ ਬਚਨ ਉਰ ਭਾਉ ਜੁ ਹੇਰਾ ॥ ਹੋਇ ਨ ਅਬ ਤੇ ਭੌਜਲ ਫੇਰਾ ॥ ੨੮ ॥ ਅਤ ਪ੍ਰਸੰਨ ਮੋ ਕੌ ਤੁਮ ਕੀਨਾ ॥ ਇਸ ਕਾਰਨ ਤੇ ਗਤ ਬਰ ਦੀਨਾ ॥ ਦੇਖਯੋ ਅਪਨੇ ਰਿਦੇ ਬਿਚਾਰ ॥ ਭਰਮ ਮੋਹ ਕੇ ਮਿਟੇ ਕਿਵਾਰ ॥ ੨੯ ॥ ਗਯਾਨ ਬ੍ਰਿਤੀ ਜਿਨ ਕੇ ਉਰ ਜਾਗੀ ॥ ਰਾਗ ਦ੍ਵੈਖ ਤਨ ਹੰਤਾ ਤਿਆਗੀ ॥ ਗੁਰੂ ਮਹਾਤਮ ਮਨ ਤੇ ਜਾਨਾ ॥ ਭਏ ਜਗਤ ਕੇ ਬੰਧਨ ਹਾਨਾ ॥੩੦॥ ਭਈ ਨਿਸਾ ਸੁਪਤੇ ਸੁਖ ਸਾਗਰ ॥ ਉਠੇ ਪ੍ਰਾਤ ਕਰਨਾ ਕੇ ਆਗਰ ॥ ਲਗਯੋ ਦਿਵਾਨ ਮੰਦਰ ਕੇ ਮਾਹਿੰ ॥ ਨਿਕਟ ਗ੍ਰਾਮਨ ਕੇ ਸਿਖ ਆਹਿ ॥ ੩੧ ॥ ਦਰਸੈਂ ਮਨੋ ਕਾਮਨਾ ਪਾਵੈਂ ॥ ਅਨਕ ਪ੍ਰਕਾਰ ਅਕੋਰ ਚਢਾਵੈਂ ॥ ਦਿਵਸ ਤੀਨ ਇਸ ਬਿਧ ਗੁਰ ਕਹੇ ॥ ਸੁਧਾ ਸਰੋਵਰ ਆਵਨ ਚਹੇ ॥ ੩੨ ॥ ਸਾਈਂ ਦਾਸ ਗਰ [3]ਅੰਚਰ ਡਾਰਾ ॥ ਬਹੁ ਬਿਧ ਬਿਨਤੀ ਕੀਨ ਉਚਾਰਾ ॥ ਤਿਸ ਕੇ ਪ੍ਰੇਮ ਬਸੀ ਗੁਰ ਹੋਏ ॥ ਰਹਿਤ ਭਏ ਦੁਖ ਦਾਸਨ ਖੋਏ ॥ ੩੩ ॥ ਸਿੱਖੀ ਅਧਕ ਹੋਨ ਤਹਿ ਲਾਗੀ ॥ ਸਿਮਰਹਿੰ ਸੱਤਿਨਾਮ ਵਡਭਾਗੀ ॥ ਭਏ ਦੇਸ ਤਿਸ ਬ੍ਰਿੰਦ ਨਿਹਾਲ ॥ ਫੈਲ ਗਹਯੋ ਸਤਿਗੁਰ ਜਸ ਜਾਲ ॥ ੩੪ ॥ ਜਗਤ

੧ ਪ੍ਰੀਤੀ ਪਰਬਕ । ੨ ਧੋਣਾ । ੩ ਪਲਾ ਗਲ ਵਿਚ ਪਾਇਆ ।

ਬਿਖੈ ਰੁਤ [1]ਸਰਦ ਪ੍ਰਕਾਸੀ ॥ ਕਾਤਕ ਸੁੰਦਰ ਪੂਰਨਮਾਸੀ ॥ ਸੰਮਤ ਜੁਗਲ ਵੇਦ ਸਸ ਜਾਨ ॥ ਗ੍ਰਿਹ ਨਿਛੱਤ੍ਰ ਸੁਭ ਲਗਨ ਪ੍ਰਮਾਨ॥੩੫॥ ਅੰਮ੍ਰਿਤ ਸਮਹ ਦਮੋਦਰੀ ਕੇਰ ॥ ਜਨਮਯੋਂ ਬਾਰਕ ਸੁੰਦਰ ਹੇਰ ॥ ਸਭਨ ਬਿਖੈ ਮੰਗਲ ਪ੍ਰਗਟਾਈ ॥ ਭਈ ਭੋਰ ਬਹੁ ਬਜੀ ਬਧਾਈ ॥ ੩੬ ॥ ਮੰਦਰ ਦਰ ਪਰ ਬੰਦਨ ਵਾਰੇ ॥ ਦਾਨ ਸੁ ਰੰਕਨ ਦੀਨਸ ਭਾਰੇ ॥ ਸਿੱਖ ਸੰਗਤ ਕੇ ਭੇ ਬਡ ਮੇਲੇ ॥ ਬਰਤਸ ਗਨ ਕੜਾਹ ਤਿਸ ਬੇਲੇ ॥ ੩੭ ॥ ਸੁਧਾ ਸਰੋਵਰ ਸੁਧ ਪਹੁਚਾਈ ॥ ਮਾਤ ਰੰਗ ਆਈ ਉਤਲਾਈ ॥ ਪਿਖ ਪੋਤਾ ਮਨ ਆਨੰਦ ਧਾਰੇ ॥ ਕਰਨ ਲਗੇ ਸਭ ਬਿਧ ਪ੍ਰਤਪਾਰੇ ॥ ੩੮ ॥ ਦਿਨ ਤ੍ਰੋਦਸਮੇ ਕਰ ਕੁਲ ਰੀਤ ॥ ਹੇਰ ਹੇਰ ਕਰ ਹਰਖਤ ਚੀਤ ॥ ਮਾਤ ਕਹਯੋ ਸੁਤ ਧਰ ਸੁਭ ਨਾਮੂ ॥ ਸੁਨ ਸ੍ਰੀ ਹਰਿਗੁਬਿੰਦ ਅਭਿਰਾਮੂ ॥ ੩੯ ॥ ਕਹਿਤ ਭਏ ਸੁਤ ਸਤਿਗੁਰ ਦੀਨੋ ॥ ਗੁਰ ਦਿੱਤਾ ਇਸ ਆਖਯ ਚੀਨੋ ॥ ਸੁਨ ਸ੍ਰੀ ਮੁਖ ਤੇ ਸਭ ਹਰਖਾਏ ॥ ਪ੍ਰਸਾਦਿ ਬ੍ਰਤਾਇ ਬਸਨ ਪਹਿਨਾਏ ॥ ੪੦ ॥ ਮਾਤਾ ਕੋ ਬਹੁ ਮਿਲੇਂ ਬਧਾਈ ॥ ਦੇ ਆਸਖ ਮਾਤਾ ਸਭ ਤਾਈ ॥ ਬਹੁ ਉਤਸ਼ਾਹ ਗੁਰੂ ਘਰ ਭਯੋ ॥ ਗ੍ਰਾਮ ਡਰੋਲੀ ਮੰਗਲ ਮਯੋ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਜੀ ਡਰੋਲੀ ਗਮਨ ਔ ਪ੍ਰਿਥਮ ਪੁਤ੍ਰ ਸ੍ਰੀ ਗੁਰਦਿਤਾ ਜੀ ਜਨਮ ਪ੍ਰਸੰਗ ਬਰਨਨੰ ਨਾਮ ਚਤਰਦਸਮੋ ਮੰਦਰਹਿ ॥ ੧੪ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਕੇ ਸੁਤ ਉਪਜੇ ਪਸੁਚਾਤ ॥
ਕੇਤਕ ਮਾਸ ਬਿਤੀਤ ਭੇ ਸੁੰਦਰ [2]ਬ੍ਰਿੱਧਤ [3]ਗਾਤ ॥ ੧ ॥

ਚੌਪਈ ॥ ਇਕ ਦਿਨ ਪੌਢੇ ਸਹਿਜ ਸੁਭਾਇ ॥ [4]ਗ੍ਰੀਖਮ ਰੁਤ ਬਹੁ [5]ਘਾਮ ਸੁ ਆਇ ॥ [6]ਚਾਂਪਤ ਪਦ ਜੁਗ ਸਾਈਂ ਦਾਸ ॥ ਰਾਮੋ

---

੧ ਅਸੂ ਕਤਕ ਦਾ ਮਹੀਨਾ । ੨ ਵਧਦਾ ਹੈ । ੩ ਸਰੀਰ । ੪ ਜੇਠ ਹਾੜ ਦੇ ਮਹੀਨੇ । ੫ ਗਰਮੀ । ੬ ਘੁਟਦਾ ਹੈ ਚਰਨਾਂ ਨੂੰ ।

[1]ਬਿੰਜਨਾ ਕਰਤ ਹੁਲਾਸ ॥ ੨॥ ਮ੍ਰਿਦਲ ਸੇਜ ਪਰ ਸਤਿਗੁਰ ਥਿਰੇ। ਇਸ ਪ੍ਰਕਾਰ ਕੌਤਕ ਤਬ ਕਰੇ ॥ ਸਿੱਖ ਗੁਲਾਬਾ ਇਕ ਸੌਦਾਗਰ ॥ ਭਰ ਜਹਾਜ ਚਲਯੋ ਬਿਚ ਸਾਗਰ ॥ ੩ ॥ ਤਹਾਂ ਬਿਘਨ ਐਸੇ ਕੁਛ ਭਯੋ ॥ ਚਲਤ ਜਹਾਜ ਅਟਕ ਤਹਿ ਗਯੋ ॥ ਚਲਤ ਨ ਜਤਨ ਕਰਤ ਸਭ ਹਾਰੇ ॥ ਭੇ ਨਰਾਸ ਲਾਚਾਰ ਬਿਚਾਰੇ ॥ ੪ ॥ ਸਭ ਕਿਛ ਤਯਾਗ ਪਏ ਗੁਰ ਸਰਨਾ ॥ ਰੱਛਹੁ ਆਇ ਆਪ ਕੋ ਪਰਨਾ ॥ ਇਤ ਸ੍ਰੀ ਸਤਿਗੁਰ ਸੰਕਟ ਜਾਨਾ ॥ ਪਹੁੰਚੇ ਤਤ ਛਿਨ ਮਹਿ ਭਗਵਾਨਾ ॥ ੫ ॥ ਲਾਇ [2]ਸਿਕੰਧ ਚਲਾਇ ਜਹਾਜਾ ॥ ਨਿਜ ਸਿਖ ਕੇ ਪੂਰਨ ਕਿਯ ਕਾਜਾ॥ ਰਾਮੋ ਆਦਿਕ ਦਾਸ ਜਿ ਔਰ ॥ ਜਾਨੈਂ ਗੁਰ ਸੁਪਤੇ ਇਸ ਠੌਰ ॥ ੬ ॥ ਚੌਦਿਸ ਫਿਰਤ ਬਿੰਜਨਾਂ ਕਰਤੀ ॥ [3]ਸ੍ਵੇਦ ਨ ਹੋਇ ਪ੍ਰੇਮ ਕੋ ਧਰਤੀ ॥ ਜਬਹਿ ਸਿਰ੍ਹਾਣੇ ਦਿਸ ਕੌ ਆਈ ॥ ਕੇਸ ਛੁਟੇ ਗੁਰ ਕੇ ਦਰਸਾਈ ॥ ੭ ॥ ਤਿਨ ਤੇ ਨਿਚਰਤ ਨੀਰ ਘਨੇਰਾ ॥ ਅਚਰਜ ਭਈ ਹੇਰ ਤਿਸ ਬੇਰਾ ॥ ਪਤ ਸਿਉਂ ਉਚਰਤ ਇਹ ਕਥਾ ਭਯੋ ॥ ਇਤੋ ਸ੍ਵੇਦ ਕਿਮ ਸਿਰ ਤੇ ਗਯੋ ॥ ੮ ॥ ਕਿਆ ਕਾਰਨ ਭਾਖਯੋ ਨਹਿ ਜਾਈ ॥ ਸਾਈਂ ਦਾਸ ਸੁਨ ਕਹਾ ਸੁਨਾਈ॥ ਅਬ ਸਾਗਰ ਬਿਚਰੇ ਗੁਰ ਆਏ ॥ ਸਿਖ ਜਹਾਜ ਅਟਕਯੋ ਸੁ ਲੰਘਾਏ ॥ ੯ ॥ ਤੂਸਨ ਰਹੋ ਸੇਵ ਕਉ ਠਾਨਹੁ ॥ ਨਹਿੰ ਊਚੇ ਮੁਖ ਬਾਕ ਬਖਾਨਹੁ॥ ਤਬ ਸਤਿਗੁਰ ਹੋਏ ਸੂਧਾਨਾ ॥ ਸਾਈਂ ਦਾਸ ਸੰਗ ਬਾਕ ਬਖਾਨਾ ॥ ੧੦ ॥ ਭਾਈ ਜੀ ਕਿਆ ਸ਼ਕਤ ਦਿਖਾਈ ॥ ਪੁਨ ਐਸੇ ਨਹਿੰ ਕਰੋ ਕਦਾਈ ॥ ਸੱਤਿ ਬਚਨ ਕਹਿ ਨਿਜ ਬਖਸ਼ਾਯੋ ॥ ਸੇਵਾ ਮਹਿੰ ਚਿਤ ਅਤਮੈ ਲਾਯੋ ॥ ੧੧ ॥ ਅਸ ਬਿਧ ਬਸ ਦੁਗ ਬਰਸ ਬਿਤਾਇ ॥ ਪੁਤ੍ਰੀ ਜਨਮ ਗੁਰੂ ਘਰ ਪਾਇ ॥ ਸੰਮਤ ਇਕ ਸਤ ਔ ਚੌਤਾਲੀ ॥ ਮਿਤੀ ਵਸਾਖ ਸਪਤ

[1] ਪਖਾ ਝਲਦਾ ਹੈ। [2] ਮੋਢਾ। [3] ਪਸੀਨਾ।

ਸੁਖ ਵਾਲੀ ॥ ੧੨ ॥ ਅਧਕ ਸੁਤਨ ਤੇ ਮੰਗਲ ਭਏ ॥ ਦਿਵਸ ਤ੍ਰੋਦਸੇ ਨਾਮ ਰਖਏ ॥ ਬੀਬੀ ਬੀਰੋ ਚੋਲਾ ਪਾਯੋ ॥ ਬਹੁ ਕਰਾਹੁ ਕਰ ਕੈ ਬਰਤਾਯੋ ॥ ੧੩ ॥ ਬੀਤੇ ਮਾਸ [1]ਖਸਟ ਇਸ ਢਾਲ ॥ ਸ੍ਰੀ ਦਮੋਦਰੀ ਤਨ ਭਾ ਕਾਲ ॥ ਮ੍ਰਿਤਕ ਕ੍ਰਿਆ ਗੁਰ ਭਲੇ ਕਰਾਇ ॥ ਯੱਗ ਕਰਾਇ ਦਾਨ ਬਹੁ ਦਾਇ ॥ ੧੪ ॥

ਦੋਹਿਰਾ ॥ ਗ੍ਰਾਮ ਡਰੋਲੀ ਕੇ ਬਿਖੈ ਬਰਖ ਅਢਾਈ ਬਿਤਾਇ ॥
ਅਨਕ ਨਰਨ ਕੌ ਤਾਰਕੈ ਸੁਧਾ ਸਰੋਵਰ ਆਇ ॥ ੧੫ ॥

ਚੌਪਈ ॥ ਸ੍ਰੀ ਹਰਿਮੰਦਰ ਦਰਸੇ ਆਇ ॥ ਸ਼ਹਿਜ਼ਾਦਾ ਸੰਗ ਸੋਭਾ ਪਾਇ ॥ ਕਰੀ ਬੰਦਨਾ ਭੇਟ ਚੜਾਈ ॥ ਅਧਕ ਤਿਹਾਵਲ ਦੀਨ ਬਟਾਈ ॥ ੧੬ ॥ ਸਿਖ ਸੰਗਤ ਸਭ ਆਏ ਪਾਸ ॥ ਦਰਸਨ ਤੇ ਸਭ ਸੰਕਟ ਨਾਸ ॥ ਲਗੇ ਅਕਾਲ ਬੁੰਗੇ ਦੀਵਾਨ ॥ ਸਿਖ ਸੰਗਤ ਆਵੈ ਬਹੁ ਥਾਨ ॥ ੧੭ ॥ ਇਕ ਜਮਾਲ ਜਹਿੰ ਨਾਮ ਸੁ ਆਯੋ ॥ ਸ੍ਰੀ ਸਤਿਗੁਰ ਕੋ ਸੀਸ ਨਿਵਾਯੋ ॥ ਬੈਠ ਸਮੀਪ ਭਾਉ ਕੋ ਧਾਰਾ ॥ ਲੇਤੋ ਭਯੋ ਪ੍ਰਸਾਦ ਬ੍ਰਤਾਰਾ ॥ ੧੮ ॥ ਦੇਖ ਪ੍ਰਭਾ ਸਤਿਗੁਰ ਕੀ ਮੋਹਾ ॥ ਸੁੰਦਰ ਸੀਤਲ ਸਸਿ ਸਮ ਸੋਹਾ ॥ ਹਾਥ ਜੋਰ ਅਰਦਾਸ ਉਚਾਰੀ ॥ ਮੈਂ ਅਬ ਆਯੋ ਸਰਨ ਤੁਮਾਰੀ ॥ ੧੯ ॥ ਸਿੱਖ ਆਪਨੋ ਮੋਹਿ ਬਨਾਵੋ ॥ ਸੁਖ ਦਾਨੀ ਉਪਦੇਸ਼ ਬਤਾਵੋ ॥ ਸੁਨ ਬਿਨਤੀ ਸ੍ਰੀ ਮੁਖਹੁ ਉਚਾਰਾ ॥ ਪਠ ਸੁਨ ਕਰ ਗੁਰ ਸ਼ਬਦ ਵਿਚਾਰਾ ॥ ੨੦ ॥ ਧਰਹੁ ਸਿਦਕ ਤਿਮ ਕਰਮ ਕਮਾਵੋ ॥ ਤਾਤਪਰਯ ਤਿਸ ਕੋ ਲਖ ਪਾਵੋ ॥ ਜੇਤਕ ਤਨ ਜਗ ਮਹਿੰ ਪ੍ਰਗਟਾਏ ॥ ਪੰਚ ਤੱਤ ਕੇ [2]ਅਖਲ ਬਨਾਏ ॥ ੨੧ ॥ ਘਾਟ ਨ ਬਾਢ ਏਕ ਸਮ ਜਾਨੋਂ ॥ ਅੰਤਹਿ ਕਰਣ ਇੰਦ੍ਰਹ ਤਨ ਮਾਨੋ ॥ ਜਹਿ ਕਹਿ ਇਕ ਚੇਤਨ ਸਭ ਮਾਹੀਂ ॥ ਚੇਤਨ ਬਿਖੇ ਭੇਦ ਕਛ ਨਾਹੀਂ ॥ ੨੨ ॥ ਜੋ ਇਮ ਜਾਨੈਂ ਸਿਖ ਹੈ ਸੋਈ ॥ ਜਨਮ

੧ ਛੇ ਮਹੀਨੇ । ੨ ਸਮੂੰਹ ।

ਮਰਨ ਬੰਧਨ ਹਤ ਤੇਈ ॥ ਸੁਨ ਜਮਾਲ ਨੇ ਪ੍ਰਸ਼ਨ ਬਖਾਨਾ ॥ ਇਕ ਚੇਤਨ ਜੇ ਹੈ ਸਭ ਥਾਨਾ ॥ ੨੩ ॥ ਤੌ ਅਹਾਰ ਕਰਬੇ ਇਕ ਸੰਗ ॥ ਕਿਉਂ ਨਾ ਤ੍ਰਿਪਤ ਹੋਵੈਂ ਸਰਬੰਗ ॥ ਇਕ ਕੇ ਗਿਆਨ ਹੋਤ ਕਰ ਸਾਰੇ ॥ ਕਿਉਂ ਅਗਿਆਨ ਖੋਇੰ ਨਹਿੰ ਸਾਰੇ ॥ ੨੪ ॥ ਸ੍ਰੀ ਮੁਖ ਤੇ ਸੁਭ ਉੱਤਰ ਦੀਨ ॥ [1]ਘਟ [2]ਮਠ ਨਾਨਾ ਜਹਿੰ ਕਹਿੰ ਚੀਨ ॥ ਏਕ ਅਕਾਸ ਸਭਨ ਮਹਿੰ ਦੀਖਤ ॥ ਨਿਰਨੈ ਕਰੋ ਭੇਵ ਨਹਿੰ [3]ਈਖਤ ॥ ੨੫ ॥ ਪਾਇ ਪਦਾਰਥ ਜਿਸ ਘਟ ਬਿਖੈ ॥ ਤਿਸ ਤੇ ਹੀਨ ਸ਼ਕਤ ਸਭ ਦਿਖੈ ॥ ਜਿਸ ਮਠ ਮਹਿੰ ਦੀਪਕ ਹੈ ਬਾਰਾ ॥ ਤਿਸ ਇਕ ਮਹਿੰ ਹੋਇਸ ਉਜੀਆਰਾ ॥ ੨੬ ॥ ਤਿਮ ਜਾਨੋ ਜਿਮ ਭੋਜਨ ਖਾਨੋ ॥ਧਰਮ ਪ੍ਰਾਨ ਕੇ ਪਾਨੀ ਪਾਨੋ ॥ ਮਨ ਕੋ ਧਰਮ ਸਮਝਬੋ ਗਿਆਨ ॥ ਆਤਮ ਸਾਖੀ ਸਭ ਕੋ ਜਾਨ ॥ ੨੭ ॥ ਇਸ ਪ੍ਰਕਾਰ ਜਿਨ ਸਮਝਨ ਕੀਨ ॥ ਸੇ ਗੁਰ ਕੇ ਸਿੱਖ ਪਰਮ ਪ੍ਰਬੀਨ ॥ ਸੁਨ ਜਮਾਲ ਗੁਰ ਕੋ ਸਿਖ ਭਯੋ ॥ ਜੜ੍ਹ ਚੇਤਨ ਕੋ ਨਿਰਨੈ ਕਯੋ ॥ ੨੮ ॥ ਕੁੱਕੋ ਸਿੱਖ ਵਧਾਵਣ ਜੋਇ ॥ ਸੰਗ ਅਨੰਤਾ ਦੂਸਰ ਹੋਇ ॥ ਪਰੇ ਸ਼ਰਣ ਸ੍ਰੀ ਹਰਿ ਗੋਬਿੰਦ ॥ ਬੰਦਤ ਦੋਨਹੁ ਪਦ ਅਰਬਿੰਦ ॥ ੨੯ ॥ ਹਾਥ ਜੋਰ ਜੁਗ ਅਰਜ਼ ਗੁਜ਼ਾਰੀ ॥ ਭਏ ਗੁਰੂ ਨਾਨਕ ਨਿਰੰਕਾਰੀ ॥ ਕੀਨਸ ਅੰਗੀਕਾਰ ਕਰਾਹਿ ॥ ਅਪ੍ਰ ਪ੍ਰਸਾਦਿ ਸੰਗ ਹਿਤ ਨਾਹਿ ॥ ੩੦ ॥ ਇਸ ਮਹਿੰ ਕਜਾ ਕਾਰਨ ਗੁਰ ਰਾਖਾ ॥ ਨਹਿੰ ਪਕਵਾਨ ਆਨ ਕੋ [4]ਕਾਂਖਾ ॥ ਸੁਨ ਸ੍ਰੀ ਮੁਖ ਤੇ ਬਾਕ ਉਚਾਰਾ ॥ ਉੱਤਮ ਲਖਹੁ ਗੁਰੂ ਅਵਤਾਰਾ ॥ ੩੧ ॥ ਸਭ ਤੇ ਉਤਮ ਤਥਾ ਕਰਾਹੂ ॥ ਅੰਗੀਕਾਰਯੋ ਸੰਗਤ ਮਾਹੂ ॥ ਤਿਮ ਗੁਰ ਬਸਦ ਅਹੈ ਉਪਦੇਸ਼ ॥ ਸਭ ਤੇ ਸ੍ਰੀ ਸਤਿਨਾਮ ਵਿਸ਼ੇਸ਼ ॥ ੩੨ ॥ ਗੁਰ ਸਿੰਘਾਸਨ ਇਸਥਿਰ ਜਬ ਲੌ ॥ [5]ਬੀਨ ਬੀਨ ਨੀਕੀ ਵਥ ਤਬ ਲੌ ॥

੧ ਘੜੇ ਵਿਚ । ੨ ਆਕਾਸ਼ । ੩ ਥੋੜਾ । ੪ ਇਛਾ ।
੫ ਚੁਣ ਚੁਣ ਕੇ ।

ਨਿਜ ਸਿੱਖਨ ਕੌ ਸਬ ਹੀ ਦੈ ਹੈਂ ॥ ਬਡ ਭਾਗੀ ਗੁਰਮੁਖ ਬਨ ਲੈ ਹੈਂ ॥ ੩੩ ॥ ਜਗ ਸਾਰੇ ਮਹਿੰ ਸਾਰ ਨਿਕਾਰਹਿੰ ॥ ਦੇ ਗੁਰ ਸਿੱਖ ਸੁ ਅੰਗੀਕਾਰਹਿੰ ॥ ਉੱਤਮ ਵਸਤ ਗੁਰੂ ਘਰ ਮਾਹੀਂ ॥ਲਹੈਂ ਸਿੱਖ ਤਿਨ ਦੁਖ ਕਬ ਨਾਹੀਂ ॥ ੩੪ ॥ ਸੁਨ ਪ੍ਰਸੰਨ ਹੋਇ ਸਭ ਕੋਈ ॥ ਪ੍ਰੀਤ ਸ਼ਬਦ ਕਰ [1]ਕਲਮਲ ਖੋਈ ॥ ਇਸ ਪ੍ਰਕਾਰ ਭਾ ਬਹੁਤ ਉਧਾਰ ॥ ਧੰਨ ਧੰਨ ਸਤਿਗੁਰੂ ਉਚਾਰ ॥ ੩੫ ॥

ਦੋਹਿਰਾ ॥ ਏਕ ਦਿਵਸ ਸ੍ਰੀ [2]ਸੁਧਾਸਰ ਪੁਰ ਮੰਡਿਆਲੀ ਵਾਰ ॥
ਦਯਾ ਰਾਮ ਮਰਵਾਹਿਆ ਆਵਤ ਭਾ ਕਿਸ ਕਾਰ ॥ ੩੬ ॥

ਚੌਪਈ ॥ ਪਿਖ ਸਤਿਗੁਰ ਕੋ ਸੁੰਦਰ ਰੂਪ ॥ ਗ੍ਰਿਹ ਮਹੁ ਹੁਤੀ [3]ਤਨੁਜ ਆਨੂਪ ॥ ਮਾਤ ਗੰਗ ਢਿਗ ਅਰਜ ਗੁਜਾਰੀ ॥ ਲੇਹੁ ਸਗਾਈ ਤਨੁਜ ਹਮਾਰੀ ॥ ੩੭ ॥ ਸੁਨ ਸ੍ਰੀ ਮਾਤਾ ਜੀ ਸਤਕਾਰਾ ॥ ਲੀਨੋ ਸਗਨ ਬਿਆਹਿ ਸੁਧਾਰਾ ॥ ਸੰਮਤ ਇਕ ਸ਼ਤ ਨਾਨਕ ਸ਼ਾਹੀ॥ ਪੁਨ ਪਤਾਲੀ ਦੇਹੁ ਮਿਲਾਹੀ ॥ ੩੮ ॥ ਕਾਤਕ ਦੀ ਪੂੰਨਿਆਂ ਬਖਯਾਤੇ ॥ ਬਿਆਹ ਅਨੰਦ ਭਯੋ ਸੁਖ ਦਾਤੇ ॥ ਦਯਾ ਰਾਮ ਤਨਜਾ ਮਹਾ ਦੇਈ ॥ ਬਡ ਭਾਗਨ ਜਗ ਮਾਤਾ ਥੇਈ ॥ ੩੯ ॥ ਅਸ ਬਿਧ ਭਯੋ ਦੁਤੀਅ ਗੁਰ ਬਿਆਹਿ ॥ ਗੰਗ ਮਾਤ ਅਤ ਹਰਖ ਬਢਾਹਿ ॥ ਬਸੈਂ ਸੁਧਾ ਸਰ ਗੁਰ ਕਰਤਾਰ ॥ ਜਿਨਕੀ ਲੀਲ੍ਹਾ ਕੋ ਨਹਿੰ ਪਾਰ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰ ਸੁਧਾ ਸਰ ਆਗਵਨ ਸਿੱਖਨ ਉਪਦੇਸ਼ ਔ ਦੁਤੀਓ ਬਿਆਹ ਪ੍ਰਸੰਗ ਬਰਨਨੰ ਨਾਮ ਪੰਚਦਸਮੋਂ ਮੰਦਰਹਿ ॥ ੧੫ ॥

ਦੋਹਿਰਾ ॥ ਮਨਸਾ ਭਾਈ ਸੁ ਤੁਲਸੀਆ ਤ੍ਰਿਤੀਆ ਤਖਤੂ ਧੀਰ ॥
ਤੀਰਥ ਉੱਪਲ ਸੰਗ ਮਿਲ ਆਏ ਸ੍ਰੀ ਗੁਰ [4]ਤੀਰ ॥ ੧ ॥

---

੧ ਪਾਪ। ੨ ਅੰਮ੍ਰਿਤਸਰ। ੩ ਲੜਕੀ। ੪ ਗੁਰੂ ਪਾਸ।

ਚੌਪਈ ॥ ਬੰਦਨ ਕਰ ਸਭ ਬੈਠੇ ਪਾਸ ॥ ਹਾਥ ਜੋਰ ਉਚਰੀ ਅਰਦਾਸ ॥ ਸਾਚੇ ਪਾਤਸ਼ਾਹੁ ਹਮ ਸੁਨੈਂ ॥ ਸਿੱਖ ਅਨੇਕ ਅਰਥ ਜੋ ਭਨੈਂ ॥ ੨ ॥ ਮਨ ਕੋ ਸ਼ਾਂਤ ਨ ਕਿਸ ਤੇ ਆਵੈ ॥ ਇਤ ਉਤ ਤੇ ਹਟ ਥਿਰ ਨ ਰਹਾਵੈ ॥ ਨਿਵਲਾ ਅਪਰ ਨਿਹਾਲੂ ਦੋਇ ॥ ਕਥਾ ਉਚਾਰ ਕਰਤ ਹੈਂ ਸੋਇ ॥ ੩ ॥ ਤ੍ਰਾਸ ਬਿਕਾਰਨ ਤੇ ਹੋਏ ਤਬੈ ॥ ਦੁਰਮਤ ਉਰ ਤੇ ਪਰ ਹਰ ਸਬੈ ॥ ਗੁਰਮਤ ਕੋ ਪ੍ਰਾਪਤ ਚਿਤ ਹੇਤ ॥ ਗੁਨ ਗਨ ਹਿਰਦੇ ਜੋਤ ਉਦੋਤ ॥ ੪ ॥ ਸੁਨ ਸ੍ਰੀ ਹਰਿ ਗੋਬਿੰਦ ਬਖਾਨਾ ॥ ਅੰਮ੍ਰਿਤ ਸਤਿਗੁਰ ਸਬਦ ਮਹਾਨਾ ॥ [1]ਬਕਤਾ ਮਹਿ ਚੌਦਹਿ ਗੁਨ ਹੋਇ ॥ ਗਯਾਨ ਪਾਇ ਤਿਸ ਤੇ ਸੁਨ ਕੋਇ ॥ ੫ ॥ ਤਿਮ [2]ਸ੍ਰੋਤੇ ਮਹਿੰ ਚੌਦਸ ਗੁਨ ਹੈਂ ॥ ਤੁਰਤ ਗਯਾਨ ਪਾਇ ਜੇ ਸੁਨ ਹੈਂ ॥ ਜੌ ਗੁਨ ਹੋਇ ਨ ਦੋਨਹੁ ਮਾਹੀਂ ॥ ਤੂਰਨ ਗਯਾਨ ਸੁ ਪ੍ਰਾਪਤ ਨਾਹੀਂ ॥ ੬ ॥ ਜੇ ਇਕ ਬਕਤਾ ਮਹਿ ਭੀ ਹੋਇ ॥ ਸ੍ਰੋਤਾ ਕੋ ਪ੍ਰਾਪਤ ਸੁਨ ਸੋਇ ॥ ਬੂਝਨ ਕਰੇ ਗੁਰੂ ਗੁਨ ਜੇਈ ॥ ਹਮ ਕੌ ਬਰਨ ਸੁਨਾਵਹੁ ਤੇਈ ॥ ੭॥ ਕ੍ਰਿਪਾ ਕਰੋ ਸੇਵਕ ਨਿਜ ਜਾਨ ॥ ਭਿੰਨ ਭਿੰਨ ਅਬ ਕਰੋ ਬਖਾਨ ॥ ਤਬ ਸ੍ਰੀ ਹਰਿ ਗੋਬਿੰਦ ਸੁਨਾਇ ॥ ਸੁਨਹੁ ਸਿੱਖ ਧਾਰਹੁ ਸਮਦਾਏ ॥ ੮ ॥ ਪ੍ਰਿਥਮ ਰਾਗ ਮਈ ਸੁੰਦਰ ਬਾਨ ॥ ਬਿੰਦ ਸ਼ਬਦ ਕੇ ਪਦ ਕੋ ਜਾਨੀ ॥ ਸ੍ਰੋਤੇ ਜਿਤੇ ਤਿਤੀ [3]ਧੁਨ ਕਰੈ ॥ [4]ਛੰਦ ਧਾਰਨਾ ਜਿਮ ਤਿਮ ਪਰੈ ॥ ੯ ॥ ਦੂਜੇ ਹੁਇ ਬ੍ਰਿਤ ਅਧਕ ਪ੍ਰਕਾਸੀ ॥ ਲਖਹਿ ਕਿ ਜਿਸ ਬਲ [5]ਸਰਸ ਪ੍ਰਕਾਸੀ ॥ ਠਹਰਹਿ ਬ੍ਰਿਤ [6]ਸ੍ਰੋਤਾਨ ਉਦਾਰਾ ॥ ਤਹਾਂ ਸੁ ਕਰਹਿ ਅਰਥ ਬਿਸਥਾਰਾ ॥ ੧੦ ॥ ਜਿਸ ਬਲ ਹੋਵੈ ਬ੍ਰਿਤੀ ਉਦਾਸ ॥ ਤਹਿੰ ਸਛੇਪ ਹੀ ਕਰੈ ਪ੍ਰਕਾਸ ॥ ਬ੍ਰਿਤ ਪ੍ਰਿਅ ਕਥਾ ਕਰੇ ਪ੍ਰਸਥਾਵ ॥ ਇਹੁ ਚਤਰਥ ਗੁਨ ਲਖੋ ਸੁਭਾਵ ॥ ੧੧ ॥ ਮਧਰ

---

੧ ਉਪਦੇਸ਼ ਕਰਨ ਵਾਲੇ ਵਿਚ ਚੌਦਾਂ ਗੁਣ ਹੋਣੇ ਚਾਹੀਦ ਹਨ। ੨ ਇਸੀ ਤਰ੍ਹਾਂ ਚੌਦਾਂ ਗੁਣ ਸੁਨਣ ਵਾਲੇ ਵਿਚ ਹੋਣੇ ਚਾਹੀਦੇ ਹਨ। ੩ ਸ਼ਬਦ। ੪ ਜਸ। ੫ ਅਥਕ। ੬ ਸ੍ਰੋਤਾ ਸੁਨਣ ਵਾਲਾ।

ਗਿਰਾ ਅਸ ਕਰੈ ਉਚਾਰੀ ॥ ਜਿਸ ਤੇ ਸਭ ਕੋ ਲਾਗਸ ਪਿਆਰੀ ॥
ਪੰਚਮ ਸਾਚ ਬਚਨ ਕੋ ਕਹੈ ॥ [1]ਕਰਮ [2]ਉਪਾਸ਼ [3]ਗਯਾਨ ਕੋ ਲਹੈ ॥
੧੨ ॥ ਯਥਾ ਸਬਦ ਕੋ ਹੋਇ ਸੁ ਬਰਨੈ ॥ ਅਰਥ ਸੁਨਾਵੈ ਕਰ ਕਰ
ਨਿਰਨੈ ॥ ਖਸ਼ਟ ਸੰਦੇਹ ਛੇਦਨੋ ਮਾਨ ॥ ਪ੍ਰਸ਼ਨ ਕਰੈ ਉਤਰ ਦੇ ਜਾਨ
॥ ੧੩ ॥ ਜਥਾ ਸ਼ਬਦ ਕੋ ਆਸ਼ੈ ਅਹੈ ॥ ਤਥਾ ਪ੍ਰਮਾਨ ਸੁ [4]ਸਾਖੀ
ਕਹੈ ॥ ਜੈਸੇ ਬੁੱਧ ਮਹਿ ਸ੍ਰੋਤਾ ਜਾਨੈ ॥ ਤਿਸੀ ਪ੍ਰਕਾਰ ਦ੍ਰਿਸ਼ਟਾਂਤ
ਬਖਾਨੈ ॥ ੧੪ ॥ ਸਪਤਮ ਗਯਾਤ ਸਕਲ ਮਤ ਕੇਰੋ ॥ ਸੁਨੇ ਹੋਏ
ਸ਼ਾਸਤ੍ਰਨ ਕੇ ਝੇਰੋ ॥ ਅਸ਼ਟਮ ਖਯਾਤ ਵਿਖੈ ਪ੍ਰਕ੍ਰਿਤੌਨ ॥ ਕਥਾ ਪ੍ਰਸੰਗ
ਹੋਤ ਹੈ ਜੌਨ ॥ ੧੫ ॥ ਅਪਰ ਜੁ ਮਤ ਸਾਖੀ ਸੁ ਪ੍ਰਮਾਨ ॥ ਆਸ਼ੈ
ਸਮਝਨ ਕਰੈ ਬਖਾਨ ॥ ਨਵਮ ਅਵਿੰਗ ਜੁ ਸੂਧਾ ਬੈਸੇ ॥ ਮਨ ਭੀ
ਸਰਲ ਰਖੈ ਬਿਧ ਤੈਸੇ ॥ ੧੬ ॥ ਦਸਮੋ ਜਨ [5]ਰੰਜਨ ਪਹਿਚਾਨੈ ॥
ਜਯੋਂ ਜਯੋਂ ਸ੍ਰੋਤਾ ਸੁਨਹਿ ਸੁ ਕਾਨੈ ॥ ਤਯੋਂ ਤਯੋਂ ਰੰਗ ਪ੍ਰੀਤ ਕੋ [6]ਚਰੈ॥
ਇਮ ਕਹਿ ਸਰਬ ਸਭਾ ਬਸ ਕਰੈ ॥ ੧੭ ॥ ਦ੍ਰਿਸ਼ਟੀ ਸਭ ਪਰ
ਇਕਦ ਸਮਾਨ ॥ ਸ੍ਰੋਤਾ ਸਕਲ ਸਮੁਖ ਸਵਧਾਨ ॥ ਸ੍ਰਵਨ ਬਿਲੋਚਨ
ਨਿਜ ਦਿਸ ਕਰੈ ॥ ਚਹੈਂ ਕਿ ਆਗੇ ਕਹਾਂ ਉਚਰੈ ॥ ੧੮ ॥ ਨਾਹੰ
ਕ੍ਰਿਤ [7]ਦ੍ਵਾਦਸਮੋ ਹੋਵੈ ॥ ਸਰਬ ਹੰਕਾਰ ਰਿਦੈ ਤੇ ਖੋਵੈ ॥ ਮਨ ਨੀਵਾਂ
ਰਾਖੈ ਸਭ ਸੰਗ ॥ ਗੁਨ ਬਡ ਲਖ ਨ ਕਿਸੇ ਚਿਤ ਭੰਗ ॥ ੧੯ ॥
ਹੁਇ ਧਰਮਿਕ ਤ੍ਰੋਦਸਮੋ ਇਹੁ ॥ ਕਹੈ ਜੁ ਕਥਾ ਕਮਾਵੈ ਤਿਹੁ ॥
ਚੌਦਸਮੋਂ ਸੰਤੋਖੀ ਹੋਇ ॥ ਪਰਾਲਬਧ ਕਹਿ ਆਵਤ ਜੋਇ ॥ ੨੦ ॥
ਸਹਿਤ ਅਨੰਦ ਪਾਇ ਜੋ ਲੇਯ ॥ ਬਿਨ ਜਾਚੇ ਅੰਮ੍ਰਿਤ ਸਮਦੇਯ ॥
ਅਧਕ ਪਦਾਰਥ ਚਾਹ ਨ ਧਰੈ ॥ ਢਿਗ ਜੋ ਹੋਇ ਬਰਤਬੋ ਕਰੈ ॥

---

੧ ਕਰਮ ਕਰਨੇ ਕਰਕੇ ਮਲ ਦੋਖ ਦੀ ਨਵਿਰਤੀ ਹੁੰਦੀ ਹੈ। ੨ ਉਪਾਸ਼ਨਾ ਕਰਨੇ ਕਰਕੇ ਵਖੇਪ ਦੋਖ ਦੀ ਨਵਿਰਤੀ ਹੁੰਦੀ ਹੈ। ੩ ਗਿਆਨ ਪੈਦਾ ਹੋਣੇ ਸੇ ਆਵਰਨ ਦੋਖ ਕੀ ਨਵਿਰਤੀ ਹੁੰਦੀ ਹੈ। ੪ ਸਾਖੀ ਚੇਤਨ ਜੋ ਇੰਦ੍ਰੀਆਂ ਨੂੰ ਸਤਾ ਸਫੁਰਤੀ ਦੇ ਰਿਹਾ ਹੈ। ੫ ਪ੍ਰਸੰਨ। ੬ ਚਲਦਾ ਹੈ। ੭ ਬਾਰਾ।

੨੧ ॥ ਇਹੁ ਬਕਤੇ ਕੇ ਚੌਦਹਿ ਗੁਨ ਹੈਂ ॥ ਧਰੈਂ ਚਤੁਰ ਦਸ ਕਥਾ ਜੁ ਸੁਨ ਹੈਂ ॥ ਬਕਤਾ ਕੀ ਕਰਨੀ ਨਿਜ ਭਗਤ ॥ ਮਨ ਔ ਤਨ ਧਨ ਕੇ ਸੰਜੁਗਤ ॥ ੨੨ ॥ ਦੂਜੇ ਹੋਇ ਨ ਮਨ ਹੰਕਾਰੀ ॥ ਜਾਨੈ ਮੈਂ ਬਡ ਸੇਵਾ ਧਾਰੀ ॥ ਤ੍ਰਿਤੀਏ ਸਰਧਾ ਸੁਨਬੇ ਹੋਇ ॥ ਨਹੀਂ [1]ਉਚਾਟੈ ਮਨ ਕੋ ਸੋਇ ॥ ੨੩ ॥ ਚੌਥੇ ਅਪਨੀ ਚਿਤ ਚਤੁਰਾਈ ॥ ਬਕਤੇ ਪਰ ਨਹਿੰ ਕਰਹਿ ਬਨਾਈ ॥ ਪੰਚਮ ਬਕਤਾ ਭਨਹਿੰ ਜੁ ਅਰਥ ॥ਤਹਿੰ ਸਮਝਨ ਕੀ ਹੁਇ ਸਾਮਰਥ ॥ ੨੪ ॥ ਖਸ਼ਟਮ ਪ੍ਰਸਨ ਕਰਨ ਕੋ ਜਾਨੈ ॥ ਸਪਤਮ ਸੁਨੇ ਗ੍ਰੰਥ ਬਹੁ ਕਾਨੇ ॥ ਅਸ਼ਟਮ ਆਲਸ ਕੋ ਨਹਿੰ ਧਰੈ ॥ ਨਵਮੋ ਨਿੰਦ੍ਰਾ ਕੋ ਬਸ ਕਰੈ ॥ ੨੫ ॥ ਦਸਮੋ ਸੁਨੈ ਧਰੈ ਉਰ ਸੋਇ ॥ ਵੰਡ ਖਾਇ ਵਿਗ ਪਿਖ ਜੋ ਹੋਇ ॥ ਦ੍ਵਾਦਸਮੋ ਜਿਮ ਗੁਰਨ ਸਿਧਾਂਤ ॥ ਤਿਸ ਅਨਸਾਰ ਸੁਨੈ ਚਿਤ ਸ਼ਾਂਤ ॥ ੨੬ ॥ ਹੋਇ [2]ਵਿਪਰਜੈ ਤਿਆਗਨ ਕਰੈ ॥ ਤ੍ਰੋਦਸਮੋਂ ਤਨ ਮੈਂ ਸੁਰ ਧਰੈ ॥ ਚੌਦਸਮੋ ਨਹਿੰ ਕਰੈ ਪਖੰਡ ॥ ਮਨ ਕੋ ਲਾਵੈ ਸੁਨਹਿ [3]ਅਖੰਡ ॥ ੨੭ ॥ ਇਮ ਸ੍ਰੋਤਾ ਬਕਤਾ ਜੋ ਹੋਇ ॥ ਪ੍ਰਾਪਤ ਹੋਤ ਗਿਆਨ ਕੋ ਦੋਇ ॥ ਇਹ ਲੱਛਨ ਜੋ ਕਹੇ ਬਨਾਇ ॥ ਸਿੱਖ ਨਿਹਾਲੂ ਬਿਖੈ ਸੁ ਪਾਇ ॥ ੨੮॥ ਤਿਸ ਕੀ ਸੰਗਤ ਕਰੋ ਹਮੇਸ਼ ॥ ਹੁਇੰ ਤੁਮ ਮਹਿ ਗੁਨ ਬ੍ਰਿੰਦ ਵਿਸੇਸ਼ ॥ ਸੁਨਹੁ ਕਥਾ ਤਿਸ ਮੁਖ ਤੇ ਨੀਕੀ ॥ ਕਿਉਂ ਨ [4]ਸੂਫ ਹੋਇ ਤੁਮ ਜੀ ਕੀ ॥ ੨੯ ॥ ਸ੍ਰੀ ਮੁਖ ਤੇ ਸੁਨ ਸਭ ਹਰਖਾਇ ॥ ਧਾਰਨ ਕੀਨੇ ਗੁਨ ਸਮਦਾਇ ॥ ਹੁਤੇ ਤੀਰਥਾ ਇਕ ਸਿੱਖ ਜੋਇ ॥ ਰਹੈ ਸ਼ਾਹੁ ਲਸ਼ਕਰ ਮਹਿੰ ਸੋਇ ॥ ੩੦ ॥ ਸ੍ਰੀ ਹਰਿਗੋਬਿੰਦ ਸਰਨੀ ਆਯੋ ॥ ਹਾਥ ਬੰਧ ਕਰ ਬਾਕ ਅਲਾਯੋ ॥ ਹੇ ਗੁਰ ਜਿਮ ਹਮ ਹੋਇ ਉਧਾਰ ॥ ਤਿਮ ਸਿੱਖਯਾ ਨਿਜ ਕਰੋ ਉਚਾਰ ॥ ੩੧ ॥ ਸੁਨ ਸਿਖ ਤੇ ਸ੍ਰੀ ਗੁਰ ਸੁਖ ਕਾਰਾ ॥ ਸ੍ਰੀ

੧ ਉਦਾਸ ਵਾ ਮੋੜੇ ਨਾ । ੨ ਉਲਟ ਬੁਧੀ ਦਾ ਤਿਆਗ । ੩ ਇਕ ਰਸ । ੪ ਸੁਖ ।

ਮੁਖ ਤੇ ਉਪਦੇਸ ਉਚਾਰਾ ॥ ਸੰਤਨ ਕੀ ਸੇਵਾ ਨਿਤ ਕਰੀਐ ॥ [1]ਛਾਦਨ ਭੋਜਨ ਤੇ ਸੁਖ ਧਰੀਐ ॥ ੩੨ ॥ ਦੇਤ [2]ਧੇਨ ਕੋ ਘਾਸ ਅਰੁ ਦਾਨਾ ॥ ਸੋ ਨਰ ਦੁਗਧ ਕਰਤ ਹੈ ਪਾਨਾ ॥ ਤਥਾ ਸਾਧ ਕੀ ਸੇਵਾ ਕਰੈ ॥ ਜਿਮ ਕਿਮ ਤਨ ਪ੍ਰਸੰਨਤਾ ਧਰੈ ॥੩੩॥ ਪੰਥ ਸੁਖੇਨ ਬਤਾਇ ਸੁ ਦੇਤ ॥ ਭਗਤ ਗਿਆਨ ਕੋ ਦ੍ਰਿੜ੍ਹ ਕਰ ਲੇਤ ॥ ਸੁਨ ਬੂਝਯੋ ਕਿਮ ਸੰਤ ਪਛਾਨੋਂ ॥ ਜਿਸ ਤੇ ਪਿਖ ਕਰ ਸੇਵਾ ਠਾਨੋਂ ॥ ੩੪ ॥ ਤਬ ਸਤਿਗੁਰ ਬਿਧ ਤਾਹਿੰ ਬਤਾਈ ॥ਇਕ ਨ੍ਰਿਪ ਨੇ ਅਭਲਾਖ ਉਠਾਈ॥ ਕਿਮ ਹੇਰੈਂ ਹੰਸਨ ਕੋ ਨੈਨ ॥ [3]ਖਗ ਗਨ ਕੋ ਸੇਵਨ ਕਰ ਐਨ ॥ ੩੫ ॥ ਬਿੰਦ ਚੋਗ ਸਭ ਬਿਧ ਕੀ ਪਾਵੈ ॥ ਦੇਸ ਬਿਦੇਸਨ ਤੇ ਖਗ ਆਵੈਂ ॥ ਚੁਗੈਂ ਚੋਗ ਅਰ ਜਸ ਬਿਸਤਾਰੈਂ ॥ ਮਾਨ ਸਰੋਵਰ ਲਾਗ ਸਿਧਾਰੈਂ ॥ ੩੬ ॥ ਸੁਨ ਹੰਸਨ ਸਭ ਬਿਖੈ ਬਖਾਨਾ ॥ ਹਮ ਭੀ ਚਲੈਂ ਨਰਿੰਦ ਸਥਾਨਾ ॥ ਤਿੰਹ ਉਰ ਸਰਧਾ ਜਾਇ ਵਧਾਵੈਂ ॥ ਜਿਸ ਤੇ ਨਿਤ ਖਗ ਚੋਗ ਚੁਗਾਵੈਂ ॥ ੩੭ ॥ ਤਬ ਹੰਸਨ ਕੀ ਜੋਰੀ ਆਇ॥ ਅਪਨ ਸਰੂਪ ਸੁ ਦੀਨ ਦਿਖਾਇ ॥ਪਿਖ ਲੋਕਨ ਤਬ ਜਾਇ ਸੁਨਾਯੋ॥ ਹਰਖਤ ਨ੍ਰਿਪ ਮੁਕਤਾ ਪੈ ਲਿਆਯੋ ॥ ੩੮ ॥ ਧਰਯੋ ਅਗਾਰੀ ਤਿਨ ਕੇ ਜਾਇ ॥ ਤਜ ਪਾਨੀ ਪੈ ਲੀਨਸ ਖਾਇ॥ [4]ਗੋਲ ਅਮੋਲਕ ਮੁਕਤਾ ਜਾਲ ॥ ਨਿਜ ਅੰਤਰ ਤੇ ਦਏ ਨਿਕਾਲ ॥ ੩੯ ॥ ਉਡ ਕਰ ਗਏ ਆਪਨੇ ਦੇਸ ॥ ਮਨ ਅਨੰਦ ਕਰ ਲਏ ਨਰੇਸ ॥ ਜਬੈ ਜੌਹਰੀ ਤੇ ਪਰਖਾਇ ॥ ਸਭ ਨ੍ਰਿਪ ਧਨ ਨਹਿੰ ਤਿਨ ਸਮਤਾਇ ॥ ੪੦ ॥ ਤਿਮ ਤੂ ਸਭ ਕੀ ਸੇਵਾ ਠਾਨ ॥ ਮਿਲਹਿ ਆਇ ਕੋ ਦੇ ਬ੍ਰਹਮ ਗ੍ਯਾਨ ॥ ਭਯੋ ਅਨੰਦ ਸੁਨੇ ਗੁਰ ਬੈਨ ॥ ਸੇਵਨ ਲਗਯੋ ਸੰਤ ਸੁਖ ਦੈਨ॥੪੧॥ ਵਾਹਿਗੁਰੂ ਸਿਮਰਤ ਸੁਖ ਪਾਵਾ॥ਅੰਤ ਕਾਲ ਗੁਰ ਨਿਕਟ ਸਿਧਾਵਾ॥

---

੧ ਕਪੜਾ। ੨ ਗਊਆਂ ਨੂੰ। ੩ ਪੰਛੀ ਸੰਮੂਹ। ੪ ਬੇ-ਕੀਮਤੇ ਗੋਲ ਤਰਾਂ ਦੇ ਮੋਤੀ ਬਹੁਤ ਸਾਰੇ।

ਜੋ ਸਿਖ ਗੁਰ ਉਪਦੇਸ਼ ਕਮਾਵੈ ॥ ਕਯੋਂ ਨਹਿੰ ਅੰਤ ਪਰਮ ਪਦ ਪਾਵੈ ॥ ੪੨ ॥

ਦੋਹਿਰਾ ॥ ਸੰਮਤ ਇਕ ਸ਼ਤ ਊਪਰੇ ਛੈਤਾਲੀ ਪਹਿਚਾਨ ॥
ਕੱਤਕ ਮਿਤੀ ਤੇਈਸਵੀਂ ਗੁਰ ਗ੍ਰਿਹ ਕੰਵਰ ਉਪਾਨ ॥ ੪੩ ॥

ਚੌਪਈ ॥ ਮਾਤ ਗੰਗ ਸੁਨ ਆਨੰਦ ਧਾਰੇ ॥ ਮੰਗਲ ਬਿਦਤ ਕੀਓ ਪੁਰ ਸਾਰੇ ॥ ਦ੍ਵਾਰ ਊਪਰੇ ਨੌਬਤ ਬਾਜੇ ॥ ਅਨਕ ਰੀਤ ਕੇ ਮੰਗਲ ਸਾਜੇ ॥ ੪੪ ॥ ਰੰਕਨ ਕੋ ਧਨ ਅਨ੍ਗਨ ਦੀਨ ॥ ਬੰਦਨ ਵਾਰੇ ਬੰਦਨ ਕੀਨ ॥ ਦਿਵਸ ਤ੍ਰੋਦਸੇ ਸ੍ਰੀ ਹਰਿਮੰਦਰ ॥ ਮਾਤ ਗੰਗ ਪੌਤ੍ਰਾ ਲੇ ਸੁੰਦਰ ॥ ੪੫ ॥ ਪੰਚਾਮ੍ਰਿਤ ਬਹੁ ਭੇਟ ਚੜ੍ਹਾਇ ॥ ਸ਼ਾਹਿਜ਼ਾਦੇ ਕੇ ਨਾਮ ਰਖਾਇ ॥ ਸ੍ਰੀ ਬੁੱਢੇ ਸ੍ਰੀ ਗ੍ਰੰਥਹਿ ਮਾਹਿੰ ॥ ਸ਼ਬਦ ਉਚਾਰ ਸਕਾਰਹਿ ਪਾਹਿੰ ॥ ੪੬ ॥ ਸ੍ਰੀ ਗੁਰ ਸੂਰਜ ਮਲ ਧਰ ਨਾਮੂ ॥ ਪਟ ਅੰਬਰ ਪਾਯੋ ਅਭਿਰਾਮੂ ॥ ਪੰਚਾਮ੍ਰਿਤ ਤਬ ਦੀਨ ਬਟਾਈ ॥ ਚਹੁ ਦਿਸ ਤੇ ਭੀ ਅਧਕ ਬਧਾਈ ॥ ੪੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੋਤਾ ਵਕਤਾ ਗੁਨ ਸਿਖਨ ਉਪਦੇਸ਼ ਔ ਸੂਰਜ ਮੱਲ ਜਨਮ ਪ੍ਰਸੰਗ ਬਰਨਨੰ ਨਾਮ ਖੋਡਸਮੋ ਮੰਦਰਹਿ ॥ ੧੬ ॥

ਦੋਹਿਰਾ ॥ ਭਾਈ ਧੀਰੋ ਸਿੱਖ ਇਕ ਬਸੈ ਸੁ ਨਗਰ ਉਜੈਨ ॥
ਭਾਵ ਭਗਤ ਮਹਿੰ ਦ੍ਰਿੜ੍ਹ ਭਲੇ ਸਤਸੰਗਤ ਦਿਨ ਰੈਨ ॥ ੧ ॥

ਚੌਪਈ ॥ ਛਠੇ ਮਾਸ ਗੁਰ ਕੇ ਢਿਗ ਆਵੈ ॥ ਦਰਸਨ ਕਰ ਅਨੰਦ ਕੋ ਪਾਵੈ ॥ ਇਕ ਦਿਨ ਬੂਝਯੋ ਸਤਿਗੁਰ ਪਾਸ ॥ ਸੰਤਨ ਕੇ ਲੱਛਨ ਕਿਆ ਰਾਸ ॥ ੨ ॥ ਤਬ ਸ੍ਰੀ ਹਰਿ ਗੋਬਿੰਦ ਬਖਾਨਾ ॥ ਸ੍ਰੀ ਗੁਰ ਪਿਤ ਇਕ ਬਚਨ ਬਖਾਨਾ ॥ ਸੋ ਸਲੋਕ ਤੋਹਿ ਦੇਹਿੰ ਸੁਨਾਇ ॥ ਸੰਤਨ ਲੱਖਨ ਕੇ ਪਰਥਾਇ ॥ ੩ ॥

## ਸ੍ਰੀ ਮੁਖਵਾਕ ॥ ਸਲੋਕ ਸਹਸ ਕ੍ਰਿਤੀ ਮ: ੫ ॥

ਸੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥ ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥ ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥ ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥ ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥ ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਾਗਿ ਸਗਲ ਰੇਣੁਕਹ ॥ ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥

ਚੌਪਈ ॥ ਸਿਮਰਹਿ ਰਾਮ ਲਖੈ ਸਭ ਮਾਹੀਂ ॥ ਦੁਖ ਸੁਖ ਮਹਿਂ ਸਮ ਸਦਾ ਰਹਾਹੀਂ ॥ ਜੋ ਨਿਰਮਲ ਨਿਰਵੈਰ ਬਿਸਾਲਾ ॥ ਜੁਰੇ ਰਹੈਂ ਤਿਹ ਸੋਂ ਸਭ ਕਾਲਾ ॥ ੪ ॥ ਸਭ ਜੀਵਨ ਪਰ ਦਯਾ ਕਰੰਤੇ ॥ ਕਾਮ ਕ੍ਰੋਧ ਕਰ ਨਹੀਂ ਲਿਪੰਤੇ ॥ ਜਿਉਂ ਜਲ ਕਮਲ ਅਲੇਪ ਸਦੀਵੇ ॥ ਸ਼ਤ੍ਰ ਮਿੱਤ੍ਰ ਉਪਦੇਸ਼ਕ ਥੀਵੇ ॥ ੫ ॥ ਪਰ ਨਿੰਦਾ ਨਹਿਂ ਸੁਨੇ ਸੁਨਾਵੈ ॥ ਨਿਮ੍ਰੀ ਮਨ ਖਟ ਲੱਖਣ ਪਾਵੈ ॥ ਇਨ ਤੇ ਪਰਖ ਲੇਹੁ ਬੁਧਵਾਨ ॥ ਸੋਈ ਸਾਧ ਬ੍ਰਿੰਦ ਗੁਨ ਖਾਨ ॥ ੬ ॥ ਤਿਨ ਕੀ ਸੰਗਤ ਦੁਰਮਤ ਹਰੈ ॥ ਸੇਵਹ ਗਿਆਨ ਪ੍ਰਾਪਤੀ ਕਰੈ ॥ਸੁਨ ਹਰਖ੍ਯੋ ਧੀਰੋ ਘਰ ਗਯੋ ॥ ਸ੍ਰੁਭ ਲੱਖਣ ਸਭ ਧਾਰਤ ਭਯੋ ॥ ੭ ॥ ਭਾ ਸੰਮਤ ਇਕ ਸ਼ਤ ਖਟ ਤਾਲੀ ॥ ਹਾੜ ਸਪਤਮੀ ਦਿਨ ਚਢ ਨਾਲੀ ॥ ਸ੍ਰੀ ਮਹਾਂ ਦੇਵੀ ਤਨ ਤਜ ਦੀਨੋ ॥ ਮ੍ਰਿਤਕ ਸੰਸਕਾਰ ਗੁਰ ਕੀਨੋ ॥ ੮ ॥ ਸਪਤ ਦਸੇ ਦਿਨ ਯੱਗ ਕਰਾਯੋ ॥ ਪਾਠ ਗ੍ਰੰਥ ਸਾਹਿਬ ਕਰਵਾਯੋ ॥ ਰੰਕਨ ਕੋ ਬਹੁ ਦੀਨਸ ਦਾਨ ॥ ਸ੍ਰੀ ਸਤਿਗੁਰ ਕੇ ਚਰਤ ਮਹਾਨ ॥ ੯ ॥

ਦੋਹਿਰਾ ॥ ਢਾਢੀ ਨਿਤ ਪ੍ਰਤ ਗੁਰੂ ਢਿਗ ਜੋਧਨ ਵਾਰ ਸੁਨਾਇ ॥

ਤਿਨ ਮਹਿੰ ਨਵ ਧੁਨ ਪ੍ਰਭੂ ਸੁਨ ਗ੍ਰੰਥ ਮਾਹਿੰ ਸੁ ਚਢਾਇ ॥ ੧੦ ॥

ਚੌਪਈ ॥ ਸ੍ਰੋਤਾ ਕਵਿ ਜਨ ਬਚਨ ਉਚਾਰੇ ॥ ਨਵ ਧੁਨ ਕਹੋ ਸਹਿਤ ਬਿਸਥਾਰੇ ॥ ਕਿਸ [1]ਭਟ ਕੀ ਧੁਨ ਕਹਾਂ ਚਢਾਈ ॥ ਸੋ ਨਿਰਨੈ ਕਰ ਦੇਹੁ ਸੁਨਾਈ ॥ ੧੧ ॥ ਅਹੁ ਮਮ ਪਿਆਰੇ ਪਰ ਉਪਕਾਰੀ ॥ ਧੰਨ ਧੰਨ ਹੈ ਬੁੱਧ ਤੁਹਾਰੀ ॥ ਨਵ ਧੁਨ ਵਾਰੋਂ ਮੈਂ ਜੁ ਚਢਾਈ ॥ ਸੁਨ ਹਰਿ ਪ੍ਰੇਮ ਪ੍ਰੇਮ ਉਪਜਾਈ ॥ ੧੨ ॥ ਪ੍ਰਿਥਮਹ ਵਾਰ ਮਾਝ ਕੇ ਮਾਹਿ ॥ ਚੰਦ੍ਰਹੜਾ ਸੋਹੀਆ ਧੁਨ ਗਾਹਿ ॥ ਮਲਕ ਮੁਰੀਦ ਚੰਦ੍ਰਹੜਾ ਸੋਹੀਆ ॥ ਰਾਜ ਪੂਤ ਦੋਨਹੁ ਨ੍ਰਿਪ ਹੋਹੀਆ ॥ ੧੩ ॥ ਕਾਰਨ ਕਿਸ ਤੇ ਜੁਗਨ ਲੜਾਈ ॥ ਬਹੁ ਚਿਰ ਰਹੀ ਘਨਿ ਅਨੀ ਮੁਕਾਈ ॥ ਓਰਕ ਨਿਤਰੇ ਸੂਰੇ ਦੋਇ ॥ ਡਟੇ ਪਰਸਪਰ ਠਾਂਢੇ ਹੋਇ ॥ ੧੪ ॥ ਦ੍ਵੰਦ ਜੁੱਧ ਹੋਯੋ ਬਹੁ ਭਾਰੀ ॥ ਨਹਿੰ ਹੋਵੈ ਕਿਸ ਦਿਸ ਕੀ ਹਾਰੀ ॥ ਤਬ ਜੁਗ ਕਰ ਤੇ ਚਲਿ ਕਰਵਾਰ ॥ ਜੁਗਨ ਲਾਗ ਭੇ ਜੁਗਨ ਜੁਝਾਰ ॥ ੧੫ ॥ ਤਿਨ ਸੂਰਨ ਕੀ ਧੁਨ ਸੁਨ ਵਾਰ ॥ ਗ੍ਰੰਥ ਮਾਹਿੰ ਥਾਪੀ ਸੁਖ ਸਾਰ ॥ ਦੁਤੀਏ ਧੁਨ ਗੌੜੀ ਕੀ ਵਾਰ ॥ ਰਾਇ ਕਮਾਲ ਮੌਜਦੀ ਸਾਰ ॥ ੧੬ ॥ ਹੁਤੇ ਕਮਾਲ ਸਾਰੰਗ ਜੁਗ ਭਾਈ ॥ ਰਾਜ ਹੁਤੋ ਤਿਨ ਕਾ ਗਿਰ ਮਾਈ ॥ ਪਿਤਾ ਮਰੇ ਤੇ ਪਰ ਗੀ [2]ਰਾਰ ॥ ਕੀਨ ਕਮਾਲ ਤਬੈ ਅਸ ਕਾਰ ॥ ੧੭ ॥ ਬਨਯੋ ਮਿੱਤ੍ਰ ਲਘ ਭ੍ਰਾਤਾ ਕੇਰਾ ॥ ਬਿਖ ਦੀਨੀ ਮਦ ਮਹਿ ਇਕ ਬੇਰਾ ॥ ਮ੍ਰਿਤਕ ਭਯੋ ਸਾਰੰਗ ਜਬ ਜਾਨਾ ॥ [3]ਤ੍ਰੀਆ ਤਾਤ ਲਘ ਗੋਦ ਖਿਲਾਨਾ ॥ ੧੮ ॥ ਨਾਮ ਮੌਜਦੀ ਜਨਨੀ ਲੀਨਾ ॥ ਨਿਸੋ ਨਿਸਾ ਨਿਜ ਪਿਤ ਗ੍ਰਿਹ ਚੀਨਾ ॥ ਬਸੀ ਤਹਾਂ ਸੁਤ ਪਾਰਨ ਕੀਨਾ ॥ ਇਤਹਿ ਕਮਾਲ ਰਾਜ ਸਭ ਲੀਨਾ ॥ ੧੯ ॥ ਉਤ ਸੁ ਮੌਜਦੀ ਭਯੋ ਜਵਾਨਾ ॥ ਲੀਨ ਨਾਨਕਨ

੧ ਸੂਰਮੇ ਦੀ ਧੁਨਾ ਕਿਥੇ ਚੜ੍ਹਾਉਣਾ ਪੀਤੀਆਂ ਹਨ । ੨ ਝਗੜਾ । ੩ ਇਸਤ੍ਰੀ ਦੀ ਗੋਦ ਵਿਚ ਪੁਤਰ ਛੋਟੀ ਉਮਰ ਦਾ ਖਿਡਾਉਂਦੀ ਸੀ ।

ਫੌਜ ਮਹਾਨਾ ॥ ਆਇ ਤਾਊ ਸੰਗ [1]ਠਟੀ ਲਰਾਈ ॥ ਜੰਗ ਭੂਮ ਮਹਿ ਦੀਨ ਗਿਰਾਈ ॥ ੨੦ ॥ ਪਿਤਾ ਬੈਰ ਲੇ ਰਾਜਾ ਭਯੋ ॥ ਸੁਨ ਤਿਨ ਵਾਰ ਗੁਰੂ ਮੁਦ ਥਯੋ ॥ ਦੀਨ ਚੜ੍ਹਾਇ ਸੁ ਗੌੜੀ ਵਾਰ ॥ ਇਸ ਧੁਨ ਪਰ ਗਾਵੇ ਨਿਰਧਾਰ ॥ ੨੧॥ ਧੁਨ ਸੋ ਤੀਸਰ ਆਸਾ ਵਾਰ ॥ ਟੁੰਡੇ ਅਸ ਜਾਨੋ ਨਿਰਧਾਰ ॥ ਚਿਤ੍ਰ ਬੀਜ ਇਕ ਨ੍ਰਿਪ ਬਡ ਥਾਯੋ ॥ ਅਸ ਰਾਜਾ ਤਿਸ ਤਾਤ ਕਹਾਯੋ ॥ ੨੨ ॥ ਸੂਰਤ ਵੰਦ ਬਡੋ ਬਲਵਾਨੇ ॥ ਜਿਸ ਸਮ ਨਹਿੰ ਥੇ ਤਾਸ ਜ਼ਮਾਨੇ ॥ ਚਿਤ੍ਰ ਬੀਜ ਭੀ ਬੈਸ ਬਿਸਾਲਾ ॥ ਕੀਨ ਬਿਆਹਿ ਤਹਿ ਸਮੇਂ ਕੁਢਾਲਾ ॥ ੨੩ ॥ ਰਾਨੀ ਦੇਖ [2]ਸਪੁਤ੍ਰ ਲੁਭਾਈ ॥ [3]ਅਸ ਕੋ ਪਤਤ ਕਰਨ ਮਨ ਚਾਈ ॥ ਜਬ ਅਸ ਧਰਮ ਤਜਾਗ ਨ ਕੀਨ ॥ ਤਬ ਰਾਨੀ [3]ਤੁਹਮਤ ਲਾ ਦੀਨ ॥੨੪॥ ਨਿਜ ਪਤ ਸੋਂ ਅਸ ਕਹਯੋ ਬਨਾਇ ॥ ਤਵ ਸੁਤ ਮੁਝੇ ਕੁਦ੍ਰਿਸ਼ਟ ਲਖਾਇ ॥ ਸੁਨ ਨ੍ਰਿਪ ਕ੍ਰੋਧ ਐਸ ਮਨ ਕਰਯੋ ॥ ਬਿਨ ਸਮਝੇ ਐਸੇ ਤਹਿ [4]ਰਰਯੋ ॥ ੨੫ ॥ ਲੇ ਜਾਵਹੁ ਅਸ ਦੁਸ਼ਟ ਜਲਾਦ ॥ ਕਤਲ ਕਰੋ ਭਾ ਬਿਨ ਮਰਯਾਦ ॥ ਸੁਨ ਜਲਾਦ ਤਿਸ ਲੇ ਕਰ ਗਏ ॥ ਪਿਖ ਸਰੂਪ ਮਨ ਹਤ ਨਹਿੰ ਚਏ ॥ ੨੬ ॥ ਭੇ ਨ੍ਰਿਪ ਤੇ ਇਕ ਹਾਥ ਕਟਾਯੋ ॥ ਜੰਗਲ ਮਾਹਿ ਅਸਹਿ ਤਜ ਦਾਯੋ ॥ ਆਇ ਜਲਾਦਨ ਨ੍ਰਿਪਤ ਸੁਨਾਇ ॥ ਹਤ ਕੀਨੋ ਅਸ ਭਲੇ ਬਨਾਇ ॥ ੨੭ ॥ ਉਤ ਅਸ ਧਰਮੀ ਦੁਖ ਬਹੁ ਪਾਇ ॥ ਇਕ ਦਿਸ ਚਲਯੋ ਜਾਤ ਭੈ ਪਾਇ ॥ ਜਾਇ ਦੇਸ ਇਕ ਪਹੁੰਚਤ ਭਯੋ ॥ ਕਰਮ ਕਾਲ ਤਹਿ ਨ੍ਰਿਪ ਮਰ ਗਯੋ ॥ ੨੮ ॥ ਹੁਤੇ ਨ ਸੁਤ ਤਿਹ ਕੁਲ ਕੇ ਮਾਹਿ ॥ ਰਾਜ ਸਿੰਘਾਸਨ ਜੋ ਬੈਠਾਹਿ ॥ ਭਲੇ [5]ਮੰਤ੍ਰਿਅਨ ਅਸ ਪੂਨ ਧਾਰੇ ॥ ਬੰਦ ਕਰੋ ਦਰ ਪੁਰ ਕੇ ਸਾਰੇ ॥ ੨੯ ॥ ਏਕ [5]ਪੌਰ

---

੧ ਬਨਾਈ। ੨ ਆਗਿਆ ਕਾਰ ਪੁਤਰ। ੩ ਇਲਜ਼ਾਮ। ੪ ਉਚਾਰਿਆ। ੫ ਵਜ਼ੀਰਾਂ ਨੇ।

ਕੋ [1]ਮੋਚਰਜੋ [2]ਛੋਰੋ ॥ ਅੰਮ੍ਰਿਤ ਸਮਹਿ ਪ੍ਰਿਥਮ ਨਰ ਹੇਰੋ ॥ ਤਿਸੇ ਬਠਾਵੋ ਇਸ ਨ੍ਰਿਪ ਥਾਈ ॥ ਗਿਨਤੀ ਅਪਰ ਤਜੋ ਮਨ ਮਾਈ ॥ ੩੦ ॥ ਭਲੀ ਮਾਨ ਸਭ ਨੇ ਅਸ ਕੀਨਾ ॥ ਇਕ ਵਰ ਮੋਚਜੋ ਤਯਾਗ ਸੁ ਦੀਨਾ ॥ ਮੰਤ੍ਰੀ ਆਪ [3]ਠਾਂਢ ਭੇ ਤਹਾਂ ॥ ਟੁੰਡਾ ਅਸ ਪਹੁਚਤ ਭਾ ਵਹਾਂ ॥ ੩੧ ॥ ਮੰਤ੍ਰਿਨ ਦੇਖਯੋ ਸੀਸ ਨਿਵਾਯੋ ॥ ਜਾਇ ਸਿੰਘਾਸਨ ਪਰ ਬੈਠਾਯੋ ॥ ਧਰਮ ਰਾਖਯੋ ਰਾਜ ਸੁ ਪਾਯੋ ॥ ਧਰਮ ਰਾਜ ਮਹਿ ਅਤ ਬਿਰਧਾਯੋ ॥ ੩੨ ॥ ਚਿਤ੍ਰ ਬੀਜ ਇਤ ਪ੍ਰੁਤ੍ਰ ਨ ਦੂਵਾ ॥ਜਾਨਯੋ ਰਾਜ [4]ਸੂਨ ਅਬ ਹੂਵਾ ॥ ਪੁਨ ਰਾਨੀ ਕੀ ਜਾਨ ਖੁਟਾਈ ॥ ਯਾਦ ਕਰੈ ਅਸ ਸੁਤ ਦੁਖ ਪਾਈ ॥ ੩੩ ॥ ਚਿਤ੍ਰ ਬੀਜ ਕੇ ਦੇਸ਼ ਮਝਾਰੀ ॥ ਪਰਯੋ ਕਾਲ ਭੀਖਨ ਅਤ ਭਾਰੀ ॥ ਅਸ ਰਾਜਾ ਕੇ ਰਾਜ ਮਝਾਰ ॥ ਅੰਨ ਅਧਕ ਕਛ ਅੰਤ ਨ ਪਾਰ ॥ ੩੪ ॥ ਚਿਤ੍ਰ ਬੀਜ ਤਬ [5]ਮੰਤ੍ਰਿ ਪਠਾਯੋ ॥ ਅੰਨ ਲੇਨ ਹਿਤ ਅਸ ਢਿਗ ਆਯੋ ॥ ਲੀਨ ਪਛਾਨ ਰਾਜ ਸੁਤ ਅਹੈ ॥ ਮਿਲੇ ਪਰਸਪਰ ਬਹੁ ਮੁਦ ਲਹੈ ॥ ੩੫ ॥ [6]ਉਸ਼ਟ ਬਿਅੰਤ ਅੰਨ ਲਦਵਾਇ ॥ ਨਿਜ ਪਿਤ ਕੋ ਦੀਨੇ ਪਠਵਾਇ ॥ ਮੰਤ੍ਰੀ ਜਾਇ ਸੁਨਾਈ ਗਾਥਾ ॥ ਆਯੋ ਮਿਲਨੇ ਸੁਤ ਹਿਤ ਸਾਥਾ ॥ ੩੬ ॥ ਇਤ ਇਨ ਸੁਨਯੋ ਪਿਤਾ ਮਮ ਆਇ ॥ ਮਿਲਨ ਹੇਤ ਤਬ ਚਲਿਓ ਧਾਇ ॥ ਭਯੋ ਮੇਲ ਮਗ ਮਾਹਿ ਭਲੇਰਾ ॥ ਢਾਡਿਨ ਵਾਰ ਗਾਈ ਤਿਸ ਬੇਰਾ ॥੩੭॥ ਮੇਲ ਭਯੋ ਜਸ ਸੁਤ ਪਿਤ ਆਈ ॥ ਭਾ ਅਨੰਦ ਕਛ ਕਥਯੋ ਨ ਜਾਈ ॥ ਵਾਰ ਅਨਦ ਸੂਰ ਸੁਨ ਗੁਨ ਖਾਨੀ ॥ ਧੁਨ ਸੋ ਆਸਾ ਵਾਰ ਚਢਾਨੀ ॥ ੩੮ ॥

ਦੋਹਿਰਾ ॥ ਸ੍ਰੀ ਗੁਰ ਹਰਿਗੋਬਿੰਦ ਜੀ ਚਤਰਥ ਧੁਨੀ ਚਢਾਈ ॥
ਸਿਕੰਦਰ ਔਰ ਬਿਰਾਹਿਮੈਂ ਵਾਰ ਗੂਜਰੀ ਗਾਈ ॥ ੩੯ ॥

---

੧ ਬੰਦ। ੨ ਛੈ ਲਵੇ। ੩ ਖੜਾ। ੪ ਖਾਲੀ। ੫ ਵਜ਼ੀਰ। ੬ ਊਠ

ਚੌਪਈ ॥ ਰਾਜਪੂਤ ਨ੍ਰਿਪ ਏਕ ਸਿਕੰਦਰ ॥ ਬਿਰਾਹਿਮ ਫੌਜਦਾਰ [1]ਗੁਨ ਮੰਦਰ ॥ ਜਬ ਨ੍ਰਿਪ ਕੋ ਕਿਤ [2]ਔਸਰ ਆਵੈ ॥ ਬਿਰਾਹਿਮ ਫਤਹ ਤਾਹਿ ਕਰ ਲਿਆਵੈ ॥ ੪੦ ॥ ਭੂਪਤ ਇਕ ਦਿਨ ਬੀਚ ਬਜਾਰ ॥ ਦੇਖੀ [3]ਦਿਜ ਇਕ ਸੁੰਦਰ ਨਾਰ ॥ ਦੀਨ ਹੁਕਮ [4]ਦਿਜਨੀ ਗਹਿ ਲਿਆਓ ॥ ਤਾਤਕਾਲ ਤਿਸ [5]ਭੌਨ ਸਿਧਾਓ ॥ ੪੧ ॥ ਉਤ ਦਿਜ ਸੁਨ ਅਨੀਤ ਕੀ ਬਾਤ ॥ ਗਾ ਬਰਾਮ ਢਿਗ ਕਾਲ ਸੁ ਤਾਤ ॥ ਬਿਨਤੀ ਕੀਨੀ ਸਰਨ ਤੁਮਾਰੀ ॥ ਰੱਖਯਾ ਧਰਮ ਕਰੋ ਇਸ ਬਾਰੀ ॥ ੪੨ ॥ ਸੁਨੀ ਬਰਾਹਿਮ ਜਬ ਤਿਸ ਕਾਲਾ ॥ ਦਿਜ ਦਿਜਨੀ ਰਖ ਅਪਨੇ ਸਾਲਾ ॥ ਕਹਿਓ ਕਿ ਚਿੰਤਾ ਨਹਿੰ ਤੁਮ ਠਾਨੋ ॥ ਦੈਹੋਂ ਨਾ ਤੋਹਿ ਜਾਹਿੰ ਜੇ ਪ੍ਰਾਨੋ ॥ ੪੩ ॥ ਅਸ ਧੀਰਜ ਦੇ ਨ੍ਰਿਪ ਢਿਗ ਜਾਇ ॥ ਕਰ ਪ੍ਰਨਾਮ ਬਹੁ ਸੀਖ ਸਿਖਾਇ ॥ ਪਰ ਨ੍ਰਿਪ ਕੋ ਸਿੱਖਯਾ ਨਹਿੰ ਲਾਗੀ ॥ ਅਸ [6]ਮਦ ਗ੍ਰਸਿਓ ਮੂਢ ਮੰਦ ਭਾਗੀ ॥੪੪॥ ਤਬਹਿ ਬਰਾਹਿਮ ਕਹਯੋ ਸੁਨਾਇ ॥ ਦਿਜਨੀ ਹੈ ਮੋਰੇ ਗ੍ਰਿਹਿ ਮਾਹਿ ॥ ਮੈਂ ਨਹਿੰ ਦੈਹੂੰ ਚਹੇ ਸੋ ਕਰੇ ॥ ਅਸ ਕਹਿ ਉਠ ਪਧਾਰ ਗਾ ਘਰੇ ॥ ੪੫ ॥ ਸੁਨਤ ਸਿਕੰਦਰ ਫੌਜ ਚਢਾਇ ॥ ਕਹਯੋ ਕਿ ਦਿਜਨੀ ਲਿਆਓ ਬੰਧਾਇ ॥ ਬ੍ਰਾਹਿਮ ਜੇ ਕਰ ਹੈ ਕਛ [7]ਰਾਰ ॥ ਗਹਿ ਲੇ ਆਵੋ ਕਿਤ ਦਿਹੁ ਮਾਰ ॥ ੪੬ ॥ ਸੁਨਤ ਹੁਕਮ [8]ਭਟ ਡੰਕ ਬਜਾਇ ॥ ਚਢੇ ਬਰਾਹਿਮ ਪਰ ਤਬ ਧਾਇ ॥ ਉਤ ਬਰਾਹਿਮ ਸੁ ਬਲੀ ਬਹਾਦਰ ॥ ਚਢਯੋ ਜੰਗ ਹਿਤ ਦਿਜ ਰੱਖਯਾ ਕਰ ॥ ੪੭ ॥ ਭਈ ਲੜਾਈ ਸਿਕੰਦਰ ਹਾਰਾ ॥ ਗਹਿ ਲੀਨੋ ਕਰ ਕੈਦ ਸੁ ਡਾਰਾ ॥ ਕਰੈ ਬਰਾਹਿਮ ਰਾਜ ਭਲੇਰਾ ॥ ਭੂਪ ਕਰੈ ਪਛਤਾਵ ਬਡੇਰਾ ॥ ੪੮ ॥ ਕੇਤਕ ਦਿਵਸ ਕੈਦ ਮਹਿੰ ਰਹਯੋ ॥ ਬਰਾਹਿਮ ਤੇ

---

੧ ਗੁਣਾਂ ਦਾ ਮੰਦਰ ਸੀ। ੨ ਸਮਾਂ। ੩ ਬ੍ਰਾਹਮਣ। ੪ ਬ੍ਰਹਮਣੀ। ੫ ਘਰ ਵਿਚ। ੬ ਹੰਕਾਰ ਵਿਚ। ੭ ਝਗੜਾ। ੮ ਸੂਰਮੇ।

ਨਿਜ ਭੁਲ ਬਖਸ਼ਯੋ ॥ ਧਰਮੀ ਬਰਾਹਿਮ ਤਬ ਤਿਸ ਕਾਲਾ ॥ ਸਿਕੰਦਰ ਕੋ ਤਬ ਰਾਜ ਬਠਾਲਾ ॥ ੪੯ ॥ ਆਪ ਸੁ ਭਯੋ ਪ੍ਰਥਮ ਅਸਥਾਨਾ ॥ ਅਸ ਕਰਨੀ ਪਿਖ ਢਾਢੀ ਆਨਾ ॥ ਵਾਰ ਬਨਾਇ ਸੁਨਾਵਨ ਕੀਨ ॥ ਧਰਮੀ ਜੈ ਪਾਪੀ ਨਿੰਦ ਦੀਨ ॥ ੫੦ ॥ ਸੋਊ ਵਾਰ ਸੂਰ ਸੁਨ ਗੁਨ ਖਾਨੀ ॥ ਗੁਜਰੀ ਵਾਰ ਸੁ ਧੁਨੀ ਚਢਾਨੀ ॥ ਚਤੁਰਥ ਵਾਰ ਭਈ ਇਸ ਭਾਇ ॥ ਸੁਨਹੁ ਪੰਚਮਿ ਜਸ ਬਿਧ ਥਾਇ ॥ ੫੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਧੁਨਨ ਪ੍ਰਸੰਗ ਬਰਨਨੰ ਨਾਮ ਸਪਤ ਦਸਮੋਂ ਮੰਦਰਹਿ ॥ ੧੭ ॥

ਦੋਹਿਰਾ ॥ ਸ੍ਰੀ ਗੁਰੁ ਹਰਿ ਗੋਬਿੰਦ ਜੀ ਪੰਚਮ ਧੁਨੀ ਚਢਾਈ ॥
ਵਾਰ ਸੁ ਵਡਹੰਸੇ ਲਿਖੀ ਸੁਨਹੁ ਕਥਾ ਮਨ ਲਾਈ ॥ ੧ ॥

ਚੌਪਈ ॥ ਲੱਲਾ ਬਹਿਲੀਮਾ [1]ਕ੍ਰਿਖ ਕਾਰ ॥ ਕਾਂਗੜ ਦੇਸ ਭਲੇ ਨਿਰਧਾਰ ॥ [2]ਆਬੀ ਭੂਮ ਹੁਤੀ ਬਹਿਲੀਮ ॥ ਲੱਲਾ ਹੁਤੀ [3]ਬਰਾਮੀ ਭੀਮ ॥ ੨ ॥ ਏਕ ਸਮੇਂ ਬਹੁ ਕਾਲ ਸੁ ਥਾਯੋ ॥ ਬਾਦਰ ਬਰਖਾ ਨਹਿੰ ਕਿਤ ਥਾਯੋ ॥ ਲਲਾ ਲਚਾਰ ਅੰਨ ਤੇ ਭਯੋ॥ਬਹਿਲੀਮ ਪਾਸ ਸੋ ਚਲ ਕਰ ਗਯੋ ॥ ੩ ॥ ਕਹਯੋ ਕਿ ਬਹਿਲੀਮ ਪਿਆਰੇ ॥ ਬਿਨ ਜਲ ਹੋਇ ਨ ਮੋਰ [4]ਕਿਦਾਰੇ ॥ ਤੁਮਰੇ ਢਿਗ ਬਹੁ ਜਲ ਹੈ ਨਾਰੇ ॥ ਦੇਹੁ ਮੁਝੈ ਇਹੁ ਤੁਮ ਉਪਕਾਰੇ ॥੪॥ ਸੁਨ ਬਹਿਲੀਮ ਲਲਾ ਕੇ ਤਾਈ ॥ ਕਹੈ ਕਿ ਜਲ ਦੈਹੋਂ ਇਸ ਭਾਈ ॥ ਅੰਨ ਹੋਇ ਜੋ ਖੇਤ ਤੁਮਾਰੇ ॥ [5]ਖਸ਼ਟਮ ਬੰਦਾ ਭਯੋ ਹਮਾਰੇ ॥ ੫ ॥ ਜੇ ਕਰ ਦੇਹੁ ਕਰੋ ਅਕਰਾਰ ॥ ਲੇ ਜਾਹੋ ਜਲ ਅਪਨ [6]ਕਿਦਾਰ ॥ ਮਾਨ ਲਲਾ ਜਲ ਲੇ ਕਰ ਆਯੋ ॥ ਖੇਤ ਬੀਜਾਇ ਸੁ ਲੀਨ ਪਕਾਯੋ ॥ ੬ ॥ ਗਾਹ

੧ ਜ਼ਿਮੀਂਦਾਰ। ੨ ਪਾਣੀ ਵਾਲੀ ਖੇਤੀ ਸੀ। ੩ ਬਾਰਸ਼ ਵਾਲੀ ਖੇਤੀ ਸੀ।
੪ ਖੇਤੀਆਂ। ੫ ਛੇਵਾਂ ਹਿਸਾ ਵੰਡ ਕੇ। ੬ ਖੇਤਾਂ ਵਿਚ।

ਪਾਇ ਕਰ ਸਾਂਭਨ ਕੀਨ ॥ ਬਹਿਲੀਮੇ ਕਹੁ ਕਛ ਨਹਿੰ ਦੀਨ ॥
ਮਾਂਗੈ ਸੋ ਯਹਿ ਦੇਹੈ ਨਾਹੀ ॥ ਆਪਸ ਮਹਿੰ ਭੀ ਬਹੁਤ ਲਰਾਹੀ॥੭॥
ਬਹੁਤ ਬਹਾਦਰ ਲਲਾ ਭਯੋ ॥ ਤਊ ਪਕਰ ਬਹਿਲੀਮ ਸੁ ਲਯੋ ॥
ਕੈਦ ਕਰਯੋ ਪਰ ਧਰਮ ਰਖਾਯੋ ॥ ਖਟਮ ਭਾਗ ਲੇ ਕਹ ਤਜ ਦਾਯੋ ॥
੮ ॥ ਤਿਨਕੀ ਢਾਢੀ ਵਾਰ ਬਨਾਇ ॥ ਸੁਨਾਇ ਬਲੀ ਮਹਿੰ ਧਨ
ਬਹੁ ਪਾਇ ॥ ਧਰਮਿ ਬਹਾਦਰ ਸੁਨ ਗੁਰ ਵਾਰ ॥ ਕੀਨ ਚੜ੍ਹਾਵਨ
ਗ੍ਰੰਥ ਮਝਾਰ ॥ ੯ ॥ ਰਾਗ ਵਾਰ ਵਡਹੰਸ ਸੁ ਜਾਨੋ ॥ ਧੁਨੀ [1]ਸੂਚਨਾ
ਤਾਹਿੰ ਪ੍ਰਮਾਨੋ ॥ ਰਾਮ ਕਲੀ ਧੁਨ ਖਸ਼ਟਮ ਵਾਰ ॥ ਜੋਧੇ ਵੀਰੇ ਕੀ
ਨਿਰਧਾਰ ॥ ੧੦ ॥ ਹੁਤੇ ਪੂਰਬਾਣੀ ਕ੍ਰਿਖ ਕਾਰ ॥ ਜੋਧ ਸੁ ਵੀਰਾ
ਸੁਤ ਨਿਰਧਾਰ ॥ ਹੁਤੇ ਸੁ ਜੰਗਲ ਦੇਸ ਭਲੇਰੇ ॥ ਦੋਊ ਭ੍ਰਾਤ ਜੁਗ
ਪ੍ਰਗਟ ਦਲੇਰੇ ॥ ੧੧ ॥ ਸ਼ਾਹ ਜਹਾਂ ਸੋਂ ਭਯੋ ਬਿਗਾਰੀ ॥ ਲੂਟਯੋ
[2]ਕੋਸ਼ ਤਿਸੈ ਬਹੁ ਬਾਰੀ ॥ [3]ਅਨੀ ਸ਼ਾਹ ਕਈ ਬੇਰ ਚੜ੍ਹਾਈ ॥ ਮਾਰੀ
ਫੌਜ ਨਾ ਦਈ ਗੁਹਾਈ ॥ ੧੨ ॥ ਓੜਕ ਸ਼ਾਹ ਤੰਗ ਬਹੁ ਭਯੋ ॥
ਅਸ ਫੁਰਮਾਨ ਭੇਜ ਤਿਨ ਦਯੋ॥ ਹਾਕਮ ਮੁਲਕ ਤੁਮੈਂ ਕਰ ਦੈਹੋਂ ॥
ਲੂਟ ਅਰੁ ਕੂਟ ਛੁਡਾਵਨ ਦੈਹੋਂ ॥੧੩॥ ਵੀਰੈ ਜੋਧੈ ਏਕ ਨਾ ਮਾਨੀ॥
ਕਰ ਹੈਂ ਲੂਟ ਸੁ ਕੂਟ ਮਹਾਨੀ ॥ਪਰ ਦੁਖੀਏ ਅਰ ਦੀਨਨ ਤਾਈਂ ॥
ਵੀਰੈ ਜੋਧੈ ਦੁਖ ਨਹਿੰ ਦਾਈ ॥੧੪॥ ਤਿਨੋਂ ਬਹਾਦ੍ਰਨ ਸੁੰਦਰ ਵਾਰ ॥
ਸੁਨੀ ਗੁਰੂ ਧਰਿ ਜੁਗ ਕਰਵਾਰ ॥ ਰਾਮਕਲੀ ਕੀ ਵਾਰ ਚੜ੍ਹਾਈ ॥
ਕੀਨ ਸੂਚਨਾ ਤਿਸ ਧੁਨ ਗਾਈ ॥ ੧੫ ॥
ਦੋਹਿਰਾ ॥ ਸਾਰੰਗ ਵਾਰ ਸੁ ਸਪਤਮੀ ਮਹਿਮੇ ਹਸਨੇ ਰਾਇ ॥
ਧੁਨੀ ਚਾੜ੍ਹਾਈ ਸਤਿਗੁਰੂ ਸੁਨਹੁ ਗਾਥ ਅਬ ਤਾਇ ॥ ੧੬ ॥
ਚੌਪਈ ॥ ਹਸਨਾ ਰਾਇ ਏਕ ਨ੍ਰਿਪ ਭਯੋ ॥ ਮਹਿਮਾਂ ਰਾਇ
ਦੂਸਰਾ ਥਯੋ ॥ ਹੁਤੇ ਸ਼ਰੀਕੇ ਮੈਂ ਜੁਗ ਭਾਈ ॥ ਮਹਿਮੇ ਰਾਜ ਹੁਤੋ

[1] ਖਬਰ । [2] ਖਜ਼ਾਨਾ । [3] ਫੌਜ ।

[1]ਅਧਕਾਈ ॥ ੧੭ ॥ ਚਹੈ ਕਿ ਹਸਨੈ ਈਨ ਮਨਾਊਂ ॥ ਪਰ ਹਸਨਾ ਨਹਿੰ ਮਾਨ ਕਦਾਊਂ ॥ ਓੜਕ ਭੀ ਲੜਾਈ ਤਿਨ ਕੇਰੀ ॥ ਜੁਗ ਦਿਸ ਤੇ ਹਤ ਅਨੀ ਘਨੇਰੀ ॥ ੧੮ ॥ ਅੰਤ ਸੁ ਹਸਨੇ ਮਹਿਮਾ ਤਾਈ ॥ ਹਤਨ ਕੀਨ ਨਿਜ ਬਿਜੈ ਸੁ ਪਾਈ ॥ ਕਰਤਾ ਪੁਰਖ ਖੇਲ ਅਸ ਭਯੋ ॥ ਈਨ ਮਨਾਵਤ ਹਤ ਸੋ ਥਯੋ ॥ ੧੯ ॥ ਤਿਨ ਸੂਰਨ ਕੀ ਸੁਨ ਗੁਰ ਵਾਰ ॥ ਗ੍ਰੰਥ ਲਿਖਾਈ ਸਾਰੰਗ ਵਾਰ ॥ ਅਸ਼ਟਮ ਵਾਰ ਮਲਾਰ ਸੁ ਜਾਨੋ ॥ ਮਾਲ ਦੇਉ ਕੈਲਾਸ ਪਛਾਨੋ ॥ ੨੦ ॥ ਸਕੇ ਭਾਈ ਥੇ ਜੁਗ ਨ੍ਰਿਪਾਲ ॥ ਜੰਬੂ ਇਕ ਕਸ਼ਮੀਰ ਮਝਾਰ ॥ ਬਲੀ ਬਹਾਦਰ ਥੇ ਜੁਗ ਭਾਰੀ ॥ ਸ਼ਾਹ ਜਹਾਨ ਕੇ ਸਮੇਂ ਮਝਾਰੀ ॥ ੨੧ ॥ ਕੀਨ ਬਿਚਾਰ ਸ਼ਾਹ ਇਸ ਭਾਤੀ ॥ ਅਹੈ ਤੇਜ ਬਡ ਦੋਨੋਂ ਭ੍ਰਾਤੀ ॥ ਮੋ ਤੇ ਬਿਗਰ ਜਾਹਿੰ ਕਿਸ ਕਾਲਾ ॥ ਮਤ ਨਹਿ ਭਰੈਂ ਮੋਰ ਇਹੁ ਹਾਲਾ ॥ ੨੨ ॥ ਪੁਨ ਮੋਤੇ ਨਹਿੰ ਸਰੈਂ ਕਦਾਈ ॥ ਅਸ ਬਿਚਾਰ ਇਮ ਬਿਬਤ ਬਨਾਈ ॥ ਕਿਸ ਭੇਤੀ ਕੋ ਐਸ ਸਿਖਾਵਾ ॥ ਜੁਗ ਭ੍ਰਾਤਨ ਕੋ ਪਾੜ ਦਿਖਾਵਾ ॥ ੨੩ ॥ ਹੋਨ ਲਗੇ ਜੁਗ ਭ੍ਰਾਤਨ ਜੁੱਧ ॥ ਫੌਜ ਹੁਤੀ ਬਹੁ ਭਏ ਕਰੁੱਧ ॥ ਭ੍ਰਾਤਾ ਤੇ ਭ੍ਰਾਤਾ ਨਹਿੰ ਹਾਰੇ ॥ ਮਿਟੈ ਰਾਰ ਨਹਿੰ ਬਿਨਾ ਬਿਚਾਰੇ ॥ ੨੪ ॥ ਇਨ ਕੋ ਮਿਤ੍ਰ ਹੁਤੋ ਨ੍ਰਿਪ ਏਕ ॥ ਆਯੋ ਪਾ ਕਰ ਸੋਊ ਬਿਬੇਕ ॥ ਜੁਗ ਕੋ ਚਾਲ ਸ਼ਾਹਿ ਦਿਖਰਾਈ ॥ ਸੁਲ੍ਹਾ ਕਰੀ ਪੁਨ ਭੇ ਜੁਗ ਭਾਈ ॥ ੨੫ ॥ ਢਾਢਨ ਵਾਰ ਬਨਾਇ ਸੁਨਾਈ ॥ ਜੁਗ ਭ੍ਰਾਤਨ ਤੇ ਧਨ ਬਹੁ ਪਾਈ ॥ ਜੋ ਸ੍ਰੀ ਗੁਰੂ ਸੁਨੀ ਸੁਖ ਕਾਰ ॥ ਧੁਨੀ ਚਢਾਈ ਵਾਰ ਮਲਾਰ ॥ ੨੬ ॥

ਦੋਹਿਰਾ ॥ ਨਵਮੀ ਵਾਰ ਸੁ ਕਾਨੜੇ ਮੂਸੇ ਕੀ ਧੁਨ ਗਾਇ ॥
ਸੁਨਹੁ ਸਜਨ ਚਿਤ ਲਾਇਕੇ ਭਾ ਪ੍ਰਸੰਗ ਜਿਸ ਭਾਇ ॥ ੨੭ ॥

ਚੌਪਈ ॥ ਮੂਸਾ [2]ਰਾਠ ਹੁਤੋ ਇਕ ਭਾਰੀ ॥ ਸ਼ਾਹ ਸਵਾਰ

---

੧ ਬਹੁਤ ਵਸ਼ੇਸ਼ ਕਰਕੇ । ੨ ਰਾਜ ਪੂਤ ।

ਸੁੰਦਰ ਬਲਕਾਰੀ ॥ ਭਈ ਸਗਾਈ ਤਿਸ ਇਕ ਥਾਇ ॥ ਕੋਈ ਕੁਧਰਮੀ ਤਬ ਉਤ ਜਾਇ ॥ ੨੮ ॥ ਮੂਸੇ ਮਸੁਰੇ ਕੋ ਸਿਖਲਾਯੋ ॥ ਅਮਕਾ ਰਾਨਾ ਬਡ ਲਖ ਪਾਯੋ ॥ ਮੂਸੇ ਤੇ ਬਹੁ ਅਧਕ ਲਖੀਜੇ ॥ [1]ਨਿਜ ਤਨਜਾ ਰਾਣੇ ਕੌ ਦੀਜੇ ॥ ੨੯॥ ਭਰਮ ਗਯੋ ਮੂਸੇ [2]ਸਸੁਰਾਰ॥ ਦੀਨੀ ਤਨਜਾ ਧਰਮ ਬਿਗਾਰ ॥ ਬਿਆਹ ਭਯੋ ਰਾਣੇ ਸੰਗ ਜਾਇ ॥ ਮੂਸਾ ਖਬਰ ਪਾਇ ਕ੍ਰੁਧ ਥਾਇ ॥੩੦ ॥ ਨਿਜ ਭਾਈਚਾਰਾ ਸੰਗ ਸੁ ਲੀਨ ॥ ਰਾਣੇ ਪਰ ਚੜ੍ਹਾਈ ਤਬ ਕੀਨ ॥ ਫਤਹ ਪਾਈ ਰਾਣਾ ਗਹਿ ਲੀਨ ॥ ਨਿਜ ਮੰਗਨੀ ਭੀ ਕੈਦ ਸੁ ਕੀਨ ॥ ੩੧ ॥ ਲੇ ਆਯੋ ਨਿਜ ਗ੍ਰਿਹ ਕੇ ਮਾਹਿਂ ॥ ਪੂਛਤ ਭਯੋ ਮੰਗਨੀ ਤਾਹਿਂ ॥ ਤੂੰ ਥੀ ਮਾਂਗ ਮੇਰੀ ਬੀਚਾਰ ॥ ਕਿਉਂ ਬਿਆਹੀ ਤੂੰ ਰਾਣੇ ਨਾਰ ॥ ੩੨ ॥ ਕਹਿਤ ਭਈ ਇਹੁ ਬਸ ਮੁਹਿ ਨਾਹਿਂ ॥ ਜਸ ਤੁਹਿ ਮੰਗਨੀ ਤਥਾ ਬਿਆਹਿ ॥ ਪੁਨਾ ਕਹਯੋ ਅਬ ਕਹਾਂ ਰਜਾਇ ॥ ਨਾਰ ਬਨੋ ਕੈ ਨਹਿਂ ਬਤਲਾਇ ॥ ੩੩ ॥ ਸੁਨ ਕੈਦਨ ਨੇ ਕਹਯੋ ਤਦਾਇ॥ ਸੁਨੋ ਰਾਠ ਮਮ ਬਸ ਕਿਛ ਨਾਇ ॥ ਨਾਰ ਤੁ ਹੌਂ ਰਾਣੇ ਕੀ ਅਹੋ ॥ ਹਤੋ ਤੁ ਹਤੋ ਅਧਰਮ ਨ ਗਹੋਂ ॥ ੩੪ ॥ ਸੁਨ ਪਤਿਬ੍ਰਤਾ ਕੀ ਅਸ ਬਾਨੀ ॥ ਮੂਸਾ ਕੇ ਮਨ ਸ਼ਾਂਤੀ ਆਨੀ ॥ ਬੰਦ ਖਲਾਸ ਰਾਣੇ ਤਿਸ ਕੀਨ ॥ [3]ਬਸਨ ਰੁ ਧਨ ਦੇ ਬਿਦਾ ਸੁ ਕੀਨ ॥ ੩੫ ॥ ਵਾਰ ਢਾਢੀਅਨ ਕੀਨ ਬਨਾਵਨ ॥ ਮੂਸੇ ਰਾਠਹਿ ਕੀਨ ਸੁਨਾਵਨ ॥ ਬਹੁਤ ਇਨਾਮ ਸੁ ਪਾਵਤ ਭਏ ॥ ਮੂਸਾ ਰਾਠ ਜਗਤ ਪ੍ਰਗਟਇ ॥ ੩੬ ॥

ਦੋਹਿਰਾ ॥ ਮੂਸੇ ਕੀ ਸੁਨ ਵਾਰ ਗੁਰ ਕਾਨੜੇ ਵਾਰ ਚੜ੍ਹਾਇ ॥
ਨਵ ਧੁਨ ਕੀ ਅਸ ਗਾਥ ਭੀ ਜੋ ਗੁਰ ਗ੍ਰੰਥ ਚੜ੍ਹਾਇ ॥ ੩੭ ॥

ਦੋਹਿਰਾ ॥ ਰਾਜ ਮਹਿਲ ਪੁਰ ਕੇ ਬਿਖੈ ਭਾਨੂੰ ਬਹਿਲ ਬਸੰਤ ॥

੧ ਆਪਣੀ ਲੜਕੀ। ੨ ਸੁਹਰਾ। ੩ ਕਪੜੇ ਤੇ ਧੰਨ ਦੇਕੇ ਰਾਣੇ ਦੀ ਇਸਤ੍ਰੀ ਨੂੰ ਤੋਰਿਆ।

ਭਾਉ ਭਗਤ ਸਿੱਖੀ ਧਰੀ ਬਰਤਹਿ ਗੁਰੂ ਮੰਤ ॥ ੩੯ ॥

ਚੌਪਈ ॥ ਸਿਮਰਹਿ ਵਾਹਿਗੁਰੂ ਸਤਿਨਾਮੂ ॥ ਵੰਡ ਖਾਇ ਜ ਹੋਵਹਿ ਧਾਮੂ ॥ ਗੁਰ ਸ੍ਰੀ ਹਰਿ ਗੋਬਿੰਦ ਢਿਗ ਆਯੋ ॥ ਧਰ [1]ਅਕੋਰ ਕੋ ਸੀਸ ਨਿਵਾਯੋ ॥ ੩੯ ॥ ਬੂਝਨ ਕੀਨੇ ਜਲਧ ਬਿਬੇਕ ॥ਸ਼ਾਸਤ੍ਰਨ ਮਤ ਜੋ ਅਹੈ ਅਨੇਕ ॥ ਕੋ ਤਪ ਤੀਰਥ ਮਹਿਮਾ ਗਾਵੈ ॥ ਕੋ ਬ੍ਰਤ ਨੇਮਨ ਕਰਹੁ ਬਤਾਵੈ ॥ ੪੦ ॥ ਜੱਗ ਹੋਮ ਕੋ ਕਰਹਿ ਬਿਸਾਲ ॥ ਕੋ ਕਹਿ ਦਾਨ ਕਰੋ ਬਿਧ ਨਾਲ ॥ ਬਡਿਆਈ ਸਤਿਗੁਰ ਕੇ ਧਾਮ ॥ ਕੇਵਲ ਸਿਮਰਨ ਕੋ ਸਤਿਨਾਮ ॥ ੪੧ ॥ ਅੰਤਰ ਇਨ ਮਹਿ ਕਿਤਕ ਬਤਾਵਹੁ ॥ ਕਿਮ ਮਹਿਮਾ ਸਤਿਨਾਮ ਬਧਾਵਹੁ ॥ ਸ੍ਰੀ ਮੁਖ ਤੇ ਸੁਨ ਬਾਕ ਬਖਾਨਾ ॥ ਜੁਗਤ ਸੁਨਹੁ ਹੇ ਭਾਨੂ ਕਾਨਾ ॥੪੨ ॥ ਸੱਤਿਨਾਮ [2]ਏਕਾਂਗ ਪਛਾਨੋ ॥ ਅਪਹੁ ਕਰਮ ਸਭ [3]ਸੂਨ ਸਮਾਨੋ ॥ ਜੇ ਇਕਾਂਗ ਪੂਰਬ ਲਿਖ ਦੇਹੁ ॥ ਸੂਨ ਲਗੇ ਦਸ ਗੁਨਹਿ ਬਧੇਹੁ ॥ ੪੩ ॥ ਜੇ ਇਕਾਂਗ ਪੂਰਬ ਲਿਖ ਨਾਹੀਂ ॥ ਕੇਵਲ ਸੂਨ ਲਿਖਤ ਹੀ ਜਾਹੀ ॥ ਸੋ ਸਭ ਖਾਲੀ ਕੁਛ ਨਹਿੰ ਸਰੈ ॥ ਗਿਨਤੀ ਮਹਿੰ ਕੋਊ ਨਹਿੰ ਪਰੈ ॥ ੪੪ ॥ ਤਿਮ ਸਤਿਨਾਮ ਬਿਨਾ ਸਭ [4]ਬਾਦ ॥ ਜਪੇ ਨਾਮ ਸਿਖ ਲਹੁ ਅਹਿਲਾਦ ॥ ਜੇ ਇਕਾਂਗ ਪਰ ਸੂਨ ਲਿਖਾਇ ਨ ॥ ਹੋਇ ਨ ਦਸ ਗੁਨ ਤੌ ਇਕ ਜਾਇ ਨ ॥ ੪੫ ॥ ਅਪਰ ਜੁਗਨ ਕੇ ਧਰਮ ਸਰਬ ਹੈਂ ॥ ਬਲੀ ਬਿਸਾਲ ਸਮੂਹ ਦਰਬ ਹੈਂ ॥ ਕਲ ਮਹਿ ਕੇਵਲ ਹੈ ਸਤਿਨਾਮ ॥ ਇਸ ਤੇ ਲਹੈਂ ਸ੍ਰੇਯ ਸੁਖ ਧਾਮ ॥ ੪੬ ॥ ਬਿਨਾ ਨਾਮ ਤੇ ਨਹਿੰ ਛੁਟਕਾਰਾ ॥ ਅਪਰ ਕਰਮ ਤੇ ਵਧੈ ਹੰਕਾਰਾ ॥ [5]ਨਮ੍ਰ ਹੋਨ ਸਿਮਰਨ ਹਰਨਾਮ ॥ ਲਹੈ ਅੰਤ ਕੋ ਸੁਖ ਬਿਸਰਾਮ ॥ ੪੭ ॥ ਅੰਤਰ ਇਤੋ ਜਾਨ ਮਨ ਮਾਹਿੰ ॥ ਸੋ ਹੰਤਾ ਜੂਤ ਇਸ ਮਹਿ ਨਾਹਿੰ ॥

੧ ਭੇਟਾ । ੨ ਏਕੇ ਦੇ ਸਮਾਨ । ੩ ਬਿੰਦੀਆਂ । ੪ ਨਿਸਫਲ । ੫ ਨਿੰਮ੍ਰਤਾ ।

ਭਾਨੂ ਭਾਈ ਸੁਨ ਸੁਖ ਪਾਯੋ ॥ ਗੁਰ ਕੋ ਕਹਿਬੋ ਰਿਦੇ ਬਸਾਯੋ॥੪੯॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਨਵ ਧੁਨਨ ਔ ਭਾਈ ਭਾਨੂ ਪ੍ਰਸੰਗ ਬਰਨਨੰ ਨਾਮ ਅਸ਼ਟ ਦਸਮੋਂ ਮੰਦਰਹਿ ॥ ੧੮ ॥

ਦੋਹਿਰਾ ॥ ਭਾਗ ਭਰੀ ਦਿਜ ਸਿੱਖ ਤ੍ਰੀਆ ਰਹੈ ਸੁ ਪੁਰ ਕਸ਼ਮੀਰ ॥
ਇਕ ਪੁਤ੍ਰਾ ਤਨ ਬ੍ਰਿਧ ਅਧਕ ਸੁਨ ਮਹਿਮਾ ਗੁਰ ਧੀਰ ॥ ੧ ॥

ਚੌਪਈ ॥ ਦਰਸਨ ਚਾਹਿ ਅਧਕ ਮਨ ਭਈ ॥ ਪਰ ਗੁਰ ਢਿਗ ਆ ਸਕੈ ਸੁ ਨਈ ॥ ਬ੍ਰਿਧ ਸਰੀਰ ਮਗ ਬਡੋ [1]ਪਹਾਰਾ ॥ [2]ਬ੍ਰਿਧਾ ਮਾਈ ਚਹਿ ਦਰਸ ਉਦਾਰਾ ॥ ੨ ॥ ਪੁਤ੍ਰ ਨਾਮ ਜਿਸ ਸੇਵਾ ਦਾਸ ॥ ਤਿਸ ਤੇ ਸੁਨਹਿ ਕਥਾ ਗੁਰ ਰਾਸ ॥ ਸ੍ਰੀ ਨਾਨਕ ਆਦਕ ਗੁਰ ਭਏ ॥ ਦੇਖ ਪ੍ਰੇਮ ਸਿੱਖਨ ਕੇ ਗਏ ॥੩॥ ਸੁਨੀਅਤ ਅਹੈ [3]ਸ਼ਾਹਦੀ ਸਾਰੇ ॥ ਆਦ ਸੰਗਲਾਦੀਪ ਸਿਧਾਰੇ ॥ ਭਾਗ ਭਰੀ ਕਹਿ ਤਿਨ ਕੇ ਰੂਪ ॥ ਛਠਮ ਗੁਰੂ ਜਿਨ ਸਿਫਤ ਅਨੂਪ ॥ ੪ ॥ ਮੋਰ ਪ੍ਰੇਮ ਕੋ ਜਾਨੈਂ ਸ੍ਵਾਮੀ ॥ ਦੈ ਹੈਂ ਦਰਸਨ ਅੰਤਰਜਾਮੀ ॥ ਪੁਨ ਮਾਈ ਅਸ ਕੀਨ ਉਪਾਇ ॥ ਸੁੰਦਰ [4]ਤੂਲ ਸੁ ਲੀਨ ਕਤਾਇ ॥ ੫ ॥ ਬੁਨਵਾਯੋ ਇਕ [5]ਰੇਜਾ ਭਾਰੀ ॥ [6]ਜਾਮਾ ਬਨਵਾਯੋ ਸੁਖ ਕਾਰੀ ॥ ਆਵੈਂ ਗੁਰ ਜਬ ਭੇਟ ਚੜ੍ਹਾਵੋਂ ॥ ਬਿਨਤੀ ਕਰ ਗੁਰ ਕੇ ਗਰ ਪਾਵੋਂ ॥ ੬ ॥ ਨਿਜ ਗ੍ਰਿਹਿ ਮਹਿ ਇਕ ਥਰਾ ਬਨਾਯੋ ॥ ਚੌਕੀ ਪਰ ਜਾਮਾ ਸੁ ਰਖਾਯੋ ॥ ਦੋਨਹੁ ਸਮੈਂ ਪੂਜ ਕੋ ਕਰੈ ॥ ਸ੍ਰੀ ਗੁਰ ਸ੍ਰੀ ਗੁਰ ਮੁਖ ਤੇ ਰਹੈ ॥ ੭ ॥ ਕਹੈ ਕਿ ਹੇ ਗੁਰ ਅੰਤਰਯਾਮੀ ॥ ਦੇਹੁ ਦਰਸ ਇਛ ਪੂਰ ਸੁਵਾਮੀ ॥ ਮੈਂ ਕੁਚੀਲ ਇਸਤ੍ਰੀ ਕੋ ਜਾਮਾ ॥ ਤਊ ਆਸ ਲਗੀ ਨਿ- ਨਾਮਾ ॥ ੮ ॥ ਸੁਤ ਜੁਤ ਭਾਗ ਭਰੀ ਦ੍ਵੈ ਸਮੈਂ ॥

੧ ਪਹਾੜ। ੨ ਬੁਢੀ ਵਡੇਰੀ ਉਮਰ ਦੀ। ੩ ਗਵਾਹੀ। ੪ ਰੂਈ। ੫ ਚਾਦਰਾ ਢਾਈ ਗਜ। ੬ ਚੋਲਾ।

ਸ੍ਰੀ ਗੁਰ ਹਰਿਗੋਬਿੰਦ ਕੋ ਨਮੈਂ ॥ਸੁਨ ਨਰ ਅਪਰ ਕਰੈਂ [1]ਉਪਹਾਸ॥ ਤਵ ਜਨਨੀ ਹੇ ਸੇਵਾ ਦਾਸ ॥੯॥ ਬਸਤ੍ਰ ਬੁਣਾਇ ਇਹਾਂ ਹੀ ਰਾਖਾ॥ ਪੁਰ ਆਵਹਿੰ ਗੁਰ ਧਰ ਅਭਲਾਖਾ ॥ ਸੋ ਕਿਮ ਆਵਨ ਤਿਨ ਕੋ ਹੋਇ ॥ ਸੈਨਾਂ ਘਨੀ ਸੰਗ ਮਹਿ ਜੋਇ ॥ ੧੦ ॥ [2]ਦੁਰਗਮ ਮਾਰਗ ਆਵਨ ਕੇਰਾ ॥ ਅਹੈ ਦੂਰ ਕੁਛ ਨਾਹਿਨ ਨੇਰਾ ॥ ਇਕ ਸ੍ਰੀ ਨਾਨਕ ਬਿਚਰੇ ਸਾਰੇ ॥ ਅਪਰ ਗੁਰੂ ਰਹਿ ਦੇਸ ਮਝਾਰੇ ॥ ੧੧ ॥ ਨਹਿੰ ਬਿਚਰਤ ਪਰਦੇਸਨ ਮਾਹਿੰ ॥ ਸੰਗਤ ਸਕਲ ਤਹਾਂ ਚਲ ਜਾਹਿ ॥ ਤਵ ਜਨਨੀ ਜੋ ਬਸਤ੍ਰ ਬੁਨਾਯੋ ॥ ਸੋ ਤਿਸ ਹੀ ਥਲ ਦੇਹੁ ਪੁਚਾਯੋ ॥ ੧੨ ॥ ਸੇਵਾ ਦਾਸ ਮਾਤ ਸਮਝਾਈ ॥ ਹਠ ਛੋਰੋ ਦਿਹੁ ਤਹਿ ਪਹੁਚਾਈ ॥ ਭਾਗ ਭਰੀ ਸੁਨ ਕੈ ਸੁਤ ਬੈਨ ॥ ਪਰਮ ਪ੍ਰੇਮ ਜਗ ਛੋਰਤ ਨੈਨ ॥ ੧੩॥ ਸੁਨਹੁ ਪੁਤ੍ਰ ਮਮ ਬੈਸ ਬਿਹਾਈ ॥ ਗੁਰ ਦਰਸਨ ਇਛ ਹੈ ਅਧਕਾਈ ॥ ਮਰਨ ਪ੍ਰਯੰਤ ਆਸ ਮੈਂ ਕਰੋਂ ॥ ਨਿਸ ਬਾਸਰ ਸਿਮਰਨ ਮਨ ਧਰੋਂ ॥ ੧੪ ॥ ਮਿਲਹਿੰ ਅਵੱਸ ਮੋਹਿ ਬਿਸਵਾਸਾ ॥ ਜੀਵਤ ਮੈਂ ਨਹਿੰ ਤਿਆਗਹੁ ਆਸਾ ॥ ਨਾਹਿ ਤ ਮਰਕੈ ਮਿਲ ਹੌਂ ਜਾਇ ॥ ਮੈਂ ਨ ਪ੍ਰਤੱਗਯਾ ਤਜੋਂ [3]ਕਦਾਇ ॥ ੧੫ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਜੀ ਜਾਨੀ ਸਭ ਮਨ ਮਾਹਿ ॥
ਮਮ [4]ਪ੍ਰਤੀਖਨਾ ਕਰਤ ਹੈਂ [5]ਨਿਸ ਬਾਸਰ ਸੁਖ ਨਾਹਿ ॥ ੧੬ ॥

ਚੌਪਈ ॥ ਕਰਨ ਨਿਹਾਲ ਦੇਸ ਕਸ਼ਮੀਰ ॥ ਕੀਨ ਤਿਆਰੀ ਗੁਰੂ ਗੰਭੀਰ ॥ ਕਛੁਕ ਸੁਭਟ ਲੇ ਕਰ ਨਿਜ ਸਾਥ ॥ ਬੰਦੇ ਹਰਿ ਮੰਦਰ ਆ ਨਾਥ ॥ ੧੭ ॥ ਬੁਧ ਕੋ ਸੌਂਪ ਦੀਨ ਸਭ ਕਾਰ ॥ ਚਲੇ ਪੰਥ ਗੁਰ ਦੀਨ ਦਯਾਰ ॥ ਚਲਤ ਚਲਤ ਰੋਹਤਾਸ ਪਹੂਚੇ ॥ ਡੇਰਾ ਕੀਨ ਸਿਰੀ ਗੁਰ ਸੂਚੇ ॥ ੧੮ ॥ ਦਾਸਨ ਬਿਨੋ ਆਨ ਕਰ ਕੀਨ ॥

੧ ਠਠਾ ਮਖੌਲ । ੨ ਕਠਨ ਰਸਤਾ । ੩ ਕਦਾ ਚਿਤ ਭੀ । ੪ ਪ੍ਰੀਖਿਆ । ੫ ਰਾਤ ਦਿਨ ।

ਹੇ ਸਤਿਗੁਰ ਥਲ [1]ਅੰਭ ਬਿਹੀਨ ॥ ਗੁਰ ਕੇ [2]ਕਰ ਬਰਛੋ ਬਰ ਹੁਤੋ ॥ ਖਰ ਦੀਰਘ ਸੋ ਅਵਨੀ ਹਤੋ ॥ ੧੯ ॥ ਧਰਯੋ ਕਿਤਕ ਪੁਨ [3]ਐਂਚ ਨਿਕਾਸਯੋ ॥ ਫੁਟੀ [4]ਬੰਦ ਜਲ ਤਬਹਿ ਪ੍ਰਕਾਸਯੋ ॥ ਸਤਿਗੁਰ ਭਨਯੋ ਖਨੋ ਕਛ ਟੋਵਾ ॥ ਜਿਸ ਤੇ ਜਲ ਕਛੁ ਰਹੇ ਖਰੋਵਾ ॥ ੨੦ ॥ ਸੁਨਤ ਹੁਕਮ ਤਹਿ ਲਹਯੋ ਬਨਾਇ ॥ ਚਲੈ ਨੀਰ ਨਿਰਮਲ ਮੁਦ ਦਾਇ ॥ ਪੁਰ ਬਾਸੀ ਪਿਖ ਸੁਨ ਸਭ ਆਇ ॥ ਪਗ ਪੰਕਜ ਗੁਰ ਸੀਸ ਨਿਵਾਇ ॥ ੨੧ ॥ ਸਿੱਖ ਬਨੇ ਕਰ ਹੈਂ ਸਭ ਸੇਵਾ ॥ ਪ੍ਰੇਮ ਸਹਿਤ ਦਰਸਹਿੰ ਗੁਰ ਦੇਵਾ ॥ ਕਿਤਕ ਦਿਵਸ ਰਹਿ ਪੁਨ ਚ ਪਰੇ ॥ ਅਬ ਲਗ ਝਰਨਾ ਤਿਹ ਥਲ ਝਰੇ ॥ ੨੨ ॥ ਜਾਇ ਪਹਾਰਨ ਬਿਖੈ ਪ੍ਰਵੇਸੇ ॥ ਅਨਕ ਭਾਂਤ ਜਹਿ ਬ੍ਰਿੱਛ ਬਸੇਸੇ ॥ ਨਾਕਾਂ ਸੇਬ ਲਾਲ ਰਸ ਭਰੇ ॥ ਦਾਰਮ ਜ਼ਰਦਾਲੂ ਬਹੁ ਖਰੇ ॥ ੨੩ ॥ ਝਰਨੇ ਝਰਹਿੰ ਮਹਾਂ ਜਲ ਨਾਦਤ ॥ ਦੇਖਤ ਗੁਰ ਸੰਗ ਭਟ ਅਹਿਲਾਦਤ ॥ ਕਬ ਊਚੇ ਪਰਬਤ ਪਰ ਚਰੈ ॥ ਕਬ ਗਮਨਤ ਥਲ ਉਤਰਨ ਤਰੈ ॥ ੨੪ ॥ ਇਮ ਸੈਲਨ ਕੀ ਸੈਲ ਬਿਸਾਲੇ ॥ ਕਰਤ ਸੁ ਮੰਦ ਮੰਦ ਮਗ ਚਾਲੇ ॥ ਸਿੱਖ ਜੁ ਹੁਤੇ ਪਹਾਰਨ ਬਾਸੀ ॥ ਜਿਤ ਕਿਤ ਸੁਨ ਕਰ ਸੁਧ ਸੁਖ ਰਾਸੀ ॥ ੨੫ ॥ ਰੁਚਰ ਉਪਾਇਨ ਮੇਵੇ ਲਿਆਵੈਂ ॥ ਪਗ ਬੰਦੈਂ ਬਹੁ ਸੇਵ ਕਮਾਵੈਂ ॥ ਜਬ ਪਰਬਤ ਉਲਘੇ ਮਗ ਸਾਰਾ ॥ ਸਮ ਸਥਾਨ ਪੁਨ ਚਾਰੁ ਨਿਹਾਰਾ ॥ ੨੬ ॥ ਇੱਕ ਕਟੂ ਸਿਖ ਤਹਾਂ ਬਸੈ ਹੈ ॥ ਸੱਤਿਨਾਮ ਰਸ ਰਿਦਾ ਰਸੈ ਹੈ ॥ ਸੁਨ ਆਗਮਨ ਗਰੀਬ ਨਿਵਾਜਾ ॥ ਆਇ ਮਿਲਯੋ ਮਗ ਮਹਿ ਸੁਖ ਸਾਜਾ ॥ ੨੭ ॥ ਚਰਨ ਕਮਲ ਪਰ ਸੀਸ ਨਿਵਾਯੋ ॥ ਜਲ ਅਨੰਦ ਲੋਚਨ ਝਲਕਾਯੋ ॥ ਹੇਰਤ ਸ੍ਰੀ ਹਰਿ ਗੋਬਿੰਦ ਕਹੈ ॥ ਕਟੂ ਸ਼ਾਹ ਆਉ ਸੁਖ ਅਹੈ ॥ ੨੮॥

---

੧ ਧਰਤੀ ਜਲ ਤੋਂ ਬਿਨਾਂ ਹੈ। ੨ ਹਥ ਵਿਚ ਬਰਛਾ ਸੀ। ੩ ਧਰਤੀ ਵਿਚ ਬਹੁਤ ਘੋਪ ਦਿਤਾ। ੫ ਮੁੜ ਕੇ ਖਿਚ ਕੇ ਕਢ ਲਿਆ। ੬ ਜਲ ਦਾ ਫਵਾਰਾ ਫੁਟ ਪਆ।

ਸ੍ਰੀ ਗੁਰ ਜੀ ਤਵ ਦਰਸਨ ਹੇਰੇ॥ ਸੁਖ ਅਨੰਦ ਉਰ ਸੋ ਗੁਨ ਮੇਰੇ॥ ਬਿਖਮ ਪੰਥ ਕਸ਼ਮੀਰ ਘਨੇ ਹੈ॥ ਗੁਰ ਸਿੱਖੀ ਬਿਸਤਾਰ [1]ਸਨੋ ਹੈ॥ ੨੯॥ ਕਰਨ ਕ੍ਰਿਤਾਰਥ ਦਾਸ ਬਡੇਰੇ॥ ਆਇ ਦੀਨ ਦਰਸਨ ਹਮ ਹੇਰੇ॥ ਇਤ ਆਦਿਕ ਕਹਿ ਕਰ ਸ਼ੁਭ ਬਾਨੀ॥ [2]ਸਿਵਰ ਕਰਾਯੋ ਸ੍ਰੀ ਗੁਨ ਖਾਨੀ॥ ੩੦॥ ਸੇਵਾ ਕਰੈ ਪ੍ਰੇਮ ਮਨ ਠਾਨੇ॥ ਬਸੇ ਰੈਨ ਪੁਨ ਪ੍ਰਾਤ ਪਯਾਨੇ॥ ਸਿਰੀ ਨਗਰ ਕਾਠੀ ਦਰਵਾਜਾ॥ ਕਿਯੋ ਪ੍ਰਵੇਸ ਗਰੀਬ ਨਿਵਾਜਾ॥ ੩੧॥

ਦੋਹਿਰਾ॥ ਪੌਰ ਪ੍ਰਵੇਸੇ ਪ੍ਰਭੁ ਪੁਰ ਜਿਸ ਥਲ ਦਾਸ ਅਵਾਸ॥
ਤਹਾਂ ਪਹੂਚੇ ਜਾਇ ਕਰ ਪੂਰਨ ਬਿਰਥਾ ਆਸ॥ ੩੨॥

ਚੌਪਈ॥ ਤਿਸ ਘਰ ਕੇ ਦਰ ਖਰੇ ਅਗਾਰੀ॥ ਸੇਵਾ ਦਾਸ ਸਿੱਖ ਹਿਤਕਾਰੀ॥ ਸੁਨ [3]ਤੁਰੰਗ ਕੇ ਖੁਰ ਕੋ ਖਰਕਾ॥ ਨਿਕਸਯੋ ਵਹਿਰ ਛੋਰ ਦਰ ਘਰਕਾ॥੩੩॥ ਸ੍ਰੀ ਸਤਿਗੁਰ ਤਬ ਨੈਨ ਨਿਹਰਯੋ॥ ਤੂਰਨ ਚਰਨਨ ਪਰ ਸਿਰ ਧਰਯੋ॥ ਬਹੁ ਉਸਤਤ ਕਰ ਗੁਰੂ ਉਤਾਰਾ॥ ਲੇ ਗਮਨਯੋ ਨਿਜ ਗ੍ਰਿਹ ਮਝਾਰਾ॥ ੩੪॥ ਰੁਚਰ [4]ਪ੍ਰਯੰਕ ਪਰ ਗੁਰ ਬੈਠਾਵਾ॥ ਨਿਜ ਮਾਤਾ ਕੋ ਹਰਖ ਸੁਨਾਵਾ॥ ਹੇ ਮਾਤਾ ਸ੍ਰੀ ਗੁਰ ਘਰ ਆਇ॥ ਉਠਹੁ ਦਰਸ ਕਰਹੋ ਸੁਖ ਦਾਇ॥ ੩੫॥ ਸੁਨਤ ਉਠੀ ਬਿਹਬਲ ਯੁਤ ਪ੍ਰੀਤ॥ ਜੋ ਚਾਹੈ ਗੁਰ ਦਰਸਨ ਨੀਤ॥ ਸਨੇ ਸਨੇ ਸਾਮੀਪੀ ਹੋਇ॥ ਕਰ ਮਹਿ ਗਹਿ ਪਗ ਪੰਕਜ ਦੋਇ॥ ੩੬॥ ਸਿਰ ਧਰ ਧਰ ਪਰ ਕਰ ਪਰਣਾਮਾ॥ ਦੇਖਤ ਪੁਨ ਸ੍ਰੂਪ ਅਭਿਰਾਮਾ॥ ਕਿਤਕ ਸਮੇਂ ਮਹਿੰ ਧਰ ਕਰ ਧੀਰਾ॥ ਬੋਲੀ ਬਿਰਧਾ ਪ੍ਰੇਮ ਗਹੀਰਾ॥ ੩੭॥ ਸਤਿਗੁਰ ਸੰਗ ਲਗਨ ਜਿਸ ਲਾਗੀ॥ ਸਭ ਰਸ ਤਯਾਗ ਦਰਸ ਅਨਰਾਗੀ॥ ਤਿਸ ਕੈ ਨਿਸਚੈ ਪ੍ਰਾਪਤ ਹੋਇ॥ ਇਹ ਗਾਥਾ

੧ ਵਿਸਤਾਰ ਦੇ ਸੰਜੁਗਤ। ੨ ਡੇਰਾ। ੩ ਘੋੜੇ ਦੇ ਖੁਰ ਦਾ ਖੜਕਾ ਸੁਣਿਆਂ। ੪ ਪਲੰਘ ਪਰ।

ਜਗ ਕਹਿ ਸਭ ਕੋਇ ॥ ੩੮ ॥ ਸੋ ਪ੍ਰਤੱਖ ਹੋਈ ਅਬ ਮੇਰੇ ॥ ਸ੍ਰੀ ਸਤਿਗੁਰ ਤੁਮ ਦਰਸਨ ਹੇਰੇ ॥ ਹੌਂ ਵਾਰੀ ਹੌਂ ਸਦ ਬਲਿਹਾਰੀ ॥ ਹੌਂ ਸਦਕੇ ਘੋਲੀ ਸਦ ਵਾਰੀ ॥ ੩੯ ॥ ਸੁਨ ਬੋਲੇ ਸ੍ਰੀ ਹਰਿ ਗੋਬਿੰਦ ॥ ਕਰਯੋ ਪ੍ਰੇਮ ਤੇ ਬਸੀ ਬਿਲੰਦ ॥ ਮਮ ਹਿਤ ਬਸਤਰ ਜੋ ਬਨਵਾਯੋ ॥ ਸੋ ਪਹਿਨਨ ਹਿਤ ਚਲ ਕਰ ਆਯੋ ॥ ੪੦ ॥ ਲਿਆਇ ਅਬੈ ਹਮ ਕੋ ਪਹਿਰਾਇ ॥ ਭਾਗ ਭਰੀ ਅਬ ਦੇਰ ਨ ਲਾਇ ॥ ਸੁਨਤ ਮਾਈ ਜਾਮਾ ਲੇ ਆਈ ॥ ਸ੍ਰੀ ਸਤਿਗੁਰ ਗਰ ਦੀਨ ਪਵਾਈ ॥ ੪੧ ॥ ਮਨ ਕੀ ਇੱਛਾ ਪੂਰਨ ਕੀਨ ॥ ਪੁਨ ਗੁਰ ਪਗ ਪਖਾਰ ਕਰ ਲੀਨ ॥ ਚਰਨਾਮ੍ਰਿਤ ਲੇ ਮੁਖ ਮਹਿਂ ਡਾਰਾ ॥ ਦਿੱਬ ਦ੍ਰਿਸ਼ਟ ਹੋਈ ਲਖ ਸਾਰਾ ॥ ੪੨ ॥ ਰੂਪ ਵਾਸਤਵ ਆਤਮ ਜਾਨਾ ॥ਉਰ ਅਨੰਦ ਅੰਤਰ ਲਗ ਧਯਾਨਾ ॥ ਸੇਵਾ ਦਾਸ ਲਗਯੋ ਗੁਰ ਸੇਵਾ ॥ [1]ਸਿਵਰ ਸੁਭਟ ਔ ਕਰ ਗੁਰ ਦੇਵਾ ॥ ੪੩ ॥ ਰੁਚਰ ਅਸਨ ਗੁਰ ਕੋ ਅਚਵਾਯੋ ॥ ਸਹਿਤ ਸਿਖਨ ਸ੍ਰੀ ਗੁਰ ਤਬ ਖਾਯੋ ॥ ਨਿਸਾ ਬਿਖੈ ਸੁਭ ਸੇਜ ਬਿਲੰਦ ॥ ਪੌਢੇ ਸਤਿਗੁਰ ਹਰ ਗੋਬਿੰਦ ॥ ੪੪॥ ਦੇਸ ਸਰਬ ਕਸ਼ਮੀਰ ਮਝਾਰੀ॥ ਗੁਰ [2]ਆਗਵਨ ਸੁਧ ਬਿਸਥਾਰੀ ॥ ਸੁਨ ਸੁਨ ਸਿੱਖਨ [3]ਮੋਦ ਉਪਾਏ ॥ ਅਗਲੇ ਭਲਕ ਸਭੈ ਚਲ ਆਏ ॥ ੪੫ ॥ ਅਨਕ ਰੰਗ ਭੇਟਾ ਫਲ ਲਿਆਵੈਂ ॥ ਸ੍ਰੀ ਗੁਰ ਚਰਨਨ ਢਿਗ ਅਰਪਾਵੈਂ ॥ ਬਡੇ ਭਾਗ ਅਪਨੇ ਪਹਿਚਾਨੈ ॥ ਬਡੋ ਲਾਭ ਬਿਨ ਜਤਨ ਬਖਾਨੈ ॥ ੪੬ ॥ ਕਰ ਦਰਸਨ ਮਨ ਬਾਛਤ ਪਾਵੈਂ ॥ ਸਿਖ ਨਵੀਨ ਬਹੁ ਮਨ ਹਰਖਾਵੈਂ ॥ ਚਲੈ ਸੁ [4]ਦੇਗ ਅਤੁਟ ਗੁਰ ਭਾਰੀ ॥ ਸੇਵੈ ਸੰਗਤ ਸਗਰ [5]ਪਹਾਰੀ ॥ ੪੭ ॥ ਨ੍ਰਿਪਤ ਕੈਦ ਤੇ ਗੁਰ ਛੁਟਵਾਯੋ ॥ ਸੋ ਭੀ ਗੁਰ ਦਰਸਨ ਕੋ ਆਯੋ ॥ ਬਹੁ ਭਾਵਨ ਸੋਂ ਭੇਟ ਚੜ੍ਹਾਈ ॥ ਸੇਵਾ ਅਨਕ ਭਾਂਤ

੧ ਗੁਰੂ ਜੀ ਲਈ ਅਤੇ ਸੂਰਮਿਆਂ ਲਈ ਡੇਰਾ ਦਿਤਾ। ੨ ਆਵਣੇ ਦੀ ਖਬਰ ਬਹੁਤ ਫੈਲ ਗਈ। ੩ ਖੁਸ਼ੀ ਨੂੰ। ੪ ਲੰਗਰ। ੫ ਪਹਾੜੀ।

ਕਰਵਾਈ ॥ ੪੮ ॥
ਦੋਹਿਰਾ ॥ ਇਸ ਪ੍ਰਕਾਰ ਸ੍ਰੀ ਸਤਿਗੁਰੂ ਬਾਸੇ ਦਿਵਸ [1]ਕਿਤੇਕ ॥
ਦਰਸਹਿੰ ਸਿੱਖ ਨਿਹਾਲ ਹੁਇ ਕੇਤਕ ਲਹੈਂ ਬਿਬੇਕ ॥ ੪੯ ॥
ਚੌਪਈ ॥ਅੰਤ ਸਮਾਂ ਬਿਰਧਾ ਕੋ ਆਵਾ ॥ਤਨ ਤਿਆਗੋਂ ਉਰ ਹਰਖ ਉਪਾਵਾ ॥ ਗੁਰੂ ਨਿਕਟ ਸੁਖ ਆਸਨ ਕਰਯੋ ॥ [2]ਨਖ ਸਿਖ ਰੁਚਰ ਸਰੂਪ ਨਿਹਰਯੋ ॥ ੫੦ ॥ ਦੇਖਤ ਦੇਖਤ ਸਤਿਗੁਰ ਦੇਹੁ ॥ ਨਿਕਸੇ ਪ੍ਰਾਨ ਨਿਰਬਾਹੁ ਸਨੇਹੁ॥ਧੰਨ ਜਨਮ ਬਿਰਧਾ ਕੋ ਕਹੈ ॥ਜਿਸ ਕੀ ਸਮਤਾ ਕੋਇ ਨ ਲਹੈ ॥੫੧॥ ਸਤਿਗੁਰ ਕੀ ਆਇਸ ਕੋ ਪਾਇ॥ ਸਸਕਾਰਨ ਕੋ ਕੀਨ ਉਪਾਇ ॥ ਸੇਵਾ ਦਾਸ ਆਦਿ ਸਿੱਖ ਸਾਰੇ ॥ ਕਰਤ ਭਜਨ ਸਸਕਾਰ ਸੁਧਾਰੇ ॥ ੫੨ ॥ ਕਰ ਸਨਾਨ ਸੁ ਤਿਹਾਵਲ ਕੀਨ ॥ ਸੁਹਿਲਾ ਪਠ ਕਰ ਬਾਂਟ ਸੁ ਦੀਨ ॥ ਸੇਵਾ ਦਾਸ ਨਿਜ ਗ੍ਰਿਹ ਕੀ ਤਬੈ ॥ ਧਰਮਸਾਲ ਬਨਵਾਈ ਸਬੈ ॥ ੫੩ ॥ ਦਿਵਸ ਪੰਚ ਦਸਵੇਂ ਯਗ ਕੀਨਾ ॥ ਸਿਖ ਸੰਗਤ ਅਚਵਾਇ ਸੁ ਦੀਨਾ ॥ ਦੇਖ ਪ੍ਰਸੰਨ ਭਏ ਗੁਰ ਦੇਵ ॥ ਸੇਵਾ ਦਾਸ ਲਾਇ ਨਿਜ ਸੇਵ ॥ ੫੪ ॥ ਕਰਯੋ ਮਸੰਦ ਦੇਸ ਤਿਸ ਕੇਰਾ ॥ ਚਲਯੋ ਚਹੈ ਸ੍ਰੀ ਗੁਰ ਤਿਸ ਬੇਰਾ ॥ ਸੁਨ ਤਿਆਰੀ ਸਿਖ ਸੰਤ ਸੁਆਇ ॥ ਮਨ ਬਿਛਰਨ ਜਿਨ ਕੋ ਨਹਿੰ ਚਾਇ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਕਸ਼ਮੀਰ ਸੰਗਤ ਨਿਹਾਲ ਕਰਨ ਔ ਭਾਗ ਭਰੀ ਪ੍ਰਲੋਕ ਗਮਨ ਪ੍ਰਸੰਗ ਬਰਨਨੰ ਨਾਮ ਅਸ਼ਟ ਉਨੀਸਮੋਂ ਮੰਦਰਹਿ ॥ ੧੯ ॥

ਦੋਹਿਰਾ ॥ ਆਇ ਮਿਲੇ ਸਭ ਸਿਖ ਤਬੈ ਭੇਟਾ ਅਨਕ ਚਢਾਇ ॥
ਜਸ ਜਸ ਇੱਛਾ ਮਨ ਹੁਤੀ ਤਸ ਤਸ ਗੁਰ ਤੇ ਪਾਇ ॥ ੧ ॥
ਚੌਪਈ ॥ ਸਿਰੋਪਾਉ ਮੁਖੀਅਨ ਗੁਰ ਦੀਨੇ ॥ ਨਿਜ ਨਿਜ

੧ ਕਿਤਨੇ ਦਿਨ। ੨ ਨਹੁੰ ਤੋਂ ਸਿਰ ਤਕ।

ਸਦਨ ਬਿਸਰਜਨ ਕੀਨੇ ॥ ਜਥਾਜੋਗ ਸਭਹਨ ਸੋਂ ਕਰ ਕੈ ॥ ਗਮਨੇ ਸਤਿਗੁਰ ਹੈ ਪਰ ਚਰ ਕੈ ॥ ੨ ॥ ਜਹਿ ਬਾਵਨ ਹੋਏ ਅਵਤਾਰ ॥ ਕਸ਼ਪ ਅਦਿੱਤੀ ਸਦਨ ਮਝਾਰ ॥ ਬਾਰਾ ਮੂਲਾ ਪੁਰ ਕੋ ਨਾਮ ॥ ਤਿਸ ਥਲ ਮਹਿੰ ਰਿਖ ਬਰ ਕੋ ਧਾਮ ॥ ੩ ॥ ਤਹਾਂ ਆਇ ਉਤਰੇ ਗੁਰ ਪੂਰੇ ॥ ਚਹੁ ਦਿਸ ਮਹਿੰ ਪਰਬਤ ਥਲ ਰੂਰੇ ॥ ਪੁਰ ਗ੍ਰਾਮਨ ਕੇ ਸਿਖ ਥੇ ਜੇਤੇ ॥ ਸੁਨ ਸਤਿਗੁਰ ਢਿਗ ਪਹੁਚੇ ਤੇਤੇ ॥ ੪ ॥ ਸਰਬ ਭਾਂਤ ਕਰ ਸੇਵ ਮਹਾਨੀ ॥ ਪੂਰੀ ਭਈ ਜੁ ਬਾਂਛਾ ਠਾਨੀ ॥ ਗੁਰਮਤ ਕੋ ਦੇਕਰ ਉਪਦੇਸ ॥ ਗਾਢੀ ਸਿਖੀ ਕੀਨ ਵਸੇਸ ॥ ੫ ॥ ਨਿਸ ਬਿਤਾਇ ਕਰ ਪ੍ਰਾਤ [1]ਅਰੋਹੇ ॥ ਪੁਨ ਆਗੈ ਗਿਰ ਕੋ ਮਗ ਜੋਹੇ ॥ ਸਰਲ ਚੀਲ ਸਮਦਾਇ ਖਰੇ ਹੈਂ ॥ ਸਨੇ ਸਨੇ ਚਲ ਉਲਘ ਪਰੇ ਹੈਂ ॥ ੬ ॥ ਬਾਦ ਮੁਜ਼ੱਫਰਾ ਪੁਰ ਜੋ ਨੀਕਾ ॥ ਰਹੈ ਸਿੱਖ ਇਕ ਸਤਿਗੁਰ ਜੀ ਕਾ ॥ ਸਿਮਰੈ ਨਿਸ ਬਾਸਰ ਗੁਰ ਦਰਸਨ॥ ਕਬ ਪਾਵੇਂ ਸਤਿਗੁਰ ਪਗ ਪਰਸਨ ॥ ੭ ॥ ਤਿਸ ਕੋ ਪ੍ਰੇਮ ਦੇਖ ਗੁਰ ਪੂਰੇ ॥ ਪਹੁਚੇ ਬਾਦ ਮੁਜ਼ਫਰ ਹਜੂਰੇ ॥ ਕਰਮ ਚੰਦ ਸੁਨ ਗੁਰ ਆਗਵਨੁ ॥ ਆਯੋ ਤਾਤਕਾਲ ਤਜ ਭਵਨੁ ॥ ੮ ॥ ਬੰਦਨ ਕਰੀ ਪਦਨ ਅਰਬਿੰਦ ॥ ਬਹੁ ਉਸਤਤਿ ਕੀਨੀ ਬਖਸਿੰਦ ॥ ਹੇ ਗੁਰ ਮਮ ਇਛ ਪੂਰਨ ਕਰੀ ॥ ਹੌਂ ਬਲਿਹਾਰੀ ਜੋ ਇਹੁ ਘਰੀ ॥ ੯ ॥ ਬਹੁ ਬਿਨਤੀ ਕਰ ਗੁਰੂ ਉਤਾਰੇ ॥ ਡੇਰੋ ਜੁਗ ਦਰਿਆਉ ਮਝਾਰੇ ॥ ਸਭ ਬਿਧ ਕੀ ਸੇਵਾ ਗੁਰ ਕੀਨੀ॥ ਜਪੁਜੀ ਅਰਥ ਸੁਨੈ ਹੈ ਦੀਨੀ ॥ ੧੦ ॥ ਦਯੋ ਗਿਆਨ ਗੁਰ ਕੀਨ ਨਿਹਾਲੇ ॥ ਕਿਤਕ ਦਿਵਸ ਬਸ ਤਹਿੰ ਤੇ ਚਾਲੇ ॥ ਮਗ ਮਹਿੰ ਗਨ ਨਰ ਕਰਤ ਉਧਾਰੇ ॥ ਨਨਕਾਨੇ ਆਏ ਸੁਖ ਸਾਰੇ ॥੧੧॥ ਸ੍ਰੀ ਨਾਨਕ ਸਰ ਕੀਨਸ ਡੇਰਾ ॥ ਕੀਨ ਸਨਾਨ ਬਿਮਲ ਜਲ ਹੇਰਾ॥ ਬਸਤ੍ਰ ਸ਼ਸਤ੍ਰ ਸਾਜ ਗੁਰ ਪੂਰੇ ॥ ਭੇਟਾ ਲੀਨ ਪਦਾਰਥ ਰੂਰੇ ॥੧੨॥

੧ ਡੰਕਾ ਬਜਾ ਕੇ ਚਲੇ।

ਸ੍ਰੀ ਹਰਿਮੰਦਰ ਭੇਟ ਚੜ੍ਹਾਈ ॥ ਦਰਸਨ ਕਰ ਮਨ ਹਰਖ ਬਢਾਈ ॥ ਆਦ ਗੁਰੂ ਜਹਿੰ ਜਹਿੰ ਕੀਏ ਖੇਲ ॥ ਦਰਸੇ ਸਭ ਬਲ ਆਨੰਦ ਮੇਲ ॥ ੧੩ ॥ ਰਾਇ ਬੁਲਾਰ ਲਾਲੂ ਜੀ ਅੰਸ ॥ ਆਇ ਮਿਲੇ ਸੋਢੀ ਅਵਤੰਸ ॥ ਹਰਖ ਬਢਾਇ ਸੇਵ ਬਹੁ ਧਾਰੇ ॥ ਸਿਰੋਪਾਉ ਦੇ ਗੁਰ ਸਤਕਾਰੇ ॥ ੧੪ ॥ ਹਾੜ ਕਾਤਸੀ ਤਹਾਂ ਗੁਜਾਰੀ ॥ ਸ੍ਰੀ ਸਤਿਗੁਰ ਪੂਰਨ ਅਵਤਾਰੀ ॥ ਦੇਸ ਦੇਸ ਕੀ ਸੰਗਤ ਆਈ ॥ ਗੁਰ ਬਲ ਗੁਰ ਦਰਸੇ ਸੁਖ ਪਾਈ ॥ ੧੫ ॥ ਮਨੋਂ ਕਾਮਨਾ ਸਭ ਕੋ ਦੀਨ ॥ ਪੁਨ ਹਰਿਮੰਦਰ ਬੰਦਨ ਕੀਨ ॥ ਯਥਾ ਯੋਗ ਸਭ ਕੋ ਹਰਖਾਇ ॥ ਚਲੇ ਸਤਿਗੁਰੂ [1]ਬੰਬ ਬਜਾਇ ॥ ੧੬ ॥ ਮਗ ਮਹਿੰ ਉਲਘਤ ਨਰ ਗਨ ਤਾਰੇ ॥ ਆਏ ਸੁਧਾਸਰ ਗੁਰ ਕਰਤਾਰੇ ॥ ਸੁਨ ਪੁਰ ਬਾਸਨ ਹਰਖ ਬਢਾਇ ॥ ਗੁਰ ਮਿਲਬੇ ਹਿਤ ਅਗੂਜ ਆਇ ॥ ੧੭ ॥ ਆਇ ਮਿਲੇ ਗੁਰ ਬੰਦਨ ਧਾਰੀ ॥ ਮਨ ਹਰਖੇ ਸਭਹਨ ਕੇ ਭਾਰੀ ॥ ਕੁਸਲਾਨੰਦ ਬੂਝਨ ਗੁਰ ਕੀਨ ॥ ਆਇ ਮੰਦਰ ਹਰਿ ਬੰਦਨ ਕੀਨ ॥ ੧੮ ॥ ਪੁਨ ਮਾਤਾ ਕੋ ਬੰਦਨ ਧਾਰੀ ॥ ਬਸੇ ਨਿਸਾ ਮੰਦਰ ਸੁਖ ਕਾਰੀ ॥ ਉਠੇ ਪ੍ਰਾਤ ਮੱਜਨ ਕੌ ਠਾਨਾ ॥ ਅਕਾਲ ਤਖਤ ਸੁਭ ਲਾਇ ਦਿਵਾਨਾ ॥ ੧੯ ॥ ਹੁਤੇ ਪਠਾਨ ਮੀਰ ਪੁਰ ਕੇਰੇ ॥ ਗਿਲਜੀ ਕੌਮ ਸੁ ਬਲੀ ਬਡੇਰੇ ॥ ਉਪਮਾਂ ਸੁਨ ਸ੍ਰੀ ਗੁਰ ਕੀ ਆਇ ॥ ਠਾਂਢੇ ਸਨਮੁਖ ਸੀਸ ਝੁਕਾਇ ॥ ੨੦ ॥ ਅੰਤਰ ਜਾਮੀ ਤਿਨ ਦਿਸ ਹੇਰਾ ॥ ਮੁਖੀ ਬੁਲਾਇ ਲੀਨ ਤਿਸ ਬੇਰਾ ॥ ਕਹੋ ਖਾਨ ਕਿਹ ਕਾਰਨ ਆਏ ॥ ਨਿਜ ਇੱਛਾ ਸਭ ਦੇਹੁ ਸੁਨਾਏ ॥੨੧॥ ਸੁਨ ਇਸਮਾਇਲ ਖਾਨ ਬਸਾਨੇ ॥ ਗੁਰੂ ਗਰੀਬ ਨਿਵਾਜ ਮਹਾਨੇ ॥ ਹਮ ਪਠਾਨ ਸਭ ਸਭ ਸ਼ਸਤਰ ਧਾਰੀ ॥ ਕਰੈਂ ਨੌਕਰੀ ਫੌਜ ਬਿਹਾਰੀ ॥ ੨੨ ॥ ਸੁਨ ਸਿਫਤੀ ਰਾਵਰ ਢਿਗ ਆਇ ॥ ਰਾਖਹੁ ਨਿਜ ਢਿਗ ਫੌਜ ਬਨਾਇ ॥

[1] ਫੌਜ ਵਿਚ।

ਸੁਨ ਸਤਿਗੁਰ ਭੇ ਹਰਖ ਬਿਸਾਲਾ ॥ ਕਹਿਤ ਭਏ ਇਸਮਾਇਲ ਨਾਲਾ ॥ ੨੩ ॥ ਰਾਖੈਂ ਤੁਮ ਸਭ [1]ਅਨੀ ਮਝਾਰੀ ॥ ਕੇਤਕ ਗਿਣਤੀ ਅਹੈ ਤੁਮਾਰੀ ॥ ਸੁਨ ਇਸਮਾਇਲ ਖਾਨ ਤਦਾਈ ॥ ਸੈ ਚਾਰਕ ਗਿਨਤੀ ਬਤਲਾਈ ॥ ੨੪ ॥ ਭਿੰਨ ਭਿੰਨ ਪੁਨ ਸਤਿਗੁਰ ਦੇਖੇ ॥ ਗਿਣਤੀ ਕੀਨੀ ਭਲੇ ਪਰੇਖੇ ॥ ਇਕ [2]ਖੋੜਸ ਬਰਖ ਨ ਕੋ ਜਵਾਨ ॥ ਹੋਨ ਹਾਰ ਜਿਸ ਡੀਲ ਮਹਾਨ ॥ ੨੫ ॥ ਦੀਰਘ ਅੰਗ ਸਰਬ ਹੀ ਹੇਰੇ ॥ ਬੀਰ ਸੁ ਬਨਹਿ ਬਨਾਵ ਬਡੇਰੇ ॥ [3]ਬਲੀ ਬਾਹੁ ਪੁਸ਼ਟ ਭੁਜ ਦੰਡ ॥ ਜਨ [4]ਮਤੰਗ ਕੀ ਸੁੰਡ ਪ੍ਰਚੰਡ ॥ ੨੬ ॥ ਬਡ ਬਿਸਤਾਰ ਸਹਿਤ ਦ੍ਰਿਢ ਛਾਤੀ ॥ ਸਰਬ ਸਰੀਰ ਸੰਧ ਭਲ ਭਾਤੀ॥ ਪਿਖ ਤਿਸ ਬੂਝ ਸਮਾਇਲ ਖਾਨ ॥ ਤੁਮਰੋ ਕਯਾ ਇਸ ਕੋ ਕਯਾ ਨਾਮ ॥ ੨੭ ॥ ਸੁਨ ਇਸਮਾਇਲ ਖਾਨ ਬਤਾਇ ॥ ਭਾਣਜ ਮੋਰ ਪੈਂਦ ਖਾਂ ਨਾਇ ॥ ਵਾਲਦ ਫੌਤ ਭਯੋ ਇਸ ਕੇਰਾ ॥ ਤਬ ਤੇ ਮੁਹਿ ਗ੍ਰਿਹ ਕਰੈ ਬਸੇਰਾ ॥ ੨੮ ॥ ਹਮ ਹਿਤ ਰੋਜ਼ੀ ਕੇ ਚਲ ਆਇ ॥ ਇਸ ਕੌ ਭੀ ਲੇ ਸੰਗ ਲਿਆਇ ॥ ਸੁਨ ਸਤਿਗੁਰ ਚੰਦ ਬਿਧੀ ਬੁਲਾਯੋ ॥ ਸਭ ਖਾਨਨ ਨਾਵੇਂ ਲਗਵਾਯੋ ॥ ੨੯ ॥ ਫੌਜ ਮਾਹਿੰ ਭਰਤੀ ਕਰ ਦੀਨ॥ ਸਭਨ ਰੁਜੀਨ ਲਗਾਵਨ ਕੀਨ ॥ ਪੈਂਦੇ ਖਾਂ ਜਿਸ ਬੈਸ ਕਿਸੋਰ ॥ ਤਿਸ ਹਿਤ ਰਸਤ ਲਗਾਈ ਬਹੋਰ ॥ ੩੦ ॥ ਮੋਦੀ ਕੋ ਗੁਰ ਕੀਨ ਬਖਾਨਾ ॥ [5]ਜੁਗ ਮਹਿਖੀ ਦਿਹੁ ਦੁਗਧ ਮਹਾਨਾ ॥ ਪਿਸਤਾ ਅਪਰ ਬਦਾਮ ਛੁਹਾਰੇ ॥ ਮਿਸ਼ਰੀ ਖ਼ਰਚ ਦੇਹੁ ਇਛ ਧਾਰੇ ॥ ੩੧ ॥ ਇਸਮਾਈਲ ਖਾਨ ਸਮਝਾਯੋ ॥ ਦੁਗਧ ਤਪਾਇ ਮਸਾਲਾ ਪਾਯੋ ॥ ਪੈਂਦੇ ਖਾਂ ਕੋ ਨਿੱਤ ਛਕਾਵੈ ॥ ਜਿਸ ਤੇ ਡੀਲ [6]ਓਜ ਬ੍ਰਿਧ ਪਾਵੈ ॥ ੩੨ ॥ ਪ੍ਰਤਪਾਰਨ ਕੀ ਕਰ ਤਕਰਾਈ ॥ ਯਥਾ ਯੋਗ

੧ ਫੌਜ ਵਿਚ। ੨ ਸੋਲਾਂ ਸਾਲ ਦਾ। ੩ ਸਰੀਰ ਪੁਸ਼ਟ ਅਤੇ ਬਾਹਵਾਂ ਡੰਡੇਵਤ ਮਹਾਂ ਬਲੀ ਹੈ। ੪ ਹਾਥੀ ਦੀ ਸੁੰਡ ਪ੍ਰਕਾਸ਼ ਕਰ ਰਹੀ ਹੈ। ੫ ਦੋ ਮਝਾਂ ਦਾ ਦੁਧ ਦੇ ਕੇ ਦਿਆ ਕਰੋ। ੬ ਸਰੀਰ ਨੂੰ ਵਧਾਉਂਦਾ ਹੈ।

ਸਭ ਬਿਵਤ ਬਾਨਈ। । ਭਏ ਪਠਾਨ ਅਨੰਦ ਮਹਾਨੇ ॥ ਗੁਰ ਕੀ ਖੁਸ਼ੀ ਬਿਸਾਲ ਪਛਾਨੇ ॥ ੩੩ ॥

ਦੋਹਿਰਾ ॥ ਹਰੀ ਚੰਦ ਬਾਹਿਜ ਬਸੈ ਸੁਧਾ ਸਰੋਵਰ ਮਾਹਿ ॥ ਅਤ ਧਨਾਢ ਮਤਵੰਤ ਅਤ ਲੰਬ ਗੋਤ ਜਿਸ ਆਹਿ ॥ ੩੪ ॥

ਚੌਪਈ ॥ ਹੁਤੀ [1]ਤਨੂਜਾ ਤਿਹ ਗ੍ਰਿਹ ਤਰਨੀ ॥ ਅਤ ਸੁਸ਼ੀਲ ਗੁਣ ਮੰਦਰ ਬਰਨੀ ॥ ਗੁਰ ਦਾਸੀ ਕਰਬੇ ਚਿਤ ਚਾਯੋ ॥ ਸ੍ਰੀ ਮਾਤਾ ਗੰਗਾ ਢਿਗ ਆਯੋ ॥ ੩੫ ॥ ਬਿਨਤੀ ਕੀਨ ਤਨੂਜਾ ਮੇਰੀ ॥ ਕਰੀਅਹਿ ਸ੍ਰੀ ਹਰਿ ਗੋਬਿੰਦ [2]ਚੇਰੀ॥ ਸੁਨ ਸ੍ਰੀ ਮਾਤਾ ਬਹੁ ਹਰਖਾਈ॥ ਸਗਨ ਸਗਾਈ ਸੁ ਲੀਨ ਪਵਾਈ ॥ ੩੬ ॥ ਬਿਆਹਿ ਦਿਵਸ ਪੁਨ ਥਾਪਨ ਕੀਨ ॥ ਹੋਵਤ ਭੇ ਮੰਗਲ ਦੁਖ ਹੀਨ ॥ ਹਰੀ ਚੰਦ ਦੁਹਿਤਾ ਮਤਵਾਲੀ ॥ ਸਿਰੀ ਨਾਨਕੀ ਰੂਪ ਬਿਸਾਲੀ ॥ ੩੭ ॥

ਦੋਹਿਰਾ ॥ ਸੰਮਤ ਇਕ ਸ਼ਤ ਚਾਲੀਆ ਊਪਰ ਸਾਤ ਪ੍ਰਮਾਨ ॥ ਸਾਵਣ ਪੁੰਨਯੋਂ ਦਿਵਸ ਸੁਭ ਬਿਆਹ ਹਰਿ ਮੰਦਰ ਥਾਨ ॥ ੩੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਕਾਸਮੀਰ ਤੇ ਆਵਨ ਪਠਾਨੀ ਫੌਜ ਰਾਖਨ ਔ ਤ੍ਰਿਤਯੋ ਬਿਆਹ ਪ੍ਰਸੰਗ ਬਰਨਨੰ ਨਾਮ ਬਿੰਸਤ ਮੰਦਰਹਿ ॥ ੨੦ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਜੀ ਦਲ ਭੰਜਨ ਬਰ ਬੀਰ ॥
ਪੂਰੈਂ ਕਾਮਨਾ ਜਨਨ ਕੀ ਦੇਹੈਂ ਸ਼ੁਭ ਮਤ ਧੀਰ ॥ ੧ ॥

ਚੌਪਈ ॥ ਸੰਗਤ ਅਨਕ ਦਿਸਨ ਤੇ ਆਵੈ॥ ਸ੍ਰੀ ਅੰਮ੍ਰਿਤਸਰ ਬਿਖੈ ਨਹਾਵੈ॥ ਸ੍ਰੀ ਹਰਿਮੰਦਰ ਦਰਸਨ ਕਰੈ ॥ ਸੁਨੈ ਸਬਦ ਉਰ ਆਨੰਦ ਧਰੈ ॥ ੨ ॥ ਸ੍ਰੀ ਹਰਿ ਗੋਬਿੰਦ ਤਖਤ ਅਕਾਲ ॥ ਬੈਠਹਿੰ ਸਭਾ ਲਗਾਇ ਬਿਸਾਲ ॥ ਅਨਕ ਅਕੋਰਨ ਕੋ ਅਰਪੰਤੇ ॥ ਅਪਨ ਮਨੋਰਥ ਕੋ ਉਚਰੰਤੇ ॥ ੩ ॥ ਕਰੈਂ ਕਾਮਨਾ ਸਭ ਹੀ ਪੂਰਨ ॥

੧ ਲੜਕੀ। ੨ ਦਾਸੀ।

ਬਖਸਹਿੰ ਸਿੱਖਨ ਕੋ ਗੁਨ [1]ਰੂਰਨ॥ਕੇਤਕ ਭਗਤ ਬਿਖੈ ਮਨ ਲਾਵੈਂ॥ ਸੱਤਿਨਾਮ ਸਿਮਰਤ ਗਤ ਪਾਵੈਂ ॥ ੪ ॥ ਕਿਸਕੋ ਦੇਂ ਨਿਸਚੈ ਉਰ ਗਜਾਨ ॥ ਜਾਨੈ ਅਪਨੋ ਰੂਪ ਮਹਾਨ ॥ ਤਨ ਹੰਤਾ ਤੇ ਹੋਤ ਨਿਰਾਲੇ॥ ਲਿਪਹਿ ਨ ਫਲ ਜੇ ਕਰਮਨ ਜਾਲੇ ॥ ੫ ॥ ਆਏ ਅਨਕ ਸੇਵ ਕਹੁ ਲਾਗੇ॥ ਜਗ ਬੰਦਨ ਤਜਾਗਹਿੰ ਵਡ ਭਾਗੇ ॥ ਲਗਯੋ ਸਦਾ ਦ੍ਰਿਤ ਮੁਕਤੀ ਕੇਰਾ॥ ਆਸ ਧਰਹਿ ਲੇ ਅਨਦ ਘਨੇਰਾ ॥ ੬ ॥ ਵਹਿਰ [2]ਅਖੇਰ ਬ੍ਰਿੱਤ ਕੌ ਜਾਤੇ ॥ [3]ਆਯੁਧ ਬਿਦਿਆ ਮਹਿੰ ਉਮਹਾਤੇ ॥ਪੈਂਦੇ ਖਾਂ ਭਾ ਬਹੁ ਬਲਵਾਨ ॥ ਥੋਰ ਕਾਲ ਮਹਿ [4]ਡੀਲ ਮਹਾਨ ॥ ੭ ॥ ਸਤਿਗੁਰ ਤਿਸ ਤੇ ਖੇਲ ਕਰਾਵੈਂ ॥ ਪਿਖ ਤਿਸ ਬਲ ਕੋ ਬਹੁ ਹਰਖਾਵੈਂ॥ ਬਧੇ ਬਲੀ ਦੋ [5]ਮਹਿਖ ਮੰਗਾਵਹਿੰ॥ ਤਿਨ ਕੌ ਸਨਮੁਖ ਸੀਸ ਭਿਰਾਵਹਿੰ ॥ ੮ ॥ ਟੱਕਰ ਇਕ ਦੁਹਿ ਕਰਹਿੰ ਲਗਾਵਨ ॥ ਪੁਨ ਤੀਜੀ ਕੋ ਲਾਗਹਿੰ ਲਾਵਨ ॥ ਦੋਨਹੁ ਮਹਿਖਨ ਕੇਰ ਬਿਖਾਨ ॥ ਗਹੈ ਪਾਨ ਮਹਿੰ ਪੈਂਦੇ ਖਾਨ ॥ ੯ ॥ ਭਿਰਨ ਨ ਦੇਤ ਟਿਕਾਵੈ ਦੌਨ॥ ਨਹਿੰ ਕਰ ਸਕੈ ਓਜ ਤਬ ਕੌਨ ॥ ਬਲ ਤੇ ਝਟਕਹਿ ਕਰਹਿ ਪਿਛਾਰੀ॥ ਦੋਨਹੁ ਥਿਰਹਿੰ ਸਕਲ ਬਲ ਹਾਰੀ ॥ ੧੦॥ ਨੌ ਨੌ ਮਣ ਕੀ [6]ਮੁੰਗਰੀ ਫੇਰੇ ॥ ਬਿਰਖ ਪਕਰ ਕਰ ਮੈਂ ਪੁਟ ਗੇਰੇ॥ ਧਰੈ [7]ਰਜਤਪਣ ਚੁਟਕੀ ਮਾਹਿ॥ ਮਲੈ ਹਰਫ ਤਬ ਦੇਹਿ ਮਿਟਾਇ॥ ੧੧ ॥ [8]ਮੱਲ ਭੇਰ ਹਿਤ ਨਰ ਬਹੁ ਆਵੈਂ ॥ ਸਨਮੁਖ [9]ਅਰਨ ਨ ਕੋਊ ਪਾਵੈ ॥ ਪੁਨਹੁ [10]ਪਟੇ ਬਾਜੀ ਜਬ ਕਰੈ ॥ ਨਹੀਂ ਅਗਾਰੀ ਕੋ ਨਰ ਅਰੈ ॥ ੧੨ ॥ ਖਰੇ ਹਜਾਰਹੁ ਪਿਖੈਂ ਤਮਾਸਾ ॥ ਬਿਸਮਹਿ ਰਿਦੇ ਲਖੈਂ ਬਲ ਰਾਸਾ ॥ ਇਸ ਕੇ ਸਮ ਨਹਿ ਮੰਡਲ ਮਾਹਿ॥ ਦੂਸਰ ਕਿਸ ਥਲ ਸੁਨੀਅਤ ਨਾਹਿ ॥ ੧੩ ॥ ਗੁਰ ਢਿਗ ਸੰਗਤ ਦੇਸ

੧ ਸੁੰਦਰ। ੨ ਸ਼ਿਕਾਰ। ੩ ਸ਼ਸ਼ਤ੍ਰ ਵਿਦਿਆ ਵਿਚ। ੪ ਡੀਲ ਡੌਲ ਸੂਰਤ। ੫ ਮਝੀਆਂ। ੬ ਮੁੰਗਲੀਆਂ ਲੋਹੇ ਦੀਆਂ। ੭ ਰੁਪੈ। ੮ ਅਖਾੜੇ ਵਿਚ। ੯ ਵੈਰੀ। ੧੦ ਪਟੇ ਪਾਜੀ।

ਵਿਦੇਸ ॥ ਆਦਿ ਪੈਂਦ ਬਲ ਦੇਖ ਵਿਸੇਸ ॥ ਕਰਤਬ ਅਨਕ ਪ੍ਰਕਾਰ ਦਿਖਾਵੈ ॥ ਬਹੁ ਬਖਸ਼ਸ਼ ਸਤਿਗੁਰ ਤੇ ਪਾਵੈ ॥ ੧੪ ॥

ਦੋਹਿਰਾ ॥ ਸੰਮਤ ਇਕਸ਼ਤ ਚਾਲੀਆ ਊਪਰ ਵਸੁ ਪਹਿਚਾਨ ॥
[1]ਮੇਖ ਮਾਸ ਕੀ ਖੋੜਸੀ ਗੁਰ ਗ੍ਰਿਹ ਸੁਤ ਭਾ ਆਨ ॥ ੧੫ ॥

ਚੌਪਈ ॥ ਪੌਤ੍ਰਾ ਪਿਖਯੋ ਆਨ ਕਰ ਰੰਗਾ ॥ ਮੰਗਲ ਰਚਯੋ ਹਰਖ ਕੇ ਸੰਗਾ ॥ ਪਤ ਕੀ ਸਿਮਰਤ ਗਿਰਾ ਰਸਾਲੀ ॥ ਭਈ ਸਫਲ ਅਬ ਖੁਸ਼ੀ ਬਿਸਾਲੀ ॥ ੧੬ ॥ ਬਧੀ ਬੇਲ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧ ਬਹਾਲੀ ॥ ਜਾਚਕ ਗਨ ਕੋ ਦੀਨਸ ਦਾਨ ॥ [2]ਬਾਦਤ ਬਾਜੇ ਦ੍ਵਾਰ ਮਹਾਨ ॥ ੧੭ ॥ ਦੇਤ [3]ਆਸਖਾ ਮ੍ਰਿਦਲ ਉਚਾਰ ॥ ਸੋ ਗੁਨ ਬਧੇ ਗੁਰੂ ਪਰਵਾਰ ॥ ਉਚਤ ਕਰਨ ਕੇ ਸਭ ਹੀ ਕੀਨ ॥ ਹਰਿ ਮੰਦਰ ਗੁਰ ਸ਼ਬਦ ਸੁ ਲੀਨ ॥ ੧੮ ॥ ਬਰਨ ਅਕਾਰ ਪਰਾਪਤ ਭਯੋ ॥ ਅਣੀਰਾਇ ਧਰ ਨਾਮ ਸੁ ਲਯੋ ॥ ਸੁਨ ਕਰ ਸਰਬ ਅਨੰਦਤ ਹੋਇ ॥ ਬਟੈ ਤਿਹਾਵਲ ਲੇ ਸਭ ਕੋਇ ॥ ੧੯ ॥

ਦੋਹਿਰਾ ॥ ਪ੍ਰਥਮ ਪੁਤ੍ਰ ਟਿੱਕਾ ਭਯੋ ਸ੍ਰੀ ਗੁਰਦਿੱਤਾ ਨਾਮ ॥
ਸੂਰਜ ਮਲ ਦੁਤੀਓ ਕੰਵਰ ਅਬ ਤ੍ਰਿਤੀਓ ਅਭਰਾਮ ॥ ੨੦ ॥
ਇਸ ਬਿਧ ਬੀਤਯੋ ਸਮੋਂ ਬਹੁ ਸਤਿਗੁਰ ਹਰਿ ਗੋਬਿੰਦ ॥
ਕਰੈਂ ਉਧਾਰਨ ਗਨ ਨਰਨ ਸੁਨ ਜਸ ਆਵਹਿਂ ਬ੍ਰਿੰਦ ॥੨੧॥

ਚੌਪਈ ॥ [4]ਜਾਡੇ ਕੀ ਰੁੱਤ ਬੀਤੀ ਜਬੈ ॥ ਆਈ ਮੇਖ ਸਕ੍ਰਾਂਤ ਸੁ ਤਬੈ ॥ ਚਹੁ ਦਿਸ ਤੇ ਸੰਗਤ ਗੁਰ ਕੇਰੀ ॥ ਆਇ ਸੁਧਾ ਸਰ ਦਰਸਨ ਹੇਰੀ ॥ ੨੨ ॥ ਦਰਬ ਸਮਰਪਹਿਂ ਕਰ ਕਰ ਬੰਦਨ ॥ ਧਰਹਿਂ ਪ੍ਰੇਮ ਕਲਿ ਕਲੁਖ ਨਿਕੰਦਨ ॥ ਅਧਕ ਦਿਵਾਨ [5]ਬਸੋਹੇ ਲਾਗਾ ॥ ਦਰਸਹਿਂ ਸਿੱਖ ਜਿਨਹੁ ਵਡਭਾਗਾ ॥੨੩॥ ਤਬ ਸ੍ਰੀ ਟਿੱਕਾ

---

੧ ਵਿਸਾਖ ਦਾ ਮਹੀਨਾ। ੨ ਵਜਦੇ ਹਨ। ੩ ਅਸੀਸ। ੪ ਮਾਘ ਤੇ ਫਗਣ ਦਾ ਮਹੀਨਾ ਪਤ ਝੜ ਰੁਤ। ੫ ਵਿਸਾਖੀ ਹੈ।

ਜੀ ਤਹਿ ਆਯੋ ॥ [1]ਚਾਮੀ ਕਰ ਭੂਖਨ ਬਹੁ ਪਾਯੋ ॥ ਬੈਠਯੋ ਸ੍ਰੀ ਹਰਿ ਗੋਬਿੰਦ ਪਾਸ ॥ ਦਰਸੈਂ ਸਿਖ ਮਨ ਅਧਕ ਹੁਲਾਸ ॥ ੨੪ ॥ ਰਾਮਾ ਖਤ੍ਰੀ ਜਾਤ ਸਰੀਨ ॥ ਬਸੈ ਬਟਾਲੇ ਬੁੱਧ ਪ੍ਰਬੀਨ ॥ ਨਿਜ [2]ਤਨਜਾ ਕੀ ਕਰਨ ਸਗਾਈ ॥ ਚਹੈ ਕਰੀ ਪਰ ਕਹਯੋ ਨ ਜਾਈ ॥ ੨੫ ॥ [3]ਗਜ ਕੀਟੀ ਸਮ ਅੰਤਰ ਘਨੋ ॥ ਯਾਂਤੇ ਮੋਨ ਲਾਜ ਮਨ ਸਨੋ ॥ ਪੁਨ ਉਰ ਗੁਰੂ ਸੁਭਾਵ ਬਿਚਾਰਾ ॥ ਬਸੀ ਪ੍ਰੇਮ ਕੇ ਹੈਂ ਸੁਖ ਸਾਰਾ ॥ ੨੬॥ ਇਮ ਬਿਚਾਰ ਕਰ ਅਰਜ ਗੁਜਾਰੀ ॥ ਹਾਥ ਜੋਰ ਕਰ ਖਰੋ ਅਗਾਰੀ॥ ਅੰਤਰਯਾਮੀ ਗੁਰੂ ਨਿਹਾਰਾ ॥ ਅਭਲਾਖੀ ਲਖ ਬਾਕ ਉਚਾਰਾ॥੨੭॥ ਕਿਮ ਤੂ ਖਰੋ ਕਹਾ ਉਰ ਬਾਛੇ॥ ਕਹੋ ਮਨੋਰਥ ਅਬ ਤੂੰ ਆਛੇ ॥ਤਬ ਰਾਮੇ ਨਿਜ ਬਿਨੈ ਸੁਨਾਈ ॥ ਮੈਂ ਚਾਹਿਤ ਚਿਤ ਕਰਨ ਸਗਾਈ ॥ ੨੮ ॥ ਪਾਂਚ ਬਰਖ ਕੀ ਕੰਨਜਾਂ ਮੋਰੇ ॥ ਦਾਸੀ ਕਰਨ ਚਹੋਂ ਸੁਤ ਤੋਰੇ ॥ ਦੀਨ ਬੰਧ ਲਖ ਬਿਰਦ ਤੁਮਾਰਾ ॥ ਸੁਕਚਤ ਚਿਤ ਤੇ ਕੀਨ ਉਚਾਰਾ ॥ ੨੯ ॥ ਸੁਨ ਸ੍ਰੀ ਗੁਰ ਰਾਮਾ ਸਤਕਾਰਾ ॥ ਬੈਠਾਰਯੋ ਦੇ ਧੀਰ ਉਦਾਰਾ ॥ ਸਭੀ ਸਗਨ ਕੀ ਸੌਜ ਮੰਗਾਈ ॥ਸੋਧਯੋ ਅਰਦਾਸਾ [4]ਬ੍ਰਿਧ ਭਾਈ ॥ ੩੦ ॥ [5]ਏਕ ਰਜਤਪਣ ਕਛ ਮਿਸਟਾਨ ॥ ਲੇ ਕਰ ਰਾਮਾ ਉਠਯੋ ਸੁਜਾਨ ॥ ਸ੍ਰੀ ਗੁਰਦਿੱਤੇ ਝੋਲੀ ਪਾਇ ॥ ਭਾਈ [6]ਕੁੰਕਮ ਭਾਲ ਚੜਾਇ ॥ ੩੧ ॥ ਭਈ ਸਗਾਈ ਅਧਕ ਬਧਾਈ ॥ ਗੁਰ ਗ੍ਰਿਹ ਖੁਸ਼ੀ ਨਵੀਂ ਨਿਤ ਆਈ ॥ ਇਕ ਦਿਨ ਗੁਰ ਮਹਿਲੋਂ ਮੈਂ ਸਾਇ ॥ ਗੰਗ ਮਾਤ ਢਿਗ ਬੈਠੀ ਆਇ ॥ ੩੨ ॥ ਸੁਨਹੁ ਪੁਤ੍ਰ ਕਿਸ ਨੀਕੇ ਥਾਈ ॥ ਕਰੋ ਸੁਤਾ ਕੀ ਭਲੈ ਸਗਾਈ ॥ ਸੱਤਿ ਬਚਨ ਕਹਿ ਨਿਸਾ ਬਿਤਾਈ ॥ ਅਗਲੇ ਭਲਕ ਦੀਵਾਨ ਲਗਾਈ ॥ ੩੩ ॥ ਗੁਰ ਸਭ ਦਿਸ ਨਿਜ ਦ੍ਰਿਸ਼ਟ ਚਲਾਏ ॥ ਬੈਠੇ ਉਠੇ ਜਾਇ ਕੋ ਆਏ ॥

੧ ਸਵਰਨ ਦੇ ਗਹਿਣੇ । ੨ ਲੜਕੀ । ੩ ਹਾਥੀ । ੪ ਭਾਈ ਬੁੱਢਾ ਜੀ । ੫ ਇਕ ਰੁਪਯਾ ਤੇ ਕੁਛ ਮਿਠਾ ਲੈ ਕੇ । ੬ ਕੇਸਰ ।

ਇਕ ਨਰ ਹੇਰਯੋ ਬਾਲਕ ਸਾਥ ॥ ਦਰਬ ਹੀਨ ਪਟ ਮਲਨ ਅਨਾਥ ॥ ੩੪ ॥ ਜਬ ਨੇਰੇ ਹੁਇ ਬੰਦਨ ਠਾਨੀ ॥ ਸੁਨਤ ਸਭਨ ਕੇ ਗੁਰੂ ਬਖਾਨੀ ॥ ਭੌਨ ਕੌਨ ਪੁਰ ਵਾਸੀ ਕੌਨ ॥ ਕਿਮ ਆਯੋ ਕਹੁ ਕਾਰਜ ਜੌਨ ॥ ੩੫ ॥ ਸੁਨ ਸੁਕਚਯੋ ਜੁਗ ਜੋਰੇ ਹਾਥ ॥ ਸਭਾ ਬੀਚ ਬੋਲਯੋ ਗੁਰ ਸਾਥ ॥ ਮੱਲੇ ਪੁਰ ਬਾਸਹਿੰ ਚਿਰ ਕਾਲ ॥ ਗਏ ਦਰਬ ਤੇ ਧੁਰ ਇਸ ਹਾਲ ॥ ੩੬ ॥ ਜਾਤ ਖੋਸਲੇ ਖੱਤ੍ਰੀ ਅਹੈ ॥ ਧਰਮਾ ਨਾਮ ਮੋਹ ਕੋ ਕਹੈਂ ॥ ਬਰਖ ਅਸ਼ਟ ਇਹੁ ਬਾਰਕ ਮੇਰਾ ॥ ਸਾਧੂ ਨਾਮ ਧਰਯੋ ਇਸ ਕੇਰਾ ॥ ੩੭ ॥ ਸੁਨ ਸਤਿਗੁਰ ਨਿਜ ਨਿਕਟ ਬਠਾਵਾ ॥ ਸੌਜ ਸਗਾਈ ਕੋ ਮੰਗਵਾਵਾ ॥ ਸੁਨ ਪਿਖ ਬਿਸਮਤ ਭੇ ਨਰ ਸਾਰੇ ॥ ਕਹਾਂ ਕਰਤ ਗੁਰ ਰਿਦੇ ਬਿਚਾਰੇ ॥ ੩੮ ॥ ਸੌਜ ਆਈ ਗੁਰ ਬ੍ਰਿਧ ਸੋਂ ਗਾਈ ॥ ਬੀਬੀ ਬੀਰੋ ਦੇਹੁ ਸਗਾਈ॥ਸੁਨ ਧਰਮੇ ਕਰ ਜੋਰ ਉਚਾਰਾ॥ ਮੈਂ ਅਨਾਥ ਤੁਮ ਗੁਰੂ ਉਦਾਰਾ ॥ ੩੯ ॥ ਸਤਿਗੁਰ ਕਹਯੋ ਚਿੰਤ ਨਹਿੰ ਕੀਜੈ ॥ ਰਚਯੋ ਗੁਰੂ ਸੰਜੋਗ ਲਖੀਜੈ ॥ ਇਹ ਸੁਤ ਤੇਰੇ ਹੈ ਬਡ ਭਾਗੇ ॥ ਭਗਤ ਬਿਸਾਲ ਪ੍ਰਭੂ ਅਨਰਾਗੇ ॥ ੪੦ ॥ ਅਸ ਕਹਿ ਬ੍ਰਿਧ ਤੇ ਸ਼ਗਨ ਦਿਵਾਯੋ ॥ ਨਾਮ ਦੀਨ ਧ੍ਰੂ ਸਫਲਾਯੋ ॥ ਪਿਖ ਸੁਨ ਸਭ ਕਹਿੰ ਧੰਨ ਗੁਰ ਪੂਰੇ ॥ ਦੀਨ ਦਯਾਲ [1]ਚਰਤ ਇਨ ਰੂਰੇ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਕੰਵਰ ਅਣੀ ਰਾਇ ਜਨਮ ਔ ਟਿੱਕਾ ਗੁਰ ਦਿੱਤਾ ਜੀ ਬੀਬੀ ਬੀਰੋ ਜੀ ਸਗਾਈ ਪ੍ਰਸੰਗ ਬਰਨਨੰ ਨਾਮ ਇਕ ਬਿੰਸਤ ਮੰਦਰਹਿ ॥ ੨੧ ॥

ਦੋਹਿਰਾ ॥ ਧਨ ਧਨ ਹਰਿਗੋਬਿੰਦ ਜੀ ਮਾਣੈਂ ਰਾਜ ਸੁ ਜੋਗ ॥
[2]ਦੰਡ ਦਾਇ ਦੁਸ਼ਟਾਨ ਕੋ ਸਿੱਖਨ ਮੋਖ ਰੁ ਭੋਗ ॥ ੧ ॥

ਚੌਪਈ ॥ ਜਿਸ ਕੋ ਨਾਮ ਲੇਤ ਜਮ ਤਯਾਗੈ ॥ ਦਰਸਨ ਤੇ

੧ ਕੌਤਕ। ੨ ਦੁਸ਼ਟਾਂ ਨੂੰ ਦੰਡ ਦੇਣ ਵਾਲੇ ਗੁਰੂ ਹਰਿਗੋਬਿੰਦ ਜੀ।

[1]ਕਲਮਲ ਗਨ ਭਾਗੈ ॥ ਸੰਮਤ ਸੂਨ ਤੱਤ ਸਸਿ ਜਾਨ ॥ ਪੂੰਨਜਾਂ ਕੱਤਕ ਭੀ ਸੁਭ ਮਾਨ ॥ ੨ ॥ ਮਹਿਲ ਨਾਨਕੀ ਸ੍ਰੀ ਗੁਰ ਪੂਰੇ ॥ ਜਨਮਯੋਂ ਸੁਤ ਜਿਨ ਲੱਛਨ ਰੂਰੇ ॥ ਭਾ ਅਨੰਦ ਬਹੁ ਬਜੀ ਵਧਾਈ॥ ਦੀਯੋ ਦਾਨ ਬਹੁ ਰੰਕਨ ਤਾਈ ॥੩॥ ਦਿਵਸ ਤ੍ਰੋਦਸੇ ਗੁਰ ਦਰਬਾਰ॥ ਭੇਟ ਪ੍ਰਸਾਦਿ ਚਢਾਇ [2]ਰੁਮਾਰ ॥ਸ਼ਬਦ ਲੀਨ [3]ਐੜਾ ਤਬ ਆਯੋ ॥ ਅਟਲ ਰਾਇ ਗੁਰ ਨਾਮ ਰਖਾਯੋ ॥ ੪ ॥ ਬਸਤ੍ਰ ਪਨ੍ਹਾਇ ਕੰਵਰ ਕੇ ਤਾਈ ॥ ਗੁਰ ਦਰਬਾਰ ਸੁ ਭਈ ਵਧਾਈ ॥ ਕੇਤਕ ਸਮਾਂ ਬਿਤੀਤਨ ਭਯੋ ॥ ਅਨ ਗਨ ਜਨਨ ਮੁਕਤ ਗੁਰ ਦਯੋ ॥ ੫ ॥ ਜੁੱਧ ਸਮਾਜ ਸੁ ਅਧਕ ਬਨਾਵੈਂ ॥ਦੁਰਗ ਮਾਹਿੰ ਸੰਚਹਿੰ ਹਰਖਾਵੈਂ ॥ ਸੰਮਤ ਜੁਗ ਤਤ ਸਸ ਨਿਰਜਾਸ ॥ ਵਦੀ ਵਿਸਾਖ ਪੰਚਮੀ ਹਾਸ ॥ ੬ ॥ ਸਵਾ ਜਾਮ ਜਾਮਨ ਕੇ ਰਏ ॥ ਸਿਰੀ ਨਾਨਕੀ ਸੁਤ ਜਨਮਏ ॥ ਪੰਚਮ ਸੁਤ ਭੇ ਗੁਰ ਕਰਤਾਰ ॥ ਗੁਰ ਪ੍ਰਵਾਰ ਸਿਖ ਆਨੰਦ ਧਾਰ ॥ ੭ ॥ ਭਏ ਮੰਗਲਾਚਾਰ ਮਹਾਨੇ ॥ ਬਜੇ ਪੌਰ ਪਰ ਬਹੁ [4]ਸ਼ਦਿਆਨੇ ॥ ਅਨ ਗਨ ਦਾਨ ਗਰੀਬਨ ਦੀਨ ॥ ਦਿਵਸ ਤ੍ਰੋਦਸੇ ਗੰਗ ਪ੍ਰਬੀਨ ॥ ੮ ॥ ਲੇ ਪੋਤ੍ਰਾ ਆਏ ਦਰਬਾਰ ॥ ਕਰ ਕਰਾਹੁ ਸਿਖ ਸੰਤ ਹਕਾਰ ॥ ਸ੍ਰੀ ਬ੍ਰਿਧ ਜੀ ਗੁਰ ਗ੍ਰੰਥ ਅਵਾਜਾ ॥ ਲੀਨ [5]ਤਕਾਰ ਸ਼ਬਦ ਸੁਖ ਸਾਜਾ ॥ ੯ ॥ ਸ੍ਰੀ ਗੁਰ ਸੁਨ ਕਰ ਰਿਦੇ ਬਿਚਾਰਾ ॥ਪੁਰਖ ਅਹੈ ਇਹੁ ਬਲੀ ਅਪਾਰਾ ॥ ਅਸ ਬਿਚਾਰ ਸ੍ਰੀ ਮੁਖ ਤੇ ਕਹਯੋ ॥ ਨਾਮ ਸੁ ਤੇਗ ਬਹਾਦਰ ਲਹਯੋ ॥ ੧੦ ॥ ਸੁਨ ਸਭਹਨ ਮਨ ਆਨੰਦ ਪਾਏ ॥ ਉਰ ਸਭ ਕੇ ਉਤਸ਼ਾਹ ਬਢਾਏ ॥ ਬਸਤ੍ਰ ਪਨ੍ਹਾਇ ਬਟਾਇ ਪ੍ਰਸਾਂਦਿ ॥ ਲੀਨ ਸਭਨ ਮਨ ਧਰ ਅਹਿਲਾਦ ॥ ੧੧ ॥

ਦੋਹਿਰਾ ॥ ਸਮਾ ਕਿਤੇਕ ਬਿਤੀਤਯੋ ਰਾਮਾ ਗੁਰ ਢਿਗ ਆਇ ॥ ਹੇ ਪ੍ਰਭ ਮਮ ਅਭਲਾਖ ਹੈ ਬਿਆਹਿ ਸੁਤਾ ਕੋ ਚਾਹਿ ॥ ੧੨ ॥

੧ ਪਾਪ। ੨ ਰੁਮਾਲ। ੩ ਐੜਾ ਅਖਰ। ੪ ਵਾਜੇ। ੫ ਨਿਰਣੇ ਕਰਕੇ।

ਚੌਪਈ ॥ ਸੁਨ ਪ੍ਰਸੰਨ ਭੇ ਸਤਿਗੁਰ ਪੂਰੇ ॥ ਬ੍ਰਿਧ ਜੀ ਕੀਨ ਹਕਾਰ ਹਦੂਰੇ ॥ ਸਾਹਾ ਸੋਧਨ ਬ੍ਰਿਧ ਜੀ ਕੀਨ ॥ ਅਮਰਦਾਸ ਭੈ ਜਿਸ ਦਿਨ ਲੀਨ ॥ ੧੩ ॥ ਮਿਤੀ ਵਿਸਾਖ ਇਕੋਸ ਸੁ ਆਈ ॥ ਸੰਮਤ ਵੇਦ ਤੱਤ ਸਸ ਸ਼ਾਈ ॥ ਭੀ ਅਰਦਾਸ ਪ੍ਰਸਾਦਿ ਬ੍ਰਤਾਵਾ ॥ ਸਭਹਨ ਕੇ ਮਨ ਆਨੰਦ ਛਾਵਾ ॥ ੧੪ ॥ ਜੁਗ ਦਿਸ ਬਿਆਹ ਤਿਆਰੀ ਭਈ ॥ ਉਤਸ਼ਵ ਬਸਤ ਇਕੱਤ੍ਰ ਸੁ ਥਈ ॥ ਆਇ ਮੇਲ ਗੁਰ ਘਰ ਦਿਸ ਚਾਰ ॥ ਗੁਰੂ ਅੰਸ ਅਰ ਸਿੱਖ ਅਪਾਰ ॥ ੧੫ ॥ ਰਚਨ ਬਿਆਹ ਕੇ ਆਦ ਸੁ ਆਏ ॥ ਹਰਮੰਦਰ ਅਰਦਾਸ ਕਰਾਏ ॥ ਪਾਠ ਅਰੰਭ ਕੀਨ ਗੁਰੂ ਗ੍ਰੰਥ ॥ ਬਿਘਨ ਨਸਾਇਕ ਸੁਖ ਦਾ ਪੰਥ ॥ ੧੬ ॥ ਭੀ ਅਰਦਾਸ ਬਟਾਇ ਪ੍ਰਸਾਦਿ॥ ਦੁੰਦਭ ਵਜੀ ਅਨਾਹਦ ਨਾਦ ॥ ਅਨਕ ਭਾਂਤ ਕੇ ਭੋਜਨ ਬਨੈ ॥ [1]ਸੰਗਤ ਅਚੈ [2]ਮੋਦ ਕੇ ਸਨੈ ॥ ੧੭ ॥ ਹੋਵੈ ਕੀਰਤਨ ਦੋਨੋ ਕਾਲਾ ॥ ਉਪਦੇਸੈਂ ਗੁਰ ਸਬਦ ਰਸਾਲਾ ॥ ਦਿਨ [3]ਨੀਅਰਾਇ ਜਨੇਤ ਤਿਆਰੀ ॥ ਅਨਕ ਬਿਧਨ ਕੇ ਕੀਨ ਸਿੰਗਾਰੀ ॥ ੧੮ ॥ ਤਖ਼ਤ ਅਕਾਲ ਦੀਵਾਨ ਲਗਾਏ ॥ ਹੁਮ ਹੁਮਾਇ ਸਭ ਮਿਲ ਇਕ ਥਾਏ ॥ ਸ੍ਰੀ ਗੁਰਦਿੱਤਾ ਪਹਿਨ ਪੁਸ਼ਾਕਾ ॥ ਆਇ ਬਿਰੇ ਜਨ ਪਤ [4]ਨਿਸ ਰਾਕਾ ॥ ੧੯ ॥ ਨੇਓਦਾ ਹੋਇ ਭਲੀ ਪਰਕਾਰ ॥ ਸੁਤ ਜੁਤ ਗੁਰ ਆਏ ਦਰਬਾਰ ॥ ਬੰਦਨ ਹਰਿ ਮੰਦਰ ਜੀ ਕੀਨੀ ॥ ਬਹੁਰ ਬਰਾਤ ਚਢਾਇ ਸੁ ਦੀਨੀ ॥ ੨੦ ॥ ਬਾਜੇ ਬਾਜੇ ਅਨਕ ਪ੍ਰਕਾਰ ॥ ਸਾਵਨ [5]ਮੇਘ ਲਜਾ ਸੁਨ ਧਾਰ ॥ [6]ਸੂਰਨ [7]ਸਲਖੈਂ [8]ਤੁਪਕ ਚਲਾਈ ॥ ਭਾ ਅਨੰਦ ਕੁਛ ਕਹਿਯੋ ਨ ਜਾਈ ॥ ੨੧ ॥ ਕ੍ਰਮ ਕ੍ਰਮ ਉਲਘ ਬਟਾਲੇ ਜਾਇ ॥ ਰਾਮਾ ਜੀ ਕੌ ਸੁਧ ਜਬ ਥਾਇ ॥ [9]ਪੰਚ ਭੇਜ ਆਗੇ ਹਿਤ ਆਦਰ ॥ ਪੁਰੀ ਲਿਆਇ ਬਰਾਤ

੧ ਸੰਗਤ ਛਕਦੀ ਹੈ । ੨ ਖੁਸ਼ੀ ਵਿਚ ਮਿਲੀ ਹੋਈ ਹੈ । ੩ ਨੇੜੇ । ੪ ਪੂੰਨਿਆਂ ਵਾਲੀ ਰਾਤ੍ਰੀ । ੫ ਸਾਵਣ ਦੇ ਬੱਦਲ । ੬ ਸੂਰਮੇ । ੭ ਗੋਲੀਆਂ ਪਾਕੇ । ੮ ਬੰਦਕ । ੯ ਸਰਪੰਚ ।

ਸਸਾਦਰ ॥ ੨੨ ॥ ਪੁਰੀ ਪ੍ਰਵੇਸਨ ਸਮੈਂ ਬਰਾਤੀ ॥ ਕਰੈਂ ਕੁਲਾਹਲ ਅਨਕਨ ਭਾਤੀ ॥ ਧੌਂਸਾ ਧੁੰਕੈ ਤੁੱਰਰੀ ਬਾਜੇ ॥ [1]ਸਲਕ ਤੁਪਕ ਕੀ ਅਤ ਛਬ ਛਾਜੇ ॥ ੨੩ ॥ ਪੁਰ ਨਰ ਨਾਰੀ ਕੋਠਨ ਚਰੇ ॥ ਪਿਖੈਂ ਬਰਾਤ ਮੋਦ ਮਨ ਭਰੇ ॥ ਭਾਗ ਸਰਾਵਨ ਨਿਜ ਕੇ ਕਰੈਂ ॥ ਸਤਿਗੁਰ ਦਰਸ ਪਾਇ ਨਿਜ ਘਰੇ ॥ ੨੪ ॥ ਅਸ ਬਿਧ ਪਹੁਚੇ ਜਾ ਜਨ ਵਾਸ ॥ ਡੇਰਾ ਕੀਨ ਗੁਰੂ ਸੁਖ ਰਾਸ ॥ ਸਭ ਬਿਧ ਸੇਵਾ ਰਾਮੇ ਕੀਨ॥ ਕੀਨ ਜਨੇਤੀ ਗੁਰੂ [2]ਪ੍ਰਸੀਨ ॥ ੨੫ ॥ ਅਨਕ ਭਾਂਤ [3]ਬਿੰਜਨ ਛਕਵਾਏ ॥ ਨਿਸਾ ਭਈ ਸੁਭ ਭਯੋ ਢੁਕਾਇ ॥ ਸ਼ਬਦਨ ਬਰਖਾ ਜੁਗ ਦਿਸ ਹੋਵੈ ॥ ਪਿਖ ਨਰ ਨਾਰੀ ਆਨੰਦ ਹੋਵੈ ॥ ੨੬ ॥ ਭਈ ਪ੍ਰਾਤ ਗੁਰ ਪੁਰਬ ਲਖਾਇ ॥ ਬ੍ਰਿਧ ਜੀ ਪਠਯੋ ਅਨੰਦ ਬਿਆਇ ॥ ਸ੍ਰੀ ਨੇਤੀ ਜਿਸ ਨਾਮ ਚੰਗੇਰਾ ॥ ਰਾਮੇ ਪੁਤ੍ਰੀ ਭਾਗ ਬਡੇਰਾ ॥ ੨੭ ॥ ਸ੍ਰੀ ਗੁਰਦਿੱਤਾ ਸੰਗ [4]ਭਵਾਰੀ। ਲੀਨ ਚਾਰ ਪਿਖ ਮੁਦ ਪਰਵਾਰੀ ॥ ਸ੍ਰੀ ਗੁਰ [5]ਅਨਗਨ ਦਾਨ ਸੁ ਦੀਨਾ ॥ ਉਤਸ਼ਵ ਸਮੋਂ ਭਲੋ ਮਨ ਚੀਨਾ ॥ ੨੮ ॥ ਸ੍ਰੀ ਗੁਰ ਆਦਿ ਲਾਵ ਜਹਿ ਲੀਨ ॥ ਤਹਿ ਸਥਾਨ ਕੋ ਦਰਸਨ ਕੀਨ ॥ ਕਰ ਪ੍ਰਸਾਦਿ ਬਹੁ ਭੇਟ ਚੜ੍ਹਾਈ ॥ ਸਭਹਨ ਮਨ ਬਹੁ ਆਨੰਦ ਪਾਈ ॥ ੨੯ ॥ ਸਪਤ ਦਿਵਸ ਗੁਰ ਤਹਾਂ ਰਹਾਇ॥ ਦੋਨਹੁ ਕਾਲ ਸੁਕੀਰਤਨ ਥਾਇ ॥ ਅਨ ਗਨ ਦਾਇਜ ਰਾਮੇ ਦੀਨ ॥ ਕਵੀ ਨ ਕੋ ਜੋ ਗਨੈ ਪ੍ਰਬੀਨ ॥ ੩੦ ॥ ਅਸ਼ਟਮ ਦਿਵਸ ਤਿਆਰੀ ਭਈ ॥ ਡੋਰਾ ਲੀਏ ਬਰਾਤ ਚਢਾਈ ॥ ਆਇ ਸੁਧਾਸਰ ਗੁਰ ਦਰਬਾਰ ॥ ਬੰਦਨ ਕੀਨ ਹਰਖ ਮਨ ਧਾਰ ॥ ੩੧ ॥ ਪੁਨ ਮਹਿਲੋਂ ਮਹਿ [6]ਪ੍ਰਵਸੇ ਜਾਇ ॥ ਮਾਤਾ ਸ੍ਰੀ ਗੰਗਾ ਜੁਤ ਆਇ॥ [7]ਅੰਭ ਵਾਰ ਮਾਤਨ ਤਬ ਪੀਨਾ॥ਨੁਖਾ ਦਰਸ ਮਨ ਆਨੰਦ ਭੀਨਾ॥

੧ ਬੰਦੂਕ ਦਾ ਨਿਸ਼ਾਨਾ। ੨ ਪ੍ਰਸੰਨ। ੩ ਭੋਜਨ। ੪ ਫੇਰੇ।
੫ ਬੇਅੰਤ। ੬ ਪ੍ਰਵੇਸ਼ ਕੀਤਾ। ੭ ਜਲ ਵਾਰ ਕੇ।

੩੨ ॥ ਉਤਸ਼ਵ ਅਧਕ ਸੁ ਥੋਰ ਬਖਾਨਾ ॥ ਗ੍ਰੰਥ ਬਢਨ ਤੇ ਮਨ ਡਰ ਪਾਨਾ ॥ ਅਸ ਬਿਧ ਕੇਤਕ ਸਮਾਂ ਬਿਤਾਯੋ ॥ ਪੁਰੀ ਬਕਾਲੇ ਇਕ ਸਿਖ ਆਯੋ ॥ ੩੩ ॥ ਨਾਮ ਸੁ ਮਿਹਰਾ ਗੁਰ ਦਰਸਾਯੋ ॥ ਪਗ ਪੰਕਜ ਪਰ ਸੀਸ ਨਿਵਾਯੋ ॥ ਹਾਥ ਜੋਰ ਪੁਨ ਬਿਨੋ ਬਿਖਾਨੀ ॥ ਮੋਹਿ ਭਾਵਨਾ ਪੂਰੋ ਮਹਾਨੀ ॥ ੩੪ ॥ ਸੁੰਦਰ ਸਦਨ ਸੁਧਾਰਨ ਕਰੇ॥ ਤਿਨ ਮਹੁ ਚਰਨ ਆਪ ਕੌ ਫਿਰੇ ॥ ਮਾਤ ਗੰਗ ਭੀ ਸੰਗ ਸਿਧਾਵੈ ॥ ਇਮ ਦੇਖਨ ਮਮ ਚਿਤ ਲਲਚਾਵੈ ॥ ੩੫॥ ਸੁਣ ਕਰ ਸ੍ਰੀ ਸਤਿਗੁਰੂ ਬਖਾਨਾ ॥ ਜੇਕਰ ਪ੍ਰੇਮ ਮਨੋਰਥ ਠਾਨਾ ॥ ਕਯੋਂ ਨ ਹੋਇ ਪੂਰਨ ਮਨ ਜਾਨੋ ॥ ਮਾਤ ਗੰਗ ਢਿਗ ਬਿਨੈ ਬਖਾਨੋ ॥ ੩੬ ॥ ਸੁਨ ਗੁਰ ਬਚ ਮਾਤਾ ਢਿਗ ਗਯੋ ॥ ਬੰਦਨ ਕਰ ਬਚ ਭਾਖਤ ਭਯੋ ॥ ਹੇ ਮਾਤਾ ਮੰਦਰ ਬਨਵਾਇ ॥ ਦਰਬ ਅਧਕ ਹੀ ਤਿਨ ਪਰ ਲਾਇ ॥ ੩੭ ॥ ਬਸਯੋ ਨਹੀਂ ਮੈਂ ਅੰਤਰਿ ਤਾਹਿੰ ॥ ਨਏ ਹੇਰ ਮਨ ਉਪਜੀ ਚਾਹਿ ॥ ਗੁਰੂ ਮਾਤ ਜੁਤ ਪਗ ਇਤ ਪਾਵੈਂ ॥ ਤਊ ਸਫਲਤਾ ਇਨ ਹੁਇ ਆਵੈ ॥ ੩੮ ॥ ਬਿਨਤੀ ਪ੍ਰਥਮ ਗੁਰੂ ਢਿਗ ਕੀਨ ॥ ਤਿਨ ਰਾਵਰ ਢਿਗ ਮੁਹਿ ਪਠ ਦੀਨ ॥ ਕਰੋ ਅਨੁਗ੍ਰਹਿ ਮਾਤਾ ਚਲੋ ॥ ਮੋਰ ਮਨੋਰਥ ਪੂਰਨ ਭਲੋ ॥ ੩੯ ॥ ਇਤਨੇ ਮਹਿੰ ਸ੍ਰੀ ਹਰਿਗੋਬਿੰਦ ॥ ਆਇ ਮਾਤ ਢਿਗ ਕਰ ਪਦ ਬੰਦ ॥ ਮਿਹਰੇ ਕੀ ਅਰਦਾਸ ਸੁਨਾਈ॥ ਪੁਰ ਅਭਲਾਖਹਿ ਪੁਤ੍ਰ ਇਸਾਈ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਕੰਵਰ ਅਟੱਲ ਰਾਇ ਸ੍ਰੀ ਤੇਗ ਬਹਾਦਰ ਜੀ ਜਨਮ ਔ ਸ੍ਰੀ ਟਿੱਕਾ ਗੁਰਦਿੱਤਾ ਜੀ ਬਿਆਹਿ ਪ੍ਰਸੰਗ ਬਰਨਨੰ ਨਾਮ ਬਾਈਸਮੋਂ ਮੰਦਰਹਿ ॥ ੨੨ ॥

ਦੋਹਿਰਾ ॥ ਸੁਨ ਕਰ ਬਚ ਇਮ ਮਾਤ ਕੇ ਸ੍ਰੀ ਗੁਰ ਹਰਿਗੋਬਿੰਦ ॥
ਮਾਨਤ ਭੇ ਸਭ ਜਾਨ ਕੈ ਹੋਇ ਭਵਿੱਖਜਤ ਬ੍ਰਿੰਦ ॥ ੧ ॥

ਚੌਪਈ ॥ ਹੋਤ ਪ੍ਰਭਾਤ ਕਰੈਂ ਸਭ ਤਿਆਰੇ ॥ਚਲਹਿੰ ਬਕਾਲੇ

ਸੰਗ ਤੁਮਾਰੇ ॥ਇਮ ਕਹਿ ਸੁਪਤੇ ਰਾਤ ਬਤਾਈ ॥ ਜਾਗੇ ਦਯਾ ਸਿੰਧ ਗੋਸਾਈ ॥ ੨॥ ਸੌਚ ਸਨਾਨ ਧਿਆਨ ਕੋ ਠਾਨੇ ॥ ਦਿਨ ਕਰ ਚਢੇ ਚਢਨ ਲਲਚਾਨੇ ॥ ਕੁਝ ਸਿਖ [1]ਸੁਭਟ ਸੰਗ ਲੈ ਨਾਥ ॥ ਗੰਗ ਮਾਤ ਕੇ ਚਾਲੇ ਸਾਥ ॥ ੩ ॥ ਸ੍ਰੀ ਹਰਿਮੰਦਰ ਬੰਦਨ ਕਰਕੈ ॥ ਗਮਨ ਬਕਾਲੇ ਦਿਸਾ ਨਿਹਰਕੈ ॥ ਸਨੇ ਸਨੇ ਮਗ ਉਗਲਯੋ ਸਾਰਾ ॥ ਜਾਇ ਬਕਾਲਾ ਗ੍ਰਾਮ ਨਿਹਾਰਾ ॥ ੪॥ ਹਰਖਤ ਮਿਹਰਾ ਅਗ੍ਰ ਸਿਧਾਰੇ ॥ ਜਹਾਂ ਨਵੀਨ ਨਿਕੇਤ ਸੁਧਾਰੇ ॥ ਤਹਿ ਆਛੋ ਪਰਯੰਕ ਡਸਾਵਾ ॥ ਸੁੰਦਰ ਆਸਤਰਨ ਸੋਛਾਵਾ ॥੫॥ ਕਹਿ ਸਤਿਗੁਰ ਸੋ ਤਹਿ ਬੈਠਾਇ॥ ਸਭ ਪਰਵਾਰ ਬੰਦੇ ਗੁਰ ਆਇ ॥ ਖਾਨ ਪਾਨ ਨੀਕੇ ਕਰਵਾਇਸ ॥ ਸਰਬ ਸੇਵ ਤੇ ਗੁਰੂ [2]ਰਿਝਾਇਸ । ੬ ॥ [3]ਗਿਰਦ ਨਵਾ ਕੀ ਸੰਗਤ ਸਾਰੀ ॥ ਸੁਨ ਆਈ ਗੁਰ ਪਗਨ ਮਝਾਰੀ ॥ ਮੇਲਾ ਭਯੋ ਅਧਕ ਗ੍ਰਿਹ ਮੇਰੇ ॥ ਹੋਵੈ ਕੀਰਤਨ ਦੋਨੋਂ ਵੇਰੇ ॥ ੭ ॥ ਤੀਨ ਦਿਵਸ ਗੁਰ ਤਹਾਂ ਬਿਤਾਏ ॥ ਕਰਤ ਟਹਿਲ ਕੋ ਉਰ ਹਰਖਾਏ ॥ ਚਤਰਥ ਦਿਨ ਮਹਿੰ ਬੈਠੇ ਪਾਸ ॥ ਮਾਤਾ ਕੀਨਸ ਬਾਕ ਪ੍ਰਕਾਸ਼ ॥ ੮॥ ਹੇ ਸੁਤ ਸੁਨਹੁ ਪ੍ਰਾਤ ਜੋ ਆਯੋ ॥ ਦੇਹ ਅੰਤ ਅਪਨੋ ਲਖ ਪਾਯੋ ॥ ਤੁਮਰੇ ਪਿਤਾ ਸਮੀਪ ਸਿਧਾਵੇਂ ॥ ਮਿਲਹੁ ਅਨੰਦ ਤਹਾ ਕੌ ਪਾਵੇਂ ॥ ੯ ॥ ਕਹਯੋ [4]ਸੰਝ ਨਿਸ ਭੀ ਮਧਜਾਨੀ ॥ ਤਬ ਗੰਗਾ ਤਨ ਕੀਨ ਸਨਾਨੀ ॥ਮਾਤਾ ਢਿਗ ਗੁਰ ਬੈਠੇ ਰਹੇ ॥ ਵਾਹਿਗੁਰੂ ਸਿਮਰਨ ਕੋ ਕਹੇ ॥ ੧੦ ॥ ਹੁਕਮ ਸੱਤਿ ਜਾਨਯੋਂ ਨਿਰਧਾਰਾ ॥ ਅਪਰ ਮਾਤ ਸੋਂ ਕਛੂ ਨ ਉਚਾਰਾ ॥ ਪ੍ਰਿਥਮ ਪਾਠ ਜਪੁਜੀ ਕੋ ਕੀਨਾ ॥ ਪੁਨ ਸੁਖਮਨੀ ਬਿਖੈ ਚਿਤ ਦੀਨਾ ॥ ੧੧ ॥ ਬਿਧੀਆ ਜੇਠਾ ਸਾਈਂ ਦਾਸ ॥ ਮਿਹਰਾ ਸਿਖ ਆ ਬੈਠੇ ਪਾਸ ॥ ਪਠ ਸੁਖਮਨੀ ਭੋਗ ਜਬ ਪਾਯੋ ॥ ਹਾਥ ਜੋਰ ਸਭ ਸੀਸ ਨਿਵਾਯੋ ॥ ੧੨ ॥ ਸੁਤ ਸੋਂ ਪ੍ਰੇਮ ਕਰੇ ਬਚ ਕਹਯੋ ॥

੧ ਸੂਰਮੇ । ੨ ਪ੍ਰਸੰਨ । ੩ ਨੇੜੇ ਤੇੜੇ ਦੀ ਸੰਗਤ । ੪ ਸੰਧਿਆਂ ।

ਜਿਮ ਤੁਮ ਪਿਤਾ [1]ਦਾਗ ਜਲ ਦਯੋ ॥ ਤਥਾ ਕਰੋ ਮੇਰੋ ਸੰਸਕਾਰ ॥
ਸੁਖੀ ਬਸੋ ਤੁਮ ਜੁਤ ਪਰਵਾਰ ॥ ੧੩ ॥ ਅਸ ਕਹਿ ਸੁਖ ਆਸਨ
ਪਰਤਾਇ ॥ ਪੌਢੀ ਮੁਖ ਪਰ [2]ਅੰਬਰ ਪਾਇ ॥ ਪਠੈ ਸਬਦ ਕੋ ਤਨ
ਤਜ ਗਈ ॥ ਸ੍ਰੀ ਅਰਜਨ ਢਿਗ ਪ੍ਰਾਪਤ ਭਈ ॥ ੧੪ ॥ [3]ਸੰਮਤ
ਤਤ ਪਾਡਵ ਸਸ ਜਾਨ ॥ ਚੇਤਰ ਸੁਦੀ ਚੌਥ ਪਹਚਾਨ ॥ ਅੰਮ੍ਰਿਤ
ਸਮੇਂ ਬਕੁੰਠ ਸਧਾਰੀ ॥ ਸ੍ਰੀ ਗੁਰ ਕੀਨ ਤਬੈ ਅਸ ਤਿਆਰੀ ॥ ੧੫ ॥
ਸੁੰਦਰ ਅਧਕ ਬਿਬਾਨ ਬਨਾਇ ॥ ਲੀਨ ਚਾਰ ਸਿਖ ਕੰਧ ਉਚਾਇ ॥
ਪਢਤੇ ਸ਼ਬਦ ਬਿਪਾਸਾ ਜਾਇ ॥ ਸ੍ਰੀ ਮਾਤਾ ਤਨ ਕੀਨ [4]ਪ੍ਰਵਾਇ ॥
੧੬ ॥ ਕਰ ਸਨਾਨ ਪੁਰ ਡੇਰੇ ਆਇ ॥ ਪਠ ਸੁਹਿਲਾ ਪਰਸਾਦਿ
ਬ੍ਰਤਾਇ ॥ ਏਕ ਨਿਸਾ ਬਸਕੈ ਤਿਸ ਥਾਨਾ ॥ ਭਈ ਪ੍ਰਾਤ ਗੁਰ ਚਹਯੋ
ਪਯਾਨਾ ॥ ੧੭ ॥ ਮਿਹਰੇ ਸੰਗ ਕਹਯੋ ਤੁਵ ਚਾਹੀ ॥ ਪੂਰਨ ਭਈ
ਲਖੋ ਉਰ ਮਾਹੀ ॥ ਜਾਇ ਸੁਧਾ ਸਰ ਸਗਰੀ ਰੀਤ ॥ ਕਰਯੋ ਚਹਿਤ
ਚਿਤ ਮੈਂ ਧਰ ਪ੍ਰੀਤ ॥ ੧੮ ॥ ਮਿਹਰੇ ਕਹਯੋ ਇਹਾਂ ਪ੍ਰਭ ਕੀਜੈ ॥
ਬਾਂਛਤ ਹੋਇ ਮੰਗਾਇ ਸੁ ਲੀਜੈ ॥ ਮਾਤਾ ਹੇਤ ਯੱਗਯ ਕਰਵਾਵਹੁ ॥
ਪੁਨ ਦਸਤਾਰ ਇਹਾਂ ਬੰਧਵਾਵਹੁ ॥ ੧੯॥ ਗੁਰੂ ਕਹਯੋ ਚਿਤ ਚਾਹਤ
ਜੋਇ ॥ ਸੋ ਭੀ ਬਾਤ ਹੋਇ ਢਿਗ ਤੋਇ ॥ ਹਮ ਤੇ ਤ੍ਰਿਤੀ ਥਾਨ ਗੁਰ
ਬੈਸੇ ॥ ਤਿਲਕ ਬਕਾਲੇ ਮਹਿੰ ਲੇ ਐਸੇ ॥ ੨੦ ॥ ਮੇਰੋ ਰੂਪ ਭੇਦ
ਨਹਿੰ ਕੋਈ ॥ ਤਬ ਲੌ ਜੀਵਨ ਤੇਰੋ ਹੋਈ ॥ ਸੁਨ ਮਿਹਰੇ ਉਰ ਨਿਸਚੈ
ਪਾਯੋ ॥ ਚਰਨ ਕਮਲ ਗੁਰ ਕੇ ਲਪਟਾਯੋ ॥ ੨੧ ॥ ਚਢੇ [5]ਤੁਰੰਗ
[6]ਬੇਗ ਤੇ ਚਾਲੇ ॥ ਸਿੱਖ ਪਿਆਰੇ ਲੇ ਭਟ ਨਾਲੇ ॥ ਸੁਧਾ ਸਰੋਵਰ
ਪਹੁੰਚੇ ਆਈ ॥ ਰੰਗ ਮਾਤ ਕੀ ਬਾਤ ਸੁਨਾਈ ॥ ੨੨ ॥ ਸੁਨਤ
ਸਭਨ ਮਨ ਸੋਕ ਉਪਾਏ ॥ ਗੁਰ ਢਿਗ ਬੈਠ ਮਾਤ ਗੁਨ ਗਾਏ ॥

੧ ਸਸਕਾਰ ਨਹੀਂ, ਜਲ ਪ੍ਰਵਾਹ। ੨ ਕਪੜਾ, ਚਾਦਰਾ। ੩ ਜਲ ਪ੍ਰਵਾਹ ਕੀਤਾ।
੪ ਪਰ ਸਵਾਰ ਹੋ ਕੇ। ੫ ਸ਼ੀਘਰ।

ਮਹਿਲਨ ਮਹਿੰ ਭੀ ਭਯੋ ਬਰਾਗੇ ॥ ਸ੍ਰੀ ਮਾਤਾ ਬਿਨ ਸਭ ਦੁਖ ਪਾਗੇ ॥ ੨੩ ॥ ਸ੍ਰੀ ਗੁਰ ਬ੍ਰਿਧ ਜੀ ਸਭ ਸਮਝਾਇ ॥ ਮਾਤ ਭਾਗ ਬਡ ਗੁਰ ਪੁਰ ਜਾਇ ॥ ਤਿਨ ਹਿਤ ਸ਼ੋਕ ਨ ਠਾਨਹੁ ਕੋਈ ॥ ਜਪਹੁ ਨਾਮ ਸੁਖ ਦੇਨਹੁ ਲੋਈ ॥ ੨੪ ॥ ਅਸ ਬਿਧ ਬਹੁ ਉਪਦੇਸ਼ਨ ਕੀਨ ॥ ਸਭਹਨ ਕੇ ਮਨ ਧੀਰਜ ਲੀਨ ॥ ਸਤਿਗੁਰ ਪਾਠ ਅਖੰਡ ਰਖਾਇ ॥ ਦਿਵਸ ਪੰਦ੍ਰਸੇ ਜੱਗ ਕਰਾਏ ॥ ੨੫ ॥ ਦੀਨੋ ਅਨ ਗਨ ਰੰਕਨ ਦਾਨ ॥ ਪਾਠ ਸਮਾਪਤ ਕੀਨ ਮਹਾਨ ॥ ਸ੍ਰੀ ਦਾਤੂ ਮੁਹਿਰੀ ਤੇ ਪਾਇ ॥ ਪਾਗ ਬੰਧੀ ਗੁਰ ਮਨ ਹਰਖਾਇ ॥ ੨੬ ॥ ਕਿਤਕ ਦਿਵਸ ਜਬ ਬੀਤੇ ਫੇਰ ॥ ਸੰਗਤ ਆਵਤ ਜਾਤ ਘਨੇਰ ॥ ਇਕ ਦਿਨ ਭਾਈ ਬ੍ਰਿੱਧ ਬਖਾਨਾ ॥ ਰਾਵਰ ਕਰਨੇ ਜੰਗ ਸੁ ਠਾਨਾ ॥ ੨੭ ॥ ਸਮਾਂ ਪਰਾਪਤ ਭਾ ਅਬ ਆਇ ॥ ਮੈਂ ਚਾਹੋਂ ਅਬ ਆਪ ਰਜਾਇ ॥ ਦਿਹੁ ਆਗਯਾ ਤੌ ਨਿਜ ਗ੍ਰਿਹ ਜਾਊਂ ॥ ਸਿਮਰੋਂ ਤਵ ਪਗ ਸਮਾਂ ਬਿਤਾਊ ॥ ੨੮ ॥ ਭਯੋ ਸਮੀਪੀ ਸਮਾਂ ਹਮਾਰਾ ॥ ਅੰਤ ਸਮੈਂ ਮੁਝ ਦੇਹੁ ਦਿਦਾਰਾ ॥ ਸੁਨ ਸ੍ਰੀ ਗੁਰ ਨੇ ਸਕਲ ਬਿਚਾਰੀ ॥ ਜਥਾ ਜੋਗ ਬ੍ਰਿਧ ਇੱਛਾ ਧਾਰੀ ॥ ੨੯ ॥ ਸਮਾਂ ਜੁੱਧ ਕੋ ਪਹੁਚਯੋ ਆਈ ॥ ਇਮ ਬਿਚਾਰ ਆਇਸ ਫੁਰਮਾਈ ॥ ਕਰ ਕੈ ਚਰਨ ਕਮਲ ਕੋ ਬੰਦਨ ॥ ਬਾਰ ਬਾਰ ਪਿਖ ਸ਼ਤ੍ਰ ਨਿਕੰਦਨ ॥ ੩੦ ॥ ਗਾ ਰਾਮਦਾਸ ਗੁਰ ਪਗ ਧਯਾਨ ॥ ਇਕ ਰਸ ਬ੍ਰਿਤੀ ਰਿਦੇ ਬ੍ਰਹਮ ਗਯਾਨ ॥ ਸਕਤ ਬਿਸਾਲ ਚਹੈ ਸੁ ਕਰਹੀ ॥ ਤਊ ਨ ਕਰਹਿ ਧੀਰ ਉਰ ਧਰਹੀ ॥ ੩੧ ॥ ਪਾਛੇ ਕੇਤਕ ਦਿਵਸ ਬਿਤਾਇ ॥ ਸੰਗਤ ਏਕ ਆਇ ਇਕ ਜਾਇ ॥ ਕਰਤ ਅਨੇਕਨ ਕੋ ਕਲਯਾਨ ॥ ਕਿਸ ਦੇ ਭਗਤ ਕਿਸੀ ਬ੍ਰਹਮ ਗਯਾਨ ॥ ੩੨ ॥ ਕਿਸ ਕੀ ਕਰਹਿੰ ਕਾਮਨਾ ਪੂਰੀ ॥ ਸੁਤ ਬਿਤ ਆਦਿ ਜਿ ਕਰ ਉਰ ਭੂਰੀ ॥ [1]ਆਯੁਧ ਬਿਦਿਆ ਬਹੁ

[1] ਸ਼ਸ਼ਤ੍ਰ ਵਿਦਿਆ।

ਅਭਿਆਸੇ ॥ ਕਰੈਂ ਸੁਭਟ ਗੁਰ ਪਿਖਹਿਂ ਤਮਾਸੇ ॥ ੩੩ ॥ ਪੈਂਦੇ ਖਾਨ ਬੀਰ [1]ਬਰ ਹੋਵਾ ॥ ਜਿਸ ਕੇ ਸਮ ਕੋ ਦੁਤਿਯ ਨ ਜੋਵਾ ॥ [2]ਸਿਪਰ ਖੜਗ ਤੇ ਦਾਵ ਕਰੰਤੇ ॥ ਧਨਖ [3]ਨਿਠਰ ਨਵ ਟੰਕ ਖਿਚੰਤੇ ॥ ੩੪ ॥ ਖਪਰੇ ਮਹਾ ਫੁਲਾਦੀ ਤੀਖਨ ॥ ਗੁਰੂ ਘਰਾਵਹਿਂ ਕਹਿ ਕਹਿ [4]ਭੀਖਨ ॥ ਚਾਰ ਚਾਰ ਅੰਗੁਰ ਚੌਰਾ ਕਰ ॥ [5]ਕਾਨੀ ਪ੍ਰਸਟ ਦੀਰਘ ਕੇ ਮਧ ਧਰ ॥ ੩੫ ॥ ਦੇਖਤ ਲੋਕ ਅਧਕ ਬਿਸਮਾਵੈਂ ॥ ਅਬ ਤੌ ਅਸ ਨਹਿਂ ਕੋਇ ਚਲਾਵੈ ॥ ਅਰਜਨ ਆਦਿਕ ਸਮਜ ਮਝਾਰਾ ॥ ਸੁਨੇ ਬਲੀ ਬੇ ਕਰਤ ਪ੍ਰਹਾਰਾ ॥ ੩੬ ॥ ਕੌਨ ਸ਼ਤ੍ਰੂ ਇਨ ਸਕਹਿ ਸਹਾਰੇ ॥ ਜਥਾ [6]ਸਰਪ ਕੋ ਫਨ ਬਿਸਥਾਰੇ ॥ ਕਰ ਕਰ ਤਿਆਰ ਬ੍ਰਿੰਦ ਰਖਵਾਵੈਂ ॥ ਤੁਪਕਨ ਹਿਤ ਗੁਲਕਾ ਢਲਵਾਵੈਂ ॥ ੩੭ ॥ ਜੇਤਕ ਜੰਗ ਸਮਿੱਗ੍ਰੀ ਬਰਤੇ ॥ ਗਨ ਆਯੁਧ ਕੋ ਸੰਗ੍ਰਹਿ ਕਰਤੇ ॥ ਇਕ ਦਿਨ ਗੁਰ ਮਹਿਲੋਂ ਮਹਿਂ ਗਏ ॥ ਹੁਇ ਇਕਾਂਤ ਤਹਿ ਬੈਠਤ ਭਏ ॥ ੩੮ ॥ ਤਬਹਿ ਮਹਿਲ ਗੁਰ ਚਲ ਕਰ ਆਏ ॥ ਬੈਠ ਸਮੀਪੀ ਬਾਤ ਚਲਾਏ ॥ ਕੰਨਯਾਂ ਬਿਆਹ ਉਚਤ ਅਬ ਹੋਈ ॥ ਕਰੋ ਪ੍ਰਭੂ ਜਿਸ ਬਿਧ ਭਲ ਜੋਈ ॥ ੩੯ ॥ ਸੁਨ ਗੁਰ ਕਹਯੋ ਭਲੀ ਇਹ ਬਾਤ ॥ ਸੋਧੈਂ ਸਾਹਾ ਹੋਤੇ ਪ੍ਰਾਤ ॥ ਅਸ ਕਹਿ ਸੁਪਤੇ ਨਿਸਾ ਬਿਤਾਈ ॥ ਪ੍ਰਾਤਹਿ ਮੱਜੇ ਧਯਾਨ ਲਗਾਈ ॥ ੪੦ ॥ ਪੁਨਹਿ ਅਕਾਲ ਤਖਤ ਪਰ ਸਾਜੇ ॥ ਇੰਦ੍ਰ ਪੁਰੀ ਦੇਖਤ ਛਬ ਲਾਜੇ ॥ ਗੁਰੂ ਦਾਸ ਭਾਈ ਬੁਲਵਾਯੋ ॥ ਬੀਬੀ ਬੀਰੋ ਸਾਹ ਸੁਧਾਯੋ ॥ ੪੧ ॥ ਸੰਮਤ ਇਕ ਸ਼ਤ ਅਰ ਛੇਵੰਜਾ ॥ ਜੇਠ ਮਾਸ ਪੁੰਨਯਾਂ ਦੁਖ ਭੰਜਾ ॥ ਲਿਖ ਮੱਲੇ ਸਾਹਾ ਪਠ ਦਾਇ ॥ ਧਰਮੇਂ ਪਠ ਮਨ ਆਨੰਦ ਪਾਇ ॥੪੨॥ ਭੀ ਤਿਆਰੀ ਜੁਗ ਦਿਸ ਤਬ ਬਿਆਹ ॥ ਰਚੇ ਸੁ ਮੰਗਲ ਅਨ ਬਿਧ

੧ ਸ੍ਰਿਸ਼ਟ । ੨ ਢਾਲ । ੩ ਸਖਤ, ਪੰਜੀ ਸੇਰ ਦਾ ਇਕ ਟੰਕ । ੪ ਭਿਆਨਕ । ੫ ਬਾਣ ਦੀ ਮੋਟੀ ਕਾਨੀ । ੬ ਸੱਪ ਦੇ ਫੱਨ ਵਰਗਾ ਚੌੜਾ ।

ਆਹ ॥ ਅਨਗਨ ਦਾਇਜ ਗੁਰ ਬਨਵਾਯੋ ॥ ਭੂਖਨ ਕਾ ਕਛੁ ਅੰਤ ਨ ਆਯੋ ॥ ੪੩ ॥ ਪਰ ਗੁਰ ਮੇਲ ਨ ਕਿਤਹੁ ਹਕਾਰਾ ॥ ਕਹਯੋ ਮਹਿਲ ਕੇ ਪ੍ਰਭ ਸੁਖ ਸਾਰਾ ॥ ਕਯੋਂ ਨ ਹਕਾਰਹੁ ਮੇਲ ਮਹਾਨ ॥ ਕਹਿਂ ਗੁਰ ਇਸ ਮਹਿਂ ਆਛੀ ਜਾਨ ॥ ੪੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਮਾਤ ਗੰਗਾ ਜੀ ਗੁਰ ਪੁਰ ਨਿਵਾਸ ਪ੍ਰਸੰਗ ਬਰਨਨੰ ਨਾਮ ਤੇਈਸਮੋਂ ਮੰਦਰਹਿ ॥ ੨੩ ॥

ਦੋਹਿਰਾ ॥ ਸੁਨਹੁ ਕਥਾ ਗੁਰ ਕੀ ਰੁਚਰ ਜਿਮ ਸੰਗ੍ਰਾਮ ਪ੍ਰਸੰਗ ॥
ਮਨ ਬਾਂਛਤ ਪ੍ਰਾਪਤ ਕਰੈਂ ਪੁਨਹ [1]ਮਹਿਦ ਅਘ ਭੰਗ ॥ ੧ ॥
ਤੁਰਕਨ ਗਹੀ ਅਨੀਤ ਬਹੁ ਹਿੰਦਨ ਕੋ ਦੁਖ ਦੇਤ ॥
ਸੁੰਦਰ ਬੇਟੀ ਬਹੂ ਪਿਖ ਸਭ ਤੇ ਖੋਇ ਸੁ ਲੇਤ ॥ ੨ ॥
ਅਨਕ ਦੁਖੀ ਹ੍ਵੈ ਗੁਰੂ ਢਿਗ ਆਇ ਕਰ ਫਰਯਾਦ ॥
ਪਿਖ ਸਤਿਗੁਰੂ ਬਿਚਾਰਿਓ ਬਹੁ ਭੇ ਬੇ ਮਰਯਾਦ ॥ ੩ ॥
ਬਿਨਾ ਯੁੱਧ ਤੇ ਨਹਿਂ ਬਨੈ ਯਹ ਨੀਕੀ ਹੈ ਬਾਤ ॥
ਕਰੈਂ ਯੁੱਧ ਦੁਸ਼ਟਾਨ ਸੋਂ ਹ੍ਵੈ ਕੈ ਅਬ ਬੱਖ੍ਯਾਤ ॥ ੪ ॥
ਏਕ ਸਮੈਂ ਏਕਲ ਗੁਰੂ ਬੈਠੇ ਅੰਤਰ ਭੌਨ ॥
ਨਾਰਦ ਆ ਬੰਦਨ ਕਰੀ ਦੇ ਆਦਰ ਗੁਰ ਤੌਨ ॥ ੫ ॥

ਚੌਪਈ ॥ ਸਭ ਦਿਵਤਾਨ ਦਿਸਾ ਤੇ ਬੰਦਨ ॥ ਭਾਖੀ ਗੁਰ ਪਗ ਬ੍ਰਹਮਾ ਨੰਦਨ ॥ ਪੁਨ ਬਿਨਤੀ ਅਸ ਬਿਧ ਪਰਕਾਸੀ ॥ ਧਰਮ ਰੱਖਯ ਸਤਿਗੁਰ ਸੁਖ ਰਾਸੀ ॥ ੬ ॥ ਪ੍ਰਥਮ ਪੰਚ ਗੁਰ ਸ਼ਾਂਤ ਸਰੂਪ ॥ ਨਹਿਂ ਜਾਨੈ ਤਿਨ ਦੁਸ਼ਟ ਕੁਭੂਪ ॥ ਤਿਨ ਹਿਤ ਰਾਵਰ ਸ਼ਸਤ੍ਰਨ ਧਾਰੇ ॥ ਕਰਹੁ ਚਹੈ ਬਹੁ [2]ਜੁੱਧ ਅਖਾਰੇ ॥ ੭ ॥ ਸਭ ਦੇਵਨ ਕੀ ਬਿਨਤੀ ਏਹੁ ॥ ਦੁਸ਼ਟ ਹਤੋ ਦੇਵਨ ਸੁਖ ਦੇਹੁ ॥ ਸੁਨ ਗੁਰ ਕਹਯੋ

੧ ਵਡੇ ਪਾਪ। ੨ ਮੈਦਾਨੇ ਜੰਗ ਅਖਾੜਾ।

ਚਿੰਤ ਨਹਿ ਠਾਨੋ ॥ ਕਰੈਂ ਜੁੱਧ ਗਨ ਦੁਸ਼ਟਨ ਹਾਨੋਂ ॥ ੮ ॥ ਸਭ ਦੇਵਨ ਜਾ ਧੀਰਜ ਦੇਹੁ ॥ ਪਰੈਂ ਅਖਾਰੇ ਬਿਲਮ ਨਾ ਕੇਹੁ ॥ ਕਰ ਬੰਦਨ ਨਾਰਦ ਜੀ ਗਏ ॥ ਇਤਨੇ ਮਹਿਂ ਆ ਪ੍ਰਾਪਤ ਭਏ ॥ ੯ ॥ ਸਕਲ ਜੋਗਨੀ ਕੋ ਸਿਕਦਾਰ ॥ ਜਿਸ ਕੋ ਰੂਪ ਮਹਾਂ ਬਿਕਰਾਰ ॥ ਕਲਹਾ ਨਾਮ ਸਜ਼ਾਮ ਤਨ ਧਾਰਾ ॥ ਦੀਰਘ ਦਾਂਤ [1]ਤੁੰਡ ਬਿਸਥਾਰਾ ॥ ੧੦ ॥ [2]ਬਿੰਦ ਜੋਗਨੀ ਜਾਂਕੇ ਸੰਗ ॥ [3]ਦਾਰਨ ਬਨੇ ਜਿਨਹੁ ਕੇ ਅੰਗ ॥ ਲਾਲ ਬਾਲ ਛੁਟ ਬਡੇ ਪਿਛਾਰੀ ॥ [4]ਸੂਕੇ ਚਰਮ ਦਿਖਹਿਂ ਗਨ ਨਾਰੀ ॥ ੧੧ ॥ ਲਾਲ ਬਿਲੋਚਨ ਸ੍ਰੋਣਤ ਸਰਸੇ ॥ ਖੱਪਰ ਧਰੇ ਖੋਪਰੀ ਕਰ ਸੇ ॥ [5]ਹਾਡਨ ਮਾਲ ਬਿਸਾਲ [6]ਕਰਾਲਾ ॥ ਚਰਮ ਸੁ ਚੀਰ ਮਲੀਨ ਕੁਢਾਲਾ ॥ ੧੨ ॥ ਆਨ ਭਈ ਗੁਰ ਆਗੇ ਠਾਂਢੀ ॥ [7]ਰੁਧਰ ਮਾਸ ਪਿਆਸਾ ਛੁਧ ਬਾਢੀ ॥ ਜੀਹ ਦੀਹ ਸੋਂ [8]ਓਸ਼ਟ ਚਾਟਤ ॥ ਜਿਹ ਪਿਖ [9]ਕਾਤੂਨ ਕੇ ਉਰ ਫਾਟਤ ॥ ੧੩ ॥ ਨਮੋ ਕਰੀ ਗੁਰ ਬੂਝਨ ਕੀਨੀ ॥ ਕਿਮ ਕਲ ਆਈ ਵੇਖ ਮਲੀਨੀ ॥ ਸੁਨਤ ਕਲਹ ਤਬ ਬਿਨਜ ਉਚਾਰੀ ॥ ਕਾਲ ਬੀਤ ਬਹੁ ਛੁਧਤ ਅਪਾਰੀ ॥ ੧੪ ॥ ਸਭ ਕੀ ਪੂਰਹੁ ਕਾਮਨਾ ਜੈਸੇ ॥ ਕ੍ਰਿਪਾ ਕਰਹੁ ਮੋ ਪਰ ਭੀ ਤੈਸੇ ॥ ਸਕਲ ਜੋਗਨੀ ਮਮ ਪਰਵਾਰ ॥ ਛੁਧਤ ਚਾਹਤੀ ਅਧਕ ਅਹਾਰ ॥ ੧੫ ॥ ਸੁਨ ਗੁਰ ਕਹਯੋ ਅੰਨ ਮਨ ਭਾਏ । ਜੇ ਕਰ ਚਾਹੁ ਸੁ ਦੇਹਿਂ ਮੰਗਾਏ । ਸੁਨ ਕਲਹਾ ਕਹਿ [10]ਰੁਦ੍ਰ ਰੁ ਮਾਸ ॥ ਅਹੈ ਅਹਾਰ ਹਮੈਂ ਸੁਖ ਰਾਸ ॥ ੧੬ ॥ ਕਹਿਂ ਗੁਰ ਛਾਂਗ ਸੁ ਦੇਹਿਂ ਮੰਗਾਇ ॥ ਮਨ ਇੱਛਤ ਖਾਵਹੁ ਹਰਖਾਇ ॥ ਅਸ [11]ਆਮਿਖ ਨਹਿਂ ਕਾਮ ਹਮਾਰੇ ॥ ਨਹਿਂ ਕਬ ਅਚਹਿਂ ਨ ਛੁਧਤ ਨਿਵਾਰੇ ॥੧੭॥ ਮਮ ਅਹਾਰ ਤੁਮਰੇ ਕਰ ਅਹੈ ॥ਅਪਰ ਬਿਧਨ ਸੋਂ ਤ੍ਰਿਪਤ ਨ ਲਹੈ॥

---

੧ ਮੂੰਹ । ੨ ਬਹੁਤੀਆਂ । ੩ ਭਿਆਨਕ । ੪ ਚਮੜੀ ਸੁਕੀ ਹੋਈ । ੫ ਹੱਡੀਆਂ ਦੀ ਮਾਲਾ । ੬ ਭਿਆਨਕ । ੭ ਲਹੂ । ੮ ਹੋਠਾਂ ਨਾਲ । ੯ ਕਾਇਰ ਵਾ ਬੁਜ਼-ਦਿਲ । ੧੦ ਲਹੂ । ੧੧ ਮਾਸ ।

ਸੋ ਮੈਂ ਕਹੋਂ ਸੁਨਹੁ ਗੁਰ ਧੀਰ ॥ ਦੁਹ ਦਿਸ ਦਲ ਜੁੱਟਹਿਂ ਬਰ ਬੀਰ ॥ ੧੮ ॥ ਧਰਮੀ ਬੀਰ ਅਧਰਮੀ ਮਾਰੈਂ ॥ ਹਟਹਿਂ ਨ ਪਾਛੇ ਸ਼ਸਤ੍ਰ ਪ੍ਰਹਾਰੈਂ ॥ ਜ਼ੁਲਮੀ ਗਿਰੈ ਖਾਇ ਕਰ ਮਾਰ ॥ ਤਿਨ ਜ਼ੁਲਮਿਨ ਕੇ ਆਮਿਖ ਸਾਰ ॥ ੧੯ ॥ ਹੇ ਸ੍ਰੀ ਸਤਿਗੁਰ ਜੀ ਅਸ ਜੋਇ ॥ ਸੋ ਹਮ ਭਖ ਪ੍ਰਸੰਨ ਅਤਿ ਹੋਇ ॥ ਸੁਨ ਬਿਕਸੇ ਗੁਰ ਬਾਕ ਬਖਾਨਾ ॥ਮਚਹਿ ਜੁੱਧ ਅਬ ਭੀਮ ਮਹਾਨਾ ॥ ੨੦ ॥ ਆਨ ਪਹੂਚਯੋ ਸਮੇਂ ਤੁਹਾਰਾ ॥ ਮਨ ਭਾਵਤ ਕਰ ਲੇਹੁ ਅਹਾਰਾ ॥ ਕਲਹਾ ਸਹਿਤ ਜੋਗਨੀ ਬ੍ਰਿੰਦ ॥ ਭਯੋ ਸਭਨ ਉਤਸ਼ਾਹੁ ਬਿਲੰਦ ॥ ਹਰਖ ਪਾਇ ਮਨ ਬੰਦਨ ਠਾਨ ॥ ਕਰ ਉਸਤਤ ਭੀ ਅੰਤਰ ਧਿਆਨ ॥ ੨੧ ॥ ਬੀਤੀ ਨਿਸਾ ਦਿਵਾਨ ਲਗਾਇ ॥ [1]ਸੁਭਟ ਹਕਾਰੇ ਨਿਕਟ ਬੁਲਾਇ ॥ ਕਰੀ ਨਦਰ ਮਹਿਂ ਸਗਰੀ ਸੈਨਾ ॥ ਦਿਯੇ ਸ਼ਸਤ੍ਰ ਜੋ ਜਿਸ ਢਿਗ ਹੈ ਨਾ ॥ ੨੨ ॥ ਬਖਸੇ ਤੇਗੇ ਖੜਗ ਦੁਧਾਰੇ ॥ [2]ਸੈਫ ਸਰੋਹੀ ਕੋ ਕਰ ਧਾਰੇ॥ [3]ਜੁਆਲਾ ਬਮਨੀ ਤੋਮਰ ਘਨੇ ॥ ਧਨਖ ਲੀਏ ਸਰ ਭਾਥੇ ਸਨੇ ॥ ੨੩ ॥ ਖਰੇ ਤਬੇਲੇ ਬਿਖੈ ਤੁਰੰਗ ॥ ਕਰੇ ਸਜਾਵਨ ਜ਼ੀਨਨ ਸੰਗ ॥ ਜਿਸ ਢਿਗ ਨਹਿਂ ਤਿਸ ਕੋ ਤਬ ਦੀਨਾ ॥ [4]ਗੁਲਕ ਬਰੂਦ ਬਟਾਵਨ ਕੀਨਾ ॥ ੨੪ ॥ ਬਿਧੀ ਚੰਦ ਸੈਨਾ ਪਤ ਜਾਨੇ ॥ ਪੈਂਦੇ ਆਦ ਸਰਦਾਰ ਪਛਾਨੇ ॥ ਸਭ ਸੂਰਨ ਕੋ ਤਿਆਰ ਰਖਾਵਾ ॥ ਸਮਾਂ ਪਰੇ ਕਛ ਦੇਰ ਨ ਬਾਵਾ ॥ ੨੫ ॥ ਲੋਹਗੜ੍ਹ ਆਦਕ [5]ਦੁਰਗ ਮਝਾਰੇ ॥ ਥਿਰੇ ਸਿਪਾਹੀ ਬਡ ਬਰ ਵਾਰੇ ॥ ਸੁਧਾ ਸਰੋਵਰ ਸ਼ਹਿਰ ਪਨਾਹ ॥ ਠਾਹੁ ਠਾਹੀ ਬੰਧੇ ਮੂਰਚਾਹ ॥ ੨੬ ॥ ਅਬ ਸੁਨੀਐਂ ਜਸ ਭਯੋ ਬਿਗਾਰੇ। ਸ਼ਾਹ ਜਹਾਂ ਸੋਂ ਜੰਗ ਅਖਾਰੇ॥ਲਵ ਪੁਰ ਸ਼ਾਹ ਜਹਾਂ ਕਿਯ ਬਾਸ ॥ ਅਨ ਗਨ [6]ਚਮੂ ਪਰੀ ਚਹੂੰ ਪਾਸ ॥ ੨੭ ॥ ਚਕ੍ਰ ਵਰਤ ਜਿਮ

---

੧ ਸੂਰਮੇ ਬੁਲਾਏ । ੨ ਦੋਵੇਂ ਤਲਵਾਰਾਂ ਦੇ ਨਾਮ ਹਨ । ੩. ਬੰਦੂਕ ਤੇ ਬੂੰਛੇ ।
੪ ਬੰਬ ਦੇ ਗੋਲੇ । ੫ ਲੋਹਗੜ੍ਹ ਕਿਲੇ ਵਿਚ । ੬ ਫੌਜ ।

ਪ੍ਰਥਮ ਮਹਾਨੇ ॥ ਅਬ ਕਲ ਮਹਿੰ ਇਹੁ ਤਿਨਹੁ ਸਮਾਨੇ ॥ ਦਸ ਹਜ਼ਾਰ ਤੋਪਾਂ ਜਿਨ ਸੰਗ ॥ ਛੁਟਹਿੰ ਸ਼ਕਤ ਜਿਨ ਦੇ ਗਿਰ ਭੰਗ ॥ ੨੮ ॥ ਅਰੈਂ ਦੁਰਗ ਤਿਨ ਆਗੈ ਕਹਾਂ ॥ ਥਰ ਹਰ ਧਰ ਕੰਪਾਵਤ ਮਹਾਂ ॥ ਅਰਧ ਲੱਖ ਰਹਿੰ ਤਿਆਰ [1]ਜੰਬੂਰੇ ॥ ਕਈ ਲਾਖ ਰਹਿ ਅਣੀ ਹਜੂਰੇ ॥ ੨੯ ॥ ਇਕ ਦਿਨ ਚਢਿਓ ਸ਼ਾਹੁ ਸ਼ਿਕਾਰਾ ॥ ਸੁਧਾ ਸਰੋਵਰ ਕੀ ਦਿਸ ਚਾਰਾ ॥ ਅਨਕ ਬਿਧਨ ਕੇ ਕਰੈ ਸ਼ਿਕਾਰਾ ॥ ਨਿਸਾ ਭਈ ਮਗ [2]ਸਿਵਰ ਸੁ ਡਾਰਾ ॥ ੩੦ ॥ ਭਈ ਪ੍ਰਾਤ ਪਿਖ ਜਾਗਯੋ ਸ਼ਾਹੂ ॥ ਕਰਨ ਅਖੇਰ ਚਹਿਤ ਚਿਤ ਮਾਹੂ ॥ਗਨ ਚੀਤੇ ਅਰ [3]ਸ੍ਵਾਨ ਬਿਸਾਰੇ ॥ ਬਾਜ ਜੁਰਨ ਸੰਗ ਕਰੈ ਸ਼ਿਕਾਰੇ ॥ ੩੧॥ ਨਿਕਟ ਸੁਧਾ ਸਰ ਪਹੁੰਚੇ ਆਇ ॥ ਕੋਸ ਛਿ ਸਾਤ ਸੁ ਰਹਿ ਗੀ ਥਾਇ ॥ ਇਤ ਤੇ ਸਤਿਗੁਰ ਚਰੇ [4]ਅਖੇਰ ॥ ਸੰਗ ਲੀਨ ਭਟ ਬਲੀ ਦਲੇਰ ॥ ੩੨ ॥ [5]ਜੁੱਰਰੇ ਕੁਹੀ ਸ੍ਵਾਨ ਬਲਵੰਤੇ ॥ਮੀਰ ਸ਼ਿਕਾਰ ਸੰਗ ਗਮਨੰਤੇ॥ ਦੁਇ ਤ੍ਰੈ ਕੋਸ ਫਿਰੇ ਬਨ ਗਾਇਤ ॥ਪਸੂ ਦੁਖਦ ਬਹੁ ਹਨੇ ਤਦਾਇਤ ॥ ੩੩ ॥ ਆਗਾ ਸ਼ਾਹ ਜਹਾਂ ਕੋ ਜਹਾਂ ॥ ਸਹਿਜ ਸੁਭਾਇ ਗਏ ਦਿਸ ਤਹਾਂ ॥ ਚਤਰ ਕੋਸ ਕੋ ਅੰਤਰ ਰਹਯੋ ॥ ਸ੍ਰੀ ਗੁਰ ਇਕ ਬਲ ਠਾਢੇ ਭਯੋ॥ ੩੪ ॥ ਮੁਰਯੋ ਸ਼ਾਹ ਦਿਸ ਲੌ ਪਰ ਜਬੈ ॥ [6]ਖਗ ਨਿਕਸਯੋ ਸੁਰਖਾਬ ਸੁ ਤਬੈ ॥ ਹੁਤੋ ਸ਼ਾਹ ਕਰ ਪਰ ਸੁਭ ਬਾਜ॥ ਛੋਡ ਦੀਨ ਖਗ ਪਕਰਜ ਕਾਜ ॥ ੩੫ ॥ ਨਹਿੰ ਪਕਰਯੋ ਉਡਤੋ ਚਲ ਗਯੋ ॥ ਪਾਛੈ ਮੀਰ ਸ਼ਿਕਾਰ ਸੁ ਧਯੋ॥ ਸ਼ਾਹੁ ਦਿਸਾ ਲਵ ਪੁਰ ਕੀ ਆਯੋ ॥ ਬਾਜ ਗੁਰੂ ਢਿਗ ਪਹੁੰਚਤ ਭਾਯੋ ॥ ੩੬ ॥ ਇਤ ਤੇ ਗੁਰ ਨੇ ਛੋਡਯੋ ਬਾਜ॥ ਬੈਠੇ ਜੁਗ ਪਕਰੇ ਮਹਾਰਾਜ ॥ ਇਤਨੇ ਮਹਿ ਸਾਹ ਕੇ ਨਰ ਆਇ ॥ ਪਿਖੇ ਬਾਜ ਤਬ ਐਸ ਅਲਾਇ ॥ ੩੭ ॥ ਬਾਜ ਸਾਹ ਕੋ

---

੧ ਸਾਹਮਣੇ। ੨ ਡੇਰਾ। ੩ ਕੁਤਾ। ੪ ਸ਼ਿਕਾਰ। ੫ ਜੁੜੇ। ੬ ਪੰਛੀ।

ਦੇ ਦਿਹੁ ਮੋਹਿ ॥ ਕਿਉਂ ਗਹਿ ਰਾਖਯੋ ਭੈ ਨਹਿੰ ਤੋਹਿ ॥ ਸੁਨਤ ਗੁਰੂ ਕਹਿ ਸਹਿਜ ਸੁਭਾਇ ॥ ਹਮ ਨੇ ਲੀਨੋ ਬਾਜ ਗਹਾਇ ॥ ੩੮ ॥ ਸ਼ਾਹ ਲੀਨੋਂ ਹਮ ਸਿਖ ਤੇ ਬਾਜ ॥ ਸੋ ਬਦਲੋ ਕਰ ਆਯੋ ਆਜ ॥ ਨਹਿੰ ਦੈ ਹੈ ਜਾ ਕਹਿ ਦਿਹੁ ਸ਼ਾਹਿ ॥ ਜੁੱਧ ਕਰੈ ਤੋ ਬਿਲਮ ਨ ਲਾਇ ॥ ੩੯ ॥ ਮੀਰ ਸ਼ਿਕਾਰ ਸੁਨਤ ਰਿਸ ਠਾਨੇ ॥ ਪਰ ਗੁਰ ਪਰ ਕੁਛ ਬਸ ਨ ਬਸਾਨੇ ॥ ਚਲੇ ਰਿਦੇ ਬਹੁ ਅਚਰਜ ਪਾਹਿ ॥ ਕਹੈਂ ਕਿ ਅਸ ਨ੍ਰਿਪ ਅਵਨੀ ਨਾਹਿ ॥ ੪੦ ॥ ਜੋਊ ਸਾਹ ਸੰਗ ਕਰੈ ਲਰਾਈ ॥ ਰਹੈ ਨਿਕਟ ਇਹੁ ਲਖੀ ਨ ਜਾਈ ॥ ਅਸ ਗਿਨਤੀ ਗਿਨਤੇ ਲਵ ਪੁਰੀ ॥ ਪਹੁੰਚ ਸ਼ਾਹ ਢਿਗ ਬੰਦਨ ਕਰੀ ॥ ੪੧ ॥ ਹਾਲ ਸਭੀ ਗੁਰ ਦੀਨ ਸੁਨਾਇ ॥ ਸੁਨਤ ਸ਼ਾਹ ਮਨ ਕ੍ਰੋਧ ਉਪਾਇ ॥ ਇਸ ਤੇ ਛੀਨ ਲੀਨ ਅਜ ਬਾਜ ॥ ਕਲ ਕੋ ਕਰ ਡਾਰੈ ਗੋ ਤਾਜ ॥ ੪੨ ॥ ਸ਼ਾਹ ਨਿਕਟ ਗੁਰ ਨਿੰਦਕ ਜੇਈ ॥ ਘਿਰਤ [1]ਹੁਤਾਸਨ ਪਾਯੋ ਤੇਈ ॥ ਬਨਯੋ [2]ਮਵਾਸ ਫਤੂਰ ਉਠਾਈ ॥ ਤਾਤਕਾਰ ਅਬ ਬਹੁ ਮੰਗਵਾਈ ॥ ੪੩ ॥ ਸੁਨਤ ਸ਼ਾਹੁ ਮਨ ਕੀਨ ਬਿਚਾਰਾ ॥ ਮੁਗ਼ਲਸ ਖ਼ਾਨ ਸਮੀਪ ਹਕਾਰਾ ॥ ਕਰ ਆਦਰ ਨਿਜ ਨਿਕਟ ਬਠਾਯੋ ॥ ਸਿਰੇ ਪਾਉ ਬਹੁ ਮੋਲ ਦਿਵਾਯੋ ॥ ੪੪ ॥ ਪੁਨ ਤੁਰੰਗ ਧਨ ਅਨ ਗਨ ਦੀਨਾ ॥ ਕਰ ਬਖਸ਼ਸ਼ ਕੋ ਭਾਖਨ ਕੀਨਾ ॥ [3]ਸਪਤ ਹਜ਼ਾਰ ਚਮੂ ਸੰਗ ਤੇਰੋ ॥ ਕੀਜਹਿ ਤਿਆਰ ਬਿਲਮ ਕੋ ਛੋਰੋ॥੪੫॥ਚਢੋ ਸੁਧਾ ਸਰ ਦੂੰਦਭ ਵਾਇ॥ ਪਕਰਗੁਰੂ ਸੰਗ [4]ਬਾਜ ਲਿਆਇ॥ਸੁਨ ਮੁਗ਼ਲਸ ਖਾਂ ਉਰ ਹਰਖਾਯੋ ॥ ਸ਼ਾਹ ਸਾਥ ਕਰ ਬੰਦ ਅਲਾਯੋ ॥ ਕਜਾ ਮਮ ਆਗੈ ਗਹਿ ਕਰ ਲਯਾਵੋਂ ॥ ਅਬ ਪਹੁੰਚੋਂ ਨਹਿੰ ਬਿਲਮ ਲਗਾਵੋਂ ॥ ਸੁਨਤ ਸ਼ਾਹ ਮਨ ਹਰਖਤ ਥਾਯੋ ॥ ਨਹਿੰ ਜਾਨੈ ਯਮ ਰਾਜ ਬੁਲਾਯੋ ॥ ੪੬ ॥

੧ ਅਗਨੀ ਵਿਚ ਘਿਓ ਪਾਇਆ । ੨ ਆਕੀ । ੩ ਸਤ ਹਜ਼ਾਰ ਫੌਜ । ੪ ਘੋੜੇ ।

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਪ੍ਰਿਥਮ ਜੁੱਧ ਤਿਆਰੀ ਪ੍ਰਸੰਗ ਬਰਨਨੰ ਨਾਮ ਚੌਬੀਸਮੋਂ ਮੰਦਰਹਿ ॥ ੨੪ ॥

ਦੋਹਿਰਾ ॥ ਮੁਗਲਸ ਖਾਨ ਸਲਾਮ ਕਰ [1]ਗਰਬਤ ਨਿਕਸਿਯੋ ਬਾਗ॥
ਦੁੰਦਭ ਬਜਵਾਯੋ ਤਬੈ [2]ਅਨੀ ਭਈ ਸਭ ਤਿਆਰ ॥

ਚੌਪਈ ॥ ਤਤ ਛਿਨ ਡਾਰੇ ਜੀਨ ਤੁਰੰਗ ॥ ਭਏ [3]ਸਨੱਧ ਬੱਧ ਭਟ ਅੰਗ ॥ ਗੁਲਕਾ ਬਹੁ ਬਰੂਦ ਬਰਤਾਈ ॥ [4]ਉਸ਼ਟ ਸੰਗ ਬਹੁ ਲੀਨ ਲਦਾਈ ॥ ੨ ॥ ਪ੍ਰੇਰੇ ਕਾਲ [5]ਕਰਾਲ ਬਿਲੰਦੇ ॥ ਭਏ ਅਰੂਢ ਤੁਰੰਗਮ ਬ੍ਰਿੰਦੇ ॥ ਚਢਯੋ ਹੰਕਾਰਤ [6]ਬੰਬ ਬਜਾਇ ॥ ਸੁਧਾ ਸਰੋਵਰ ਓਰ ਸਿਧਾਇ ॥ ੩ ॥ ਗੁਰ ਸੰਗਤ ਨੇ ਸੁਨ ਸਭ ਬਾਤੀ ॥ ਪਠ ਜੋ ਸਿੱਖ [7]ਸੁਧ ਦੇਨ [8]ਅਰਾਤੀ ॥ ਇਮ ਲਵ ਪੁਰ ਮਹਿੰ ਬੀਤੀ ਕਥਾ ॥ ਸੁਨ੍ਹਹੁ ਸੁਧਾਸਰ ਕੀ ਅਬ ਜਥਾ ॥ ੪ ॥ ਲਗਯੋ ਦਿਵਾਨ ਸੁ ਤਖਤ ਅਗਾਰੀ ॥ ਗਾਵਹਿੰ ਸ਼ਬਦ ਰਾਗ ਧੁਨ ਭਾਰੀ ॥ ਸ਼ਸਤ੍ਰ ਸਜੇ ਜੋਧਾ ਸਵਧਾਨ ॥ ਆਨ ਆਨ ਬੈਠੇ ਬਲਵਾਨ ॥ ੫ ॥ ਸੋਦਰ ਸੰਧਯਾ ਲਗ ਤਹਿ ਬੇਸੇ ॥ ਪਾਯੋ ਭੋਗ ਨਮੋ ਕਿਯ ਤੈਸੇ ॥ ਸਤਿਗੁਰ ਮੰਦਰ ਬਿਖੈ ਪਧਾਰੇ ॥ ਨਿਜ ਨਿਜ ਥਲ ਤਬ ਸੁਭਟ ਸਿਧਾਰੇ ॥ ੬॥ ਖਾਨ ਪਾਨ ਕਰਕੈ ਗਨ ਸੋਏ ॥ ਕੇਤਕ ਰਾਤ ਬਿਤੀ ਜਬ ਜੋਏ ॥ ਲਵ ਪੁਰ ਤੇ ਸਿੱਖ ਪਹੁਚਯੋ ਆਇ ॥ ਦ੍ਵਾਰ ਪਾਲ ਢਿਗ ਜਾਇ ਸੁਨਾਇ ॥ ੭ ॥ ਜਾਨ ਜਰੂਰੀ ਗੁਰੂ ਮਿਲਾਵੋ ॥ ਸੂਖਮ ਕਾਲ ਦੇਰ ਨਹਿੰ ਲਾਵੋ॥ ਦ੍ਵਾਰ ਪਾਲ ਨੇ ਜਾਇ ਸੁਨਾਈ ॥ ਅੰਤਰ ਸਿਖ ਗੁਰ ਲੀਨ ਬੁਲਾਈ ॥ ੮ ॥ ਕਰ ਬੰਦਨ ਸਭ ਹੀ ਬਿਰਤਾਤ ॥ ਸੁਨ ਗੁਰ ਕੀਨ ਤਿਆਰੀ ਤਾਤ ॥ ਬਹੁਰ ਲੋਹ ਗੜ੍ਹ ਤੇ ਸਿੱਖ ਆਯੋ ॥ ਉਤਲਾਵਤ ਮੇ ਬਾਕ ਸੁਨਾਯੋ ॥ ੯ ॥ ਕ੍ਰਿਪਾ ਸਿੰਧ ਲਸ਼ਕਰ ਬਡ

੧ ਹੰਕਾਰੀ। ੨ ਫੌਜ। ੩ ਕਮਰ ਕਸੇ ਕਰ ਲਏ। ੪ ਊਠ।
੫ ਭਿਆਨਕ। ੬ ਧੌਂਸਾ ਨਗਾਰਾ। ੭ ਖ਼ਬਰ। ੮ ਵੈਰੀ।

ਆਵਾ ॥ [1]ਕਲਬਲਾਟ ਹਮ ਨੇ ਸੁਨ ਪਾਵਾ ॥ ਗੁਰ ਜੀ ਤੋਪ ਹੋਤ ਇਸ ਕਾਲ ॥ ਮਾਰਤ [2]ਸਤ੍ਰੁਨ ਰੋਕਤ ਜਾਲ ॥ ੧੦ ॥ ਸੁਨ ਸਤਿਗੁਰ ਤਬ ਹੁਕਮ ਬਖਾਨਾ ॥ [3]ਖੋਖਰ ਲਕਰੋ ਪਰਯੋ ਮਹਾਨਾ ॥ ਸਨਮੁਖ [4]ਰਿਪਨ ਧਰੋ ਤੁਮ ਜਾਈ ॥ ਦਿਹੁ [5]ਗੋਰਨ ਕੀ ਮਾਰ ਮਚਾਈ ॥ ੧੧ ॥ ਸੁਨ ਸਿਖ ਨੇ ਤਬ ਕੀਨ ਬਖਾਨ ॥ ਲਹੈਂ ਬਰੂਦ ਗੋਰਾ ਕਿਹ ਥਾਨ ॥ ਬਹੁਰ ਹੁਕਮ ਗੁਰ ਤਿਨਹੁ ਬਖਾਨਾ ॥ ਪੂਰਹੁ ਲਕਰਾ ਧੂਲ ਮਹਾਨਾ ॥ ੧੨ ॥ ਪਾਥਰ ਈਟ ਪਾਇ ਕਰ ਮਾਰੋ ॥ ਆਵਤ ਰਿਪ ਦਲ ਕੋ ਪਰਹਾਰੋ ॥ ਅੰਗ ਸੰਗ ਬਡ ਗੁਰੂ ਤੁਹਾਰੇ ॥ ਲਰੋ ਤਹਾਂ ਬਡ ਧੀਰਜ ਧਾਰੇ ॥ ੧੩ ॥ ਸੁਨ ਬਿਸਮੇ ਸਿਖ ਧਾਇ ਪਹੂਚੇ ॥ ਲਕਰੋ ਧਰਯੋ ਉਠਾਇ ਸੁ ਊਚੇ ॥ ਪੂਰ ਧੂਰ ਸੋਂ ਠੋਕਨ ਕਰੀ ॥ ਅਗਨੀ ਤਬੈ [6]ਪਲੀਤਾ ਧਰੀ ॥ ੧੪ ॥ ਛੁਟੀ ਤੋਪ ਸਮ [7]ਅਵਨਿ ਹਲਾਈ ॥ ਬਿਸਮ ਭਏ ਭਟ [8]ਚੌਪ ਬੜ੍ਹਾਈ ॥ ਉਤ ਮੁਗ਼ਲਸ ਖਾਂ ਥੀ ਇਹ ਠਾਨੀ ॥ ਅਚਨਚੇਤ ਪਹੁਚਹਿ ਗੁਰ ਥਾਨੀ ॥ ੧੫ ॥ ਬਿਨਾ ਜੰਗ ਗੁਰ ਪਕੜ ਸਿਧਾਵੈਂ ॥ ਸ਼ਾਹੁ ਜਹਾਂ ਤੇ ਮਨਸੂਬ ਪਾਵੈਂ ॥ ਸੁਨੀ ਤੋਪ ਧੁਨ ਗਿਨਤੀ ਆਈ ॥ ਕਿਨ ਸੁਧ ਦੀਨੀ ਗੁਰੂ ਬਤਾਈ ॥ ੧੬ ॥

ਦੋਹਿਰਾ ॥ ਅਬ ਲਰਨੋ ਬਨ ਹੈ ਭਲੇ ਦੀਨੀ [9]ਬੰਬ ਬਜਾਇ ॥
ਇਤ ਗੁਰ ਬੱਧ [10]ਸਨੱਧ ਹ੍ਵੈ ਅਰਦਾਸਾ ਸੁਧਵਾਇ ॥ ੧੭ ॥
ਚਲੋ ਲੋਹ ਗੜ੍ਹ ਓਰ ਪ੍ਰਭ ਚਿਤ ਸੂਰਨ ਉਤਸ਼ਾਹਿ ॥
ਉਤ ਮੁਗਲਸ ਖਾਂ ਢਿਗ ਆਯੋ ਦੀਨੋ ਹੁਕਮ ਸੁਨਾਹਿ॥੧੮॥
ਭੁਜੰਗ ਛੰਦ ॥ ਹਨੀ ਚੋਬ ਭਾਰੀ ਸੋ ਧੌਂਸੇ ਧੁੰਕਾਰੇ ॥ ਬਡੇ

੧ ਰੌਲਾ। ੨ ਵੈਰੀ। ੩ ਲੋਹਗੜ੍ਹ ਗੁਰਦੁਆਰੇ ਵਿਚ ਇਕ ਖੋਖਲੀ ਲਕੜ ਪਈ ਸੀ। ੪ ਵੈਰੀਆਂ ਦੇ। ੫ ਗੋਲਿਆਂ ਦੀ। ੬ ਅਗਨੀ ਦਾ ਤੀਲਾ ਬਾਲਕੇ। ੭ ਧਰਤੀ। ੮ ਉਤਸ਼ਾਹ। ੯ ਧੌਂਸਾ ਨਗਾਰਾ। ੧੦ ਕਮਰਕਸਾ।

ਬੀਹ ਬਾਂਕੇ [1]ਬਕੈਂ ਮਾਰ ਮਾਰੇ ॥ ਕਲਾ ਪੈ ਜੜੇ ਬਹੁਤ ਤੋੜੇ ਧੁਖੰਤੇ ॥
ਚਲਾਈ ਤੁਫੰਗੈ ਭਭੂਕੇ [2]ਭਖੰਤੇ ॥ ੧੯ ॥ ਨਿਸਾ ਭੂਰ ਅੰਧੇਰ ਹੋਯੋ
ਗੁਬਾਰਾ ॥ ਉਠੀ ਧੂਰ ਪੂਰੰ ਛਯੋ ਗੈਨ ਸਾਰਾ ॥ ਨ ਦੀਸੈ ਕਛੂ ਆਪ
ਹਾਥੈ ਪਸਾਰੇ ॥ ਪਲੀਤਾ ਭਖੈ ਤੇ ਮਲੀਨੰ [3]ਨਿਹਾਰੇ ॥ ੨੦ ॥ ਦਿਸਾ
ਤਾਹਿੰ ਤਾਕੈ ਚਲਾਵੈਂ ਤੁਫੰਗੈ ॥ ਭਰੈਂ ਫੇਰ ਛੋਰੈਂ ਬਡੇ ਵੇਗ ਸੰਗੈ ॥
ਕੜਾਕਾੜ [4]ਨਾਦੰ ਉਠਯੋ ਏਕ ਬਾਰੀ ॥ ਇਤੈ [5]ਲੋਹ ਕੋਟੰ ਬਕੈ ਮਾਰ
ਮਾਰੀ ॥ ੨੧ ॥ ਬਡੀ ਕਾਠ ਦੀ ਤੋਪ ਚੋਪੈ ਚਲਾਵੈਂ ॥ ਬਡੇ ਚੁੰਗ
ਬਾਂਧੇ ਜਹਾਂ ਸ਼ਤ੍ਰ [6]ਆਵੈਂ ॥ [7]ਪਖਾਣੰ ਕਿ ਈਟੰ ਬਨੈ ਤਾਹਿੰ ਗੋਰੇ ॥
ਲਗੈਂ ਅੰਗ ਭੰਗੈਂ ਉਡੈਂ ਸੂਰ [8]ਘੋਰੇ ॥ ੨੨ ॥ ਮਲੇਛਾਨ ਸੈਨਾ ਪਤੀ
ਜਾਨ ਐਸੇ ॥ ਗੁਰੂ ਆਪ ਈਹਾਂ ਲਰੈ ਬੀਰ ਤੈਸੇ ॥ ਕਰੋ ਕਿਉਂ ਨ
[9]ਹੌਲਾ ਗਹੋ [10]ਬੇਗ ਜਾਈ ॥ [11]ਚਮੂ ਸੰਗ ਥੋਰੀ ਲਰੈ ਕੌਨ ਆਈ ॥
੨੩ ॥ ਕਹੇ ਤੇ ਚਲੇ [12]ਲੋਹ ਕੋਟੇ ਨਜੀਕੇ ॥ ਛੁਟੈਂ ਬਿੰਦ [13]ਗੋਰੀ
ਮਚਯੋ ਜੁੱਧ ਨੀਕੇ ॥ ਲਯੋ ਘੇਰ ਸੈਨਾ ਘਨੀ ਘੂਮ ਆਈ ॥ ਫਿਰੈਂ
ਚਾਰ ਪਾਸੇ ਪਰੈ ਨਾ ਲਖਾਈ ॥ ੨੪ ॥

ਦੋਹਿਰਾ ॥ਮਚਯੋ ਜੰਗ [14]ਬਿਕਰਾਲ ਇਮ ਨਿਸਾ ਸੁ ਪਹਿਰ ਰਹਾਇ॥
[15]ਅਰਣੋਦਹਿ ਲਗ ਤੁਰਕ ਬਹੁ ਦੀਨੇ ਗੁਰੂ ਖਪਾਇ ॥ ੨੫ ॥
ਦਿਵਸ ਚਢਯੋ ਪਿਖ ਸਤਿਗੁਰੂ ਬਿਧੀਏ ਪੈਂਦੇ ਖਾਨ ॥
ਕਛਕ ਸੂਰ ਰਹਿੰ ਦੁਰਗ ਮਹਿੰ ਅਪਰ ਚਲੈਂ ਮੈਦਾਨ ॥ ੨੬ ॥
ਸੁਨ ਸੂਰਨ ਉਤਸ਼ਾਹ ਭਾ ਜੱਥੇ ਬਾਂਧਨ ਕੀਨ ॥
ਸਭਨ ਕਹਯੋ ਸਮਝਾਇ ਗੁਰ ਲਰੋ ਐਸ ਬਿਧ ਚੀਨ ॥ ੨੭ ॥

---

੧ ਕਹਿੰਦੇ ਹਨ ਮਾਰ ਲੌ ਮਾਰ ਲੌ ਬਾਰ ਬਾਰ । ੨ ਬੰਦੂਕਾਂ (ਅਗ ਦੇ) ਭਭੂਕੇ ਭਕਦੀਆਂ ਹਣ । ੩ ਥੋੜਾ ਜਿਹਾ (ਦਿਖਾਈ) ਦਿੰਦਾ ਹੈ। ੪ ਸ਼ਬਦ। ੫ ਲੋਹਗੜ੍ਹ ਕਿਲੇ ਵਿਚ (ਸੂਰਮੇ) ਕਹਿੰਦੇ ਹਨ। ੬ ਬੜੀਆਂ ਟੋਲੀਆਂ ਬੰਨ੍ਹੀਂ ਜਿਥੇ ਕੁ ਸ਼ਤਰੂ ਆਂਵਦੇ ਹਨ। ੭ ਪਥਰ ਤੇ ਇਟਾਂ ਇਹੀ ਗੋਲੇ ਬਣ ਗਏ । ੮ ਬਹੁਤ ਘੋੜੇ । ੯ ਹਲਾ । ੧੦ ਸੀਘਰ। ੧੧ ਫੌਜ । ੧੨ ਲੋਹ ਗੜ੍ਹ ਕਿਲੇ ਦੇ। ੧੩ ਬਹੁਤੀਆਂ ਗੋਲੀਆਂ । ੧੪ ਭਿਆਨਕ । ੧੫ ਸੂਰਜ ਉਦੇ ਹੋ ਗਿਆ ।

ਹਮ ਜੱਥਾ ਨਿਜ ਲੇ ਚਲਹਿੰ ਸਾਮੁਹਿ ਖੇਤ ਸੁ ਜੰਗ ॥
ਬਿਧੀ ਚੰਦ ਦਿਸ ਪੱਛਮੰ ਆਵਹੁ ਧਾਰ ਉਮੰਗ ॥ ੨੮ ॥
ਪੈਂਦੇ ਖਾਨ ਪਹਾਰ ਤੇ ਆਵੇ ਸ਼ਤ੍ਰੂ ਪ੍ਰਹਾਰ ॥
ਨੰਦਾ ਸੀਹਾ ਦੱਖਨੰ ਪਰੈਂ ਖੈਂਚ ਕਰਵਾਰ ॥ ੨੯ ॥
ਐਸ ਹੁਕਮ ਸਭ ਪਾਇਕੈ ਨਿਕਸੇ ਦੁਰਗ ਤਿਆਗ ॥
ਪਰੇ ਬਾਜ ਸਮ ਝਪਟ ਕੈ ਜੁੱਧ ਉਠਯੋ ਬਡ ਜਾਗ ॥ ੩੦ ॥

ਭੁਜੰਗ ਪ੍ਰਯਾਤ ਛੰਦ ॥ ਸਰੋਹੀ ਚਲੀ ਬਾਢਵਾਰੀ ਹਲੱਬੀ ॥ ਖਿਚੇ ਮਯਾਨ ਤੇਗੇ ਫੁਲਾਦੀ [੧]ਜੁਨੱਬੀ ॥ ਸੁ ਖੰਡੈ ਦੁਧਾਰੇ [੨]ਪ੍ਰਚੰਡੇ ਚਮੱਕੇ ॥ ਚਲੀ ਸੈਫ ਸਾਫੰ [੩]ਕਟੈਲੀ ਦਮੱਕੇ ॥ ੩੧ ॥ ਲਗੈ [੪]ਖੱਗ ਪੈ ਖੱਗ ਟੂਟੈ ਛਣੱਕੈ ॥ ਗਰੇ ਮੈਂ ਸੰਜੋਏ ਕਿ ਤਾ ਸੋਂ ਝਣੱਕੈ ॥ ਚਲੇ [੫]ਸੇਲ ਮੇਲੇ ਭਈ [੬]ਰੇਲ ਪੇਲੇ ॥ ਮਨੋ ਰੰਗ ਲੇ ਲੇ ਮਿਲੇ [੭]ਫਾਗ ਖੇਲੇ ॥ ੩੨ ॥ [੮]ਭੁਜਾ ਦੰਡ [੯]ਕੰਧੇ ਗਰੇ ਕਾਟ ਡਾਰੇ ॥ ਕਿਸੂ [੧੦]ਤੁੰਡ ਮੁੰਡੰ ਕਿ ਰੁੰਡੰ [੧੧]ਬਿਦਾਰੇ ॥ ਕਟੀ ਅੰਗੁਰੀ ਹਾਥ ਲੋਹੂ ਬਹੰਤੇ ॥ [੧੨]ਬਢਯੋ ਪੈਰ ਕਾਂਕੋ ਨ ਉੱਠੈ ਸਕੰਤੇ ॥ ੩੩ ॥ ਕਟਯੋ [੧੩]ਗੋਡ ਕਾਂਕੋ ਕਿ [੧੪]ਜੰਘਾ [੧੫]ਭਿਦੀਹੈ ॥ ਉਰੂ ਬਾਢ ਗੇਰੇ ਕਿ ਛਾਤੀ ਛਿਦੀ ਹੈ ॥ ਗਈ ਲੋਥ ਪੈ ਲੋਥ ਗੁੰਥੀ ਬਿਥਾਰੀ ॥ ਪਰੈ ਸੀਸ ਫੂਟੇ [੧੬]ਹਯੰ ਪਾਇ ਧਾਰੀ ॥ ੩੭ ॥ [੧੭]ਤਛਾ ਮੁੱਛ ਜੋਧਾ ਝਟਾ ਪੱਟ ਹੋਏ ॥ ਗਹੇ ਸਾਂਗ ਨੇਜੇ ਪ੍ਰਹਾਰੰ ਪਰੋਏ ॥ ਚਲੀ ਤੇਗ ਐਸੇ ਬਡੇ ਬੀਰ ਮਾਰੇ ॥ ਜਥਾ ਕਾਟ ਖਾਤੀ ਗਨੰ ਬਾਂਸ ਡਾਰੇ ॥੩੫॥ ਗੁਰੂ ਊਚ ਬਾਨੰ ਸੁ ਤੀਰੰ ਚਲਾਵੈਂ ॥ ਤਕੈਂ ਫੌਜ ਦਾਰੰ ਸੁ ਮਾਰੈਂ ਮੁਕਾਵੈਂ ॥ ਕਹਾਂ ਲੌ ਕਹੌਂ ਜੰਗ ਕੀ ਬਾਤ

੧ ਹੁੱਲਬ ਤੇ ਜੁੱਲਬ ਦੇਸ਼ ਦੇ ਹਥਿਆਰ ਕਰਕੇ ਤੇਤਿਖੇ ਹੁੰਦੇ ਹਨ । ੨ ਤੀਖਣ ਹੋਕੇ ਚਮਕੇ । ੩ ਕਟਨ ਵਾਲੀ ਪ੍ਰਕਾਸ਼ ਹੋ ਰਹੀ ਹੈ । ੪ ਖੰਡੇ ਨਾਲ ਖੰਡਾ ਖੜਕੇ । ੫ ਬ੍ਰਛੇ । ੬ ਧਕੇ ਧਕੀ । ੭ ਹੋਲੀ ਖੇਡ ਰਹੇ ਹਨ। ੮ ਬਾਂਹਵਾਂ ਡੰਡੇਵਤ । ੯ ਮੋਢੇ ਤੇ ਗਲੇ ਸਿਰ ਕਟ ਸੁਟੇ । ੧੦ ਮੂੰਹ । ੧੧ ਨਾਸ ਵਾ ਮਾਰ ਦਿਤ । ੧੨ ਪੈਰ ਵਢ ਦਿਤਾ ਹੈ । ੧੩ ਗੋਡੇ । ੧੪ ਲਤਾਂ । ੧੫ ਵਿੰਨ੍ਹ ਦਿਤੀਆਂ ਹਨ । ੧੬ ਘੋੜਿਆਂ ਦੇ ਪੈਰਾਂ ਹੇਠਾਂ । ੧੭ ਟੋਟੇ ਟੋਟੇ ।

ਜੋਈ ॥ ਕਟੇ ਅੰਗ ਜੋਧਾਨ ਕ੍ਰੋਧਾਨ ਹੋਈ ॥ ੩੬ ॥

ਦੋਹਿਰਾ ॥ ਝਟ ਪਟ ਭਟ [1]ਲਟ ਪਟ ਲਿਟੇ [2]ਸਟ ਪਟ ਭੇ [3]ਭਟ ਜੁੱਟ ॥ ਅਟਕ ਅਟਕ ਕਟ ਕਟ ਮਿਟੈ ਚਟ ਪਟ ਕਟਾ ਸੁ ਕੁੱਟ ॥ ੩੭ ॥ ਅਜਬ ਤਮਾਚਾ ਗਜਬ ਕੋ ਲਗਯੋ ਮਲੇਛਨ ਅੰਗ ॥ ਗਿਰੈਂ ਭੂਮ ਖਾ ਖੱਗ ਕੋ ਸਿੱਖਨ ਰਿਦੇ ਉਮੰਗ ॥ ੩੮ ॥

ਚੌਪਈ ॥ ਕਹੈਂ ਮਲੇਛ ਦਗਾ ਦਿਯੋ ਲੋਹੇ ॥ ਕਰੈਂ ਪ੍ਰਹਾਰ ਬਿਫਲ ਸਭ ਹੋਹੇ ॥ ਗੁਰ ਸਿੱਖਨ ਕ੍ਰਿਪਾਨ ਮੁਲ ਥੋਰੇ ॥ ਭਏ ਸੁ ਤਿਸ ਛਿਨਤੀਖਨ ਘੋਰੇ ॥ ੩੯ ॥ ਸਹਿਜੇ ਚਲੈ ਤਾਰ ਸਮ ਨਿਕਸੈ ॥ ਕਾਟ ਕਾਟ ਤੁਰਕਨ ਸਿੱਖ ਬਿਗਸੈ ॥ ਸਭ ਮੇਲਛ ਤਬ ਸੂਮ ਕੇ ਸੰਗ ॥ ਸਪਤ ਜਾਮ ਤੇ ਚਢੇ ਤੁਰੰਗ ॥ ੪੦ ॥ ਕਰਤ ਜੰਗ ਤ੍ਰੈ ਪਹਿਰ ਬਿਤਾਏ ॥ ਨਹਿੰਨ ਥਿਰੇ ਨਾਹਨ ਕਛ ਖਾਏ ॥ ਖੜਗ ਜੰਗ ਜਬ ਮਚਯੋ ਕਰਾਰਾ ॥ ਹੌਸ ਉਡੀ ਤੁਰਕਨ ਤਿਸ ਬਾਰਾ ॥ ੪੧ ॥ ਦੋਹਿਰਾ ॥ ਏਕ ਛੁਧਤ ਦੂਜੇ ਥਕਤ ਤੀਜੋ ਰਿਸ ਗੁਰ ਕੀਨ ॥ ਸਿਥਲ ਅੰਗ ਤੁਰਕਨ ਭਏ ਸਿੱਖ ਭਏ ਬਲ [4]ਪੀਨ ॥ ੪੨ ॥ ਸਪਤ [5]ਸਹੰਸ੍ਰ ਜੁ ਬਾਹਿਨੀ ਭਈ ਕਤਲ ਤਿਸ ਕਾਲ ॥ ਬਾਕੀ ਭਟ ਜੇਤਕ ਬਚੇ ਤਿਨ ਕੈ ਤ੍ਰਾਸ ਬਿਸਾਲ ॥ ੪੩ ॥ ਗੁਰ ਸਿਖ [6]ਆਸੂਦੇ ਹੁਤੇ ਪੁਨ ਗੁਰ ਬਖਸ਼ਯੋ ਜੋਰ ॥ ਜਿਸ ਤੇ ਮਾਰੇ ਤੁਰਕ ਗਨ ਕਰਯੋ ਖੇਤ ਰਣ ਘੋਰ ॥ ੪੪ ॥ ਬਿਧੀ ਚੰਦ ਪੈਂਦਾ ਬਲੀ ਕਰਹਿੰ ਪ੍ਰਹਾਰ ਜਿ ਏਕ ॥ ਦੁਇ ਤ੍ਰੈ ਕਾਟਤ ਸੁਭਟ ਹੈਂ ਮਾਰੇ ਏਵ ਅਨੇਕ ॥ ੪੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਮੁਗ਼ਲਸ ਖਾਨ ਸੋਂ ਲੋਹ ਗੜ੍ਹ ਜੁੱਧ ਪ੍ਰਸੰਗ ਬਰਨਨੰ ਨਾਸ ਪੰਚ ਬੀਸਮੋਂ ਮੰਦਰਹਿ ॥ ੨੫ ॥

---

੧ ਲੋਟ ਪੋਟ। ੨ ਜਲਦੀ। ੩ ਸੂਰਮੇ ਜੁਟ ਗਏ। ੪ ਕਰੜਾ ਬਲ। ੫ ਹਜ਼ਾਰ। ੬ ਖੁਸ਼।

ਦੋਹਿਰਾ ॥ ਮੁਗ਼ਲ ਪਠਾਨ ਮਹਾਨ ਦਲ ਕਤਲ ਭਯੋ ਜਬ ਏਵ ॥
ਸੁਭਟ ਸੰਭਾਰੇ ਆਪਨੇ ਸਗਰੇ ਸ੍ਰੀ ਗੁਰ ਦੇਵ ॥ ੧ ॥
ਚੌਪਈ ॥ ਮੁਗਲਸ ਖਾਨ ਥਿਰਯੋ ਇਕ ਥਾਨ ॥ ਜਿਸ ਕੇ ਚਿੰਤਾ ਬਹੁਤ ਮਹਾਨ ॥ ਜਿਤਕ ਸਿਪਾਹਿ ਬਚੇ ਲਰ ਹਾਰੇ ॥ ਸਭ ਦਿਸ ਤੇ ਤਿਸ ਪਾਸ ਪਧਾਰੇ ॥ ੨ ॥ ਤਬਹਿ ਦੂਤ ਇਕ ਨਿਕਟ ਬੁਲਾਯੋ ॥ ਕਹਿ ਬਹੁ ਬਿਧ ਗੁਰ ਪਾਸ ਪਠਾਯੋ ॥ ਸ਼ਸਤ੍ਰ ਹੀਨ ਹੁਇ ਗਯੋ ਅਗਾਰੀ ॥ ਹਾਥ ਜੋਰ ਕਰ ਬੰਦਨ ਧਾਰੀ ॥ ੩ ॥ ਗੁਰੂ ਸਾਹਿਬ ਸੁਨੀਅਹਿੰ ਦੇ ਕਾਨ ॥ ਮੋਹਿ ਪਠਾਯੋ ਮੁਗ਼ਲਸ ਖਾਨ ॥ ਕਹੀ ਆਪ ਕੋ ਬਾਤ ਭਲੇਰੀ ॥ ਤਜੋ ਲਰਾਈ ਭਈ ਘਨੇਰੀ ॥ ੪ ॥ ਸ਼ਾਹਜਹਾਂ ਕੋ ਤੇਜ ਬਿਸਾਲਾ ॥ ਜਿਸ ਕੋ ਝੁਕੈਂ [1]ਪ੍ਰਿਥੀ ਮਹਿਪਾਲਾ ॥ ਦਿਸ ਦੱਖਣ ਕੇ ਦੇ ਦੇ ਡੋਰੇ ॥ ਹੋਇ ਦੀਨ ਮਿਲ ਸ਼ਾਹੁ ਨਿਹੋਰੇ ॥ ੫ ॥ ਪੂਰਬ ਦਿਸ ਜੇ ਆਦ ਬੰਗਾਲਾ ॥ ਝੁਕੇ ਮਹਿਪ ਲਖ ਤੇਜ ਬਿਸਾਲਾ ॥ ਪੁਨ ਪਰਬਤ ਬਾਸੀ ਨਿਰਪਾਲਾ ॥ [2]ਤਨਜਾ ਡੋਰੇ ਦੇਵੈਂ ਜਾਲਾ ॥ ੬ ॥ ਪਸਚਮ ਦਿਸ ਜਹਿੰ ਬਲਖ ਬੁਖਾਰਾ ॥ ਗਿਨੋਂ ਕਹਾਂ ਲਗ ਦੇਸ ਉਦਾਰਾ ॥ ਫਿਰੈ ਸਭਨ ਮਹਿੰ ਸ਼ਾਹ ਦੁਹਾਈ ॥ ਤੁਮ ਕਿਮ ਠੈਹਰ ਸ਼ਕੇ ਅੰਗਵਾਈ ॥ ੭ ॥ ਹਜ਼ਰਤ ਕੋ ਅਬ ਦੀਜੈ ਬਾਜ ॥ ਨਹਿ ਬਲ ਅਸ ਜਹਿੰ ਬਾਸੋ ਭਾਜ ॥ ਸੁਨਤ ਦੂਤ ਕੇ ਬਚ ਮੁਸਕਾਇ ॥ ਸ੍ਰੀ ਗੁਰ ਹਰਿਗੋਬਿੰਦ ਅਲਾਇ ॥ ੮ ॥ ਸੁਨਹੁ ਦੂਤ ਅਬ ਬਾਕ ਹਮਾਰੇ ॥ ਮੁਗ਼ਲਸਖ਼ਾਨ ਬਤਾਵਹੁ ਸਾਰੇ ॥ ਹਮਰੇ ਸਿਖ ਤੇ ਹੈ ਸ਼ਾਹ ਲੀਨੋ ॥ ਲਾਖ [3]ਰਜਤਪਣ ਕੀਮਤ ਚੀਨੋ ॥ ੯ ॥ ਸ਼ਾਹ ਬਾਜ ਸਹਿਜੇ ਗਹਿ ਲਯੋ ॥ ਸੋ ਪਲਟਾ ਹਮ ਨੇ ਨਿਜ ਲਯੋ ॥ ਸੋ ਪਲਟਾ ਹਮ ਨੇ ਨਿਜ ਲਯੋ ॥ ਪ੍ਰਿਥਮ ਬਧੀਕੀ ਤਿਸਤੇ ਹੋਈ ॥ ਗੁਰ ਘਰ ਕਰੈ ਪ੍ਰਵਾਹਿ ਨਾ ਕੋਈ ॥ ੧੦ ॥ ਪੁਰਖ ਅਕਾਲ ਪਰਮੇਸ੍ਵਰ ਜੋਇ ॥ ਸਭ ਅਵਨੀ

੧ ਪ੍ਰਿਥਵੀ ਦੇ ਰਾਜੇ। ੨ ਲੜਕੀ ਨੂੰ ਡੋਲੇ ਵਿਚ। ੩ ਰੁਪੈ।

ਕੋ ਮਾਲਕ ਸੋਇ ॥ ਇਹ ਸਮ ਬੀਤੇ ਕਈ [1]ਕਰੋਰ ॥ ਗਿਨਤਿਓਂ ਜਿਨ ਕੇ ਪਾਇ ਨ ਓਰ ॥ ੧੧ ॥ ਸ੍ਰੀ ਨਾਨਕ ਦੀਨੋ ਇਨ ਰਾਜ ॥ ਜਿਸ ਕਰ ਦੇਤੋ ਵਧਯੋ ਸਮਾਜ ॥ ਕੀਨ ਅਵੱਗਯਾ ਮਾਰ ਮੁਕੈਹੈਂ ॥ ਸਨੇ ਸਨੇ ਸਭ ਛੀਨ ਸੁ ਲੈਹੈਂ ॥ ੧੨ ॥ ਨਿਜ ਸਿੱਖਨ ਕੋ ਸਹਿਤ ਸਮਾਜ ॥ ਦੈਹੈਂ ਸਭ ਅਵਨੀ ਕੋ ਰਾਜ ॥ ਤੂੰ ਬਡ ਜੋਧਾ ਆਪ ਕਹਾਵੈਂ ॥ ਹ੍ਵੈ ਪਾਛੇ ਕਿਉਂ ਫੌਜ ਹਨਾਵੈਂ ॥ ੧੩ ॥ ਹਮ ਸੋਂ ਕਰੋ ਹਾਥ ਦ੍ਵੈ ਆਇ ॥ ਜੀਤ ਕਿ ਹਾਰ ਪਿਖੀ ਸਭ ਜਾਇ ॥ ਸੁਨੀ ਦੂਤ ਗਾ ਸਭੀ ਸੁਨਾਈ ॥ ਕੀਨ ਬਿਚਾਰ ਤਬੈ ਉਰ ਮਾਈ ॥ ੧੪ ॥ ਹਤੀ ਫੌਜ ਜੇ ਜਾਊਂ [2]ਪਲਾਇ ॥ ਮਾਰੇ ਸ਼ਾਹ ਨਿੰਦ ਬਹੁ ਬਾਇ ॥ ਅਬ ਤੋ ਲਰਨੋ ਮਰਨੋ ਹੋਇ ॥ ਗੁਰੂ ਨਾ ਛੋਡੈ ਜੀਵਤ ਮੋਇ ॥ ੧੫ ॥

ਪਾਧੜੀ ਛੰਦ ॥ ਕੁਮਲਾਇ ਬਦਨ [3]ਗੀਦੀ ਬਿਸਾਲ ॥ [4]ਗਨ ਸੁਭਟ ਹਕਾਰ ਲੀਨੇ ਸੁ ਨਾਲ ॥ ਤਬ ਚਲਯੋ ਅਗ੍ਰ ਬਾਜੇ ਨਿਸ਼ਾਨ ॥ ਸਭ ਦੀਏ ਛੋਰ ਫਰਰੇ ਨਿਸ਼ਾਨ ॥ ੧੬ ॥ ਉਤਸ਼ਾਹ ਸਭਨ ਕੋ ਦੇ ਪੁਕਾਰ ॥ ਹਤ ਲੇਹੁ ਬੀਰ ਨਿਜ ਕਾਰ ਸਾਰ ॥ ਸੱਯਦ [5]ਦੀਦਾਰਲੀ ਕੀਨ ਬਾਮ ॥ ਸੁਲਤਾਨ ਬੇਗ ਇਕ ਮੁਗਲ ਨਾਮ ॥ ੧੭ ॥ ਤਿੰਹ ਕਰਯੋ ਦਾਹਨੇ ਸੈਨ ਸੰਗ ॥ ਇਹ ਬਚੇ ਬੀਰ ਦ੍ਵੈ ਕਰਤ ਜੰਗ ॥ ਸਭ ਔਰ ਮਾਰ [6]ਧੂਲੀ ਮਿਲਾਇ ॥ ਚਲ ਅੱਗ੍ਰ ਜਿਤੇ ਉਰ ਤ੍ਰਾਸ ਪਾਇ ॥ ੧੮ ॥ ਹੱਲਾ ਤਿਆਰ ਕੀਨੋ ਨਿਹਾਰ ॥ ਇਤ ਗੁਰੂ ਆਪਨੇ ਲੇ ਜੁਝਾਰ ॥ ਭਟ ਪੈਂਦ ਖਾਨ ਨਿਜ ਬਾਮ ਕੀਨ ॥ ਭਟ ਬਿਧੀ ਚੰਦ ਦਾਏਂ ਸੁ ਲੀਨ ॥ ੧੯ ॥ ਬਰ ਬਿਪ੍ਰ ਮਲਕ ਜਾਤੀ ਕਰੋਲ ॥ ਸੋ ਪਰਯੋ ਧਾਇ ਭਟ ਲੀਨ ਨਾਲ ॥ ਦਲ ਮਿਲੇ ਦੋਇ ਕਰ ਮਾਰ ਮਾਰ ॥ ਉਰ ਕ੍ਰੋਧ ਧਾਰ ਚਾਲੇ [7]ਪ੍ਰਹਾਰ ॥ ੨੦ ॥

---

੧ ਕਰੋੜਾਂ ਹੀ। ੨ ਦੌੜ ਗਿਆ। ੩ ਕਾਇਰ। ੪ ਬਹੁਤ ਸਾਰੇ ਸੂਰਮੇ ਬੁਲਾਕੇ। ੫ ਦਰਸ਼ਨ ਖਬੇ ਪਾਸੇ ਕੀਤੇ। ੬ ਮਿਟੀ ਨਾਲ ਮਿਲਾ ਦਿਤੇ। ੭ ਮਾਰ ਕੇ।

ਦੋਹਿਰਾ ॥ ਬਿਧੀ ਚੰਦ ਸੁਲਤਾਨ ਬੇਗ ਬੇਗਹਿੰ ਜੁੱਟੇ ਆਇ ॥
ਪੈਂਦੇ ਖਾਨ ਦਿਦਾਰਲੀ ਮਿਲਕੈ ਜੁੱਧ ਮਚਾਇ ॥ ੨੧ ॥

ਪਾਧਰੀ ਛੰਦ ॥ ਗੁਰ ਭਏ ਸਮੁੱਖੇ ਮੁਗਲ ਖਾਨ ॥ ਮਚ ਜੁੱਧ ਦੁੰਦ ਛੁਟ ਪਰੇ ਬਾਨ ॥ ਕਹਿ ਮੁਗਲ ਖਾਨ ਚਹੋਂ ਤੇਗ ਜੰਗ ॥ ਤੁਮ ਤੀਰ ਤਜੋ ਬਲ ਅਧਕ ਸੰਗ ॥ ੨੨ ॥ ਸਮਤਾ ਨ [1]ਚਾਂਪ ਬਿੱਦਯਾ ਮਝਾਰ ॥ ਬਡ ਮਾਰਤ ਹੋ ਪ੍ਰਿਥਮੈਂ ਨਿਹਾਰ ॥ ਸੁਨ ਧਰਮ ਜੁੱਧ ਕੀ ਰੀਤ ਜਾਨ ॥ ਗੁਰ ਪਰੇ ਉਤਰ ਤਜ ਕੈ [2]ਕਿਕਾਨ ॥ ੨੩ ॥ ਸ਼ਮਸ਼ੇਰ ਗਹੀ ਸ਼ਮਸ਼ੇਰ ਹਾਥ ॥ ਗਹਿ [3]ਮਹਿਦ ਢਾਲ ਕਰ ਬਾਮ ਸਾਥ ॥ ਉਤ ਮੁਗਲ ਖਾਂ ਖੈਂਚੀ ਕ੍ਰਿਪਾਨ ॥ ਗਹਿ [4]ਸਿਪਰ ਭਯੋ ਜਬ ਸ਼ਾਵਧਾਨ ॥ ੨੪ ॥ ਸ੍ਰੀ ਹਰਿ ਗੁਬਿੰਦ ਤਬ ਕਹਿਸ ਤਾਹਿ ॥ ਸੁਨ ਖਾਨ ਜਿਤਕ ਬਿੱਦਯਾ ਸੁ ਪਾਹਿ ॥ ਸਭ ਕਰੋ ਦਿਖਾਵਨ ਆਜ ਆਪ ॥ ਬਿਸਵਾਸ ਜਾਸ ਕੇ ਧਰਹਿੰ ਦਾਪ ॥ ੨੫ ॥ ਅਬ ਪ੍ਰਿਥਮ ਵਾਰ ਕਰ ਲਿਹੁ [5]ਪ੍ਰਹਾਰ ॥ ਅਵਲੋ ਕਹਿੰ ਬਲ ਕੇਤਕ ਜੁਝਾਰ ॥ ਸੁਨ ਧੀਰ ਸਹਿਤ ਗੁਰ ਕੇ ਸੁ ਬੈਨ ॥ ਤਬ ਮੁਗ਼ਲ ਖਾਂ ਕਰ ਸਮੁਖ ਨੈਨ ॥ ੨੬ ॥ ਚਾਹਤ ਪ੍ਰਹਾਰ ਨਹਿੰ ਦਾਵ ਪਾਇ ॥ ਤਬ ਪਰਯੋ ਆਨ [6]ਅਸ ਕੋ ਉਠਾਇ ॥ ਊਪਰ ਜਨਾਇ ਤਰ ਕੋ ਪ੍ਰਹਾਰ ॥ ਗੁਰ ਗਏ ਕੂਦ ਗਾ ਛੂਛ ਵਾਰ ॥ ੨੭ ॥ ਪੁਨ [7]ਖੜਗ ਸੀਸ ਕੀ ਦਿਸ ਚਲਾਇ ॥ ਗੁਰ [8]ਸਿਪਰ ਸੀਘ੍ਰ ਹੀ ਕਰ ਬਚਾਇ ॥ ਤਿੰਹ ਰੋਕ ਊਪਰੇ ਹਾਥ ਲੀਨ ॥ ਗਹਿ ਖੜਗ ਆਪਨੋ ਵਾਰ ਕੀਨ ॥ ੨੮ ॥ ਭੁਜ ਕੇ ਤਰੈ ਸੁ ਤਹ ਲੱਗਯ ਜਾਇ ॥ ਬਲ ਸਹਿਤ ਬਹਯੋ ਇਸ ਬਿਧ ਸਫਾਇ ॥ ਸਭ ਸ਼ਸਤ੍ਰ ਬਸਤ੍ਰ ਪਹਿਰੇ ਜਿ ਅੰਗ ॥ ਕਟ ਗਏ ਸਕਲ ਇਕ ਬਾਰ ਸੰਗ ॥ ੨੯ ॥ ਜਸ ਕਟਤ ਤਾਰ

[1] ਧਨਖ। [2] ਘੋੜੇ ਨੂੰ। [3] ਵਡੀ ਢਾਲ ਪਕੜ ਕੇ। [4] ਢਾਲ। [5] ਤਲਵਾਰ ਮਾਰਨਾ ਕਰੋ। [6] ਤਲਵਾਰ। [7] ਢਾਲ।

ਸਾਬਨਹਿ ਚੀਨ ॥ [1]ਜੁਗ ਖੰਡ ਹੋਇ ਧਰ ਪਰਨ ਕੀਨ ॥ ਸਿਰ ਭੁਜਾ ਸਹਿਤ ਭਾ ਏਕ ਖੰਡ ॥ ਜੁਗ ਚਰਨ ਜੁਤ ਦੁਤੀਓ ਪ੍ਰਚੰਡ ॥ ੩੦ ॥ ਤਿਹ ਮਰਯੋ ਦੇਖ ਗੁਰ ਦਲ ਬਿਲੰਦ ॥ ਕਹਿੰ ਬਿਜੈ ਸਦਾ ਸ੍ਰੀ ਹਰਿ ਗੋਬਿੰਦ ॥ ਭਟ ਬਿਧੀ ਚੰਦ ਸੁਲਤਾਨ ਬੇਗ ॥ ਸੁਭ ਤੀਰ ਮਾਰ ਹਤ ਦੀਨ ਡੇਗ ॥ ੩੧ ॥ ਖਾਂ ਪੈਂਦ ਅਲ਼ੀ ਦੀਦਾਰ ਮਾਰ ॥ [2]ਰਣਜੀਤ ਬਜੇ ਤਬ ਉਠ ਅਪਾਰ ॥ ਪਿਖ ਬਚੇ ਜੇਤ [3]ਤੁਰਕੀ ਸਿਪਾਹ ॥ ਬਿਨ ਪਤੀ ਸੈਨ ਭਜ ਪੇ ਤਦਾਹ ॥ ੩੨ ॥ ਗੁਰ ਸੈਨ ਪਿਛਾਰੀ ਕਟਤ ਜਾਤ ॥ ਪਿਖ ਗੁਰੂ ਬਿਧੀ ਸੰਗ ਕਹਿਤ ਬਾਤ ॥ ਅਬ ਸੂਰ ਸਭਨ ਕੋ ਲਿਹੁ ਹਟਾਇ ॥ ਨਹਿੰ ਹਤਹੁ ਅਬਹਿ ਯਹਿ ਨੀਤ ਨਾਇ ॥ ੩੩ ॥

ਦੋਹਿਰਾ ॥ ਵਿਆਕੁਲ ਸ਼ਸਤਰ ਹੀਨ ਨਰ ਭਾਗਯੋ ਮੂਰਛਾ ਜੋਇ ॥
ਦੂਸਰ ਭਟ ਸੋਂ ਜੁਧ ਕਰਤ ਸ਼ਰਨਾਗਤ ਜੋ ਹੋਇ ॥ ੩੪ ॥
ਇਨ ਖਟ ਸੂਰ ਨ ਮਾਰ ਹੈਂ ਧਰਮ ਯੁੱਧ ਕੀ ਕਾਰ ॥
ਇਸ ਹਿਤ ਅਬ ਨਹਿੰ ਮਾਰੀਅਹਿ ਦਿਹੁ ਸੁਭਟਨ ਹਟਕਾਰ ॥ ੩੫॥

ਚੌਪਈ ॥ ਬਿਧੀ ਚੰਦ ਸੁਨ ਗੁਰੂ [4]ਨਦੇਸ ॥ ਹਟਕ ਲੀਨ ਸਭ ਸੁਭਰ ਵਿਸੇਸ ॥ ਫਤਹ ਪਾਈ ਜੈ ਜੈ ਗੁਰ ਗਾਇ ॥ ਰਣਜੀਤ ਬਜਾਇ ਗੁਰੂ ਹਰਖਾਇ ॥ ੩੬ ॥ ਬਿਚਰੇ ਸਤਿਗੁਰ ਰਣ ਥਲ ਹੇਰਾ ॥ [5]ਸ੍ਰੋਣ ਮਾਸ ਤੇ ਭੀਮ ਘਨੇਰਾ ॥ ਲੋਥੈਂ ਪਰ ਲੋਥੈਂ ਬਹੁ ਪਰੀ ॥ ਸਹਿਤ [6]ਹਯਨ ਬਹੁ ਸੈਨਾ ਮਰੀ ॥ ੩੭ ॥ ਹੁਤੇ ਸਿੱਖ ਜੇ ਘਾਇਲ ਪਏ ॥ ਤਿਨ ਕੋ ਗੁਰ ਉਠਵਾਵਤ ਭਏ॥ਭੇਜ ਦੀਨ ਸੋ [7]ਔਸ਼ਧਜਾਲੇ॥ ਸੇਵਾ ਹਿਤ ਲਾਏ ਭਟ ਜਾਲੇ ॥ ੩੮ ॥ ਅਪਰ ਸਿੱਖ ਸ਼ਹੀਦ ਜੁ ਭਏ ॥ ਤਿਨ ਸਭ ਕੋ ਉਠਵਾਵਤ ਭਏ ॥ ਸਭਹਨ ਕੋ ਇਸਨਾਨ ਕਰਾਯੋ ॥ ਬਸਤ੍ਰ ਨਵੀਨ ਮੰਗਾਇ ਪਨਾਯੋ ॥ ੩੯ ॥ ਜਿਸ ਬਲ

੧ ਦੋ ਤਲਵਾਰਾਂ ਧਾਰਨ ਕੀਤੀਆਂ। ੨ ਧੌਂਸਾ ਨਗਾਰਾ ਵਜਦਾ ਹੈ। ੩ ਮੁਸਲਮਾਨ ਸਿਪਾਹੀ। ੪ ਆਗਿਆ। ੫ ਲਹੂ। ੬ ਘੋੜੇ। ੭ ਦਵਾਈ ਦਾ ਘਰ ਵਿਚ ਹਸਪਤਾਲ।

ਗੁਰ ਕੇ ਮਹਿਲ ਬਿਲੰਦ ॥ ਤਹਿੰ ਇਕਠੀ ਕਰ ਲੋਥਹਿ ਬ੍ਰਿੰਦ ॥ [1]ਈਧਨ ਹੇਠ ਊਪਰੇ ਡਾਰ ॥ ਅਪਨ ਹਾਥ ਗੁਰ ਕਿਯ ਸਸਕਾਰ ॥ ੪੦ ॥ ਪਹੁਚਾਇ ਸਤਿਗੁਰ ਕੇ ਲੋਕ ॥ ਜਹਿ ਮਦ ਮਾਨ ਮੋਹ ਨਹਿੰ ਸੋਕ ॥ ਜਰਾ ਮਰਨ ਕੋ ਲੇਸ ਨ ਜਹਾਂ ॥ ਪਦਵੀ ਅਚਲ ਥਿਰੇ ਚਲ ਤਹਾਂ ॥ ੪੧ ॥ ਸ੍ਰੀ ਸਤਿਗੁਰ ਲੇ ਭਟ ਸਮਦਾਇ ॥ ਸੁਧਾ ਸਰੋਵਰ ਆਇ ਨਹਾਇ ॥ ਅਧਕ ਤਿਹਾਵਲ ਕਰ ਮੰਗਵਾਯੋ ॥ ਸ੍ਰੀ ਹਰਿ ਮੰਦਰ ਭੇਟ ਚਢਾਯੋ ॥ ੪੨ ॥ ਕਰ ਅਰਦਾਸ ਬਟਾਇ ਸੁ ਦੀਨ ॥ ਬਕਤ [2]ਭਟਨ ਕੀ ਤ੍ਰਿਪਤੀ ਕੀਨ॥ਅਸ ਬਿਧ ਪ੍ਰਿਥਮ ਜੰਗ ਕੋ ਜੀਤ॥ ਸ੍ਰੀ ਹਰਿ ਗੋਬਿੰਦ ਜੀ ਭਲ ਰੀਤ ॥ ੪੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਮੁਗ਼ਲਸ ਖਾਨ ਬਧਹ ਜੁੱਧ ਜੀਤਨ ਪ੍ਰਸੰਗ ਬਰਨਨੰ ਨਾਮ ਛਬੀਸਮੋਂ ਮੰਦਰਹਿ ॥ ੨੬ ॥

ਦੋਹਿਰਾ ॥ ਮੁਗਲ ਮਾਰ ਸ੍ਰੀ ਸਤਿਗੁਰੂ ਮਾਰੇ ਮੁਗਲ ਅਪਾਰ ॥
ਪੁਰ ਕੇ ਚਹੁ ਦਿਸ ਪਰੇ ਹੈਂ ਉਠੀ ਦੁਗੰਧ ਬਿਆਰ ॥ ੧ ॥

ਚੌਪਈ ॥ ਪੁਰ ਮਹਿੰ ਬਸਨੋ ਕਠਨ ਸੁ ਭਯੋ ॥ ਜਿਤ ਕਿਤ ਬਹੁ ਦੁਰਗੰਧਹ ਲਹਯੋ ॥ ਉਤ ਬਿਆਹਿ ਬੀਬੀ ਨਿਕਟਾਯੋ ॥ ਸ੍ਰੀ ਗੁਰ ਮਨ ਕਛ ਸੋਚ ਲਿਆਯੋ ॥ ੨ ॥ ਇਕ ਸਿਖ ਆਯੋ ਪੁਰੀ ਝਬਾਲ ॥ ਰਾਮ ਚੰਦ ਗੁਰ ਸ਼ਰਧਾ ਜਾਲ ॥ ਕਹਯੋ ਗੁਰੂ ਇਤ ਬਹੁ ਦੁਰਗੰਧ ॥ ਬੀਬੀ ਬਿਆਹ ਅਹੈ ਸੁਖ ਵੰਧ ॥ ੩ ॥ ਚਲੋ ਝਬਾਲ ਪੁਰਹੁ ਮੁਰ ਆਸਾ ॥ ਕਰੋ ਬਿਆਹ ਬੀਬੀ ਸੁਖਰਾਸਾ ॥ ਸ੍ਰੀ ਸਤਿਗੁਰ ਤਿਸ ਪੂਰਨ ਆਸਾ॥ ਸ੍ਰੀ ਮੁਖ ਤੇ ਅਸ ਬਚਨ ਪ੍ਰਕਾਸਾ॥ ੪॥ ਕਰੈਂ ਬਿਆਹਿ ਜਾ ਪੁਰੀ ਝਬਾਰ ॥ ਪੁਨ ਜਾ ਬਸੈਂ ਪੁਰੀ ਕਰਤਾਰ ॥ [3]ਅਸ ਮੰਜਸ ਭਾਈ ਸਮਝਾਇ ॥ ਤਿਆਰੀ ਕੀਨ ਸਭੀ ਬਿਧ ਆਇ ॥ ੫॥

[1] ਲਕੜਾਂ । [2] ਸੂਰਮੇ । [3] ਉਲਟੀ ।

ਸਭ ਪਰਵਾਰ ਫੌਜ ਸੰਗ ਲੀਨ ॥ ਡੇਰੇ ਜਾ ਝਬਾਲ ਮਹਿੰ ਕੀਨ ॥ ਪੁਰ ਬਾਸਨ ਸਭ ਸੇਵ ਕਮਾਈ ॥ ਰਚਯੋ ਬਿਆਹ ਸ੍ਰੀ ਗੁਰ ਸੁਖਦਾਈ ॥ ੬ ॥ ਪੁੰਨਯਾ ਤੇ ਇਕ ਦਿਵਸ ਅਗਾਰੀ ॥ ਜੇਠ ਪਚੀਸ ਜਨੇਤ ਸੁ ਭਾਰੀ ॥ ਧਰਮੇ ਆ ਸੁਤ ਕੀਨ ਢੁਕਾਇ ॥ ਅਨਕ ਰੰਗ ਬਾਜੇ ਬਜਵਾਇ ॥ ੭ ॥ ਸਤਿਗੁਰ ਬਹੁ ਸੇਵਾ ਕਰਦਾਈ ॥ ਜਗਤ ਮ੍ਰਯਾਦ ਰਖਨ ਸੁਖਦਾਈ ॥ ਅਨਕ ਰੰਗ [1]ਬਿੰਜਨ [2]ਅਚਵਾਇ ॥ ਜੋ ਸੁਰ ਪੁਰ ਭੀ ਪ੍ਰਾਪਤ ਨਾਇ ॥ ੮ ॥ ਦਿਵਸ ਪੁੰਨਯਾਂ ਜੇਠ ਛਬੀਸ ॥ ਲਗਯੋ ਦਿਵਾਨ ਸੁ ਬਿਸਵੇ ਬੀਸ ॥ ਅਨੰਦ ਬਿਆਹ ਪਠਯੋ ਗੁਰਦਾਸ ॥ ਸੰਗਤ ਮਹਿੰ ਬਹੁ ਬਢਯੋ ਹੁਲਾਸ ॥ ੯ ॥ ਸਪਤ ਦਿਵਸ ਗੁਰ ਰਾਖ ਜਨੇਤ ॥ ਦੀਨੋ ਦਾਜ ਅਨਕ ਕਰ ਹੇਤ ॥ [3]ਹੇਮ ਬਿਭੂਖਨ [4]ਮੁਕਤਾ ਹੀਰ ॥ ਜੋ ਮਾਤਾ ਜੀ ਰਖੇ ਸੁ ਧੀਰ ॥ ੧੦ ॥ ਦੀਏ [5]ਪਟੰਬਰ ਪਰ [6]ਪਸਮੰਬਰ ॥ ਸੁੰਦਰ ਅਧਕ ਜਰੀ ਕੇ ਅੰਬਰ ॥ [7]ਹੇਮ [8]ਰਜਤ ਕੇ ਬਾਸਨ ਘਨੇ ॥ [9]ਗੋ [10]ਮਹਿਖੀ ਹੈ ਦੀਨੇ ਘਨੇ ॥ ੧੧॥ ਨੀਕੀ ਰੀਤ [11]ਬਿਸਰਜਨ ਕੀਨੇ॥ ਧਰਮਾ ਸੁਰ ਜੁਤ ਬੰਦ ਪ੍ਰਬੀਨੇ ॥ ਦੂਲਹੁ ਕੇ ਸਿਰ ਪਰ ਕਰ ਫੇਰਾ ॥ ਰਧ ਸਿਧ ਨਿਧ ਦੀਨੀ ਤਿਹ ਬੇਰਾ ॥ ੧੨ ॥

ਦੋਹਿਰਾ ॥ਹਰੀ ਪ੍ਰੇਮ ਤਬ ਕਹਿਤ ਭਾ [12]ਰਿਧ ਸਿਧ [13]ਨਿੰਧ ਬਿਥਾਰ॥
ਭਲੀ ਭਾਂਤ ਸਮਝਾਈਯੇ ਜਿਹ ਤੇ ਪਾਵੇਂ ਸਾਰ ॥ ੧੩

---

੧ ਭੋਜਨ। ੨ ਛਕਾਏ। ੩ ਸਵਰਨ ਦੇ ਗਹਿਣੇ। ੪ ਮੋਤੀ। ੫ ਕਪੜੇ। ੬ ਰੇਸ਼ਮ ਨਾਲ ਕਢੇ ਹੋਏ ਕਪੜੇ। ੭ ਸੋਨਾ। ੮ ਚਾਂਦੀ ਦੇ ਭਾਂਡੇ। ੯ ਗਊਆਂ। ੧੦ ਮੱਝਾਂ। ੧੧ ਵਦਾਇਗੀ।

੧੨ ਸਿੱਧਿ—ਅਠਾਰਾਂ ਸਿਧੀਆਂ ਤਪ ਦੇ ਬਲ ਨਾਲ ਪ੍ਰਾਪਤ ਹੁੰਦੀਆਂ ਹਨ ਤਿਨਾਂ ਦੇ ਨਾਮ ਤੇ ਹਰ ਸਿਧੀ ਦਾ ਅਰਥ ਲਿਖਦੇ ਹਾਂ।

੧੩ ਰਿਧਿ—ਇਹ ਜਪ ਤਪ ਭਗਤੀ ਕਰਨੇ ਨਾਲ ਪ੍ਰਾਪਤ ਹੁੰਦੀ ਹੈ ਜਿਸ ਪਾਸ ਰਿਧਿ ਆ ਜਾਵੇ ਉਥੇ ਦੇਗ ਸਵਾਈ ਤੋਂ ਸਵਾਈ ਚਲਦੀ ਹੈ।

ਕਬਿੱਤ ॥ [1]ਅਣਮਾ ਇਕ [2]ਮਹਿਮਾ ਪੁਨ [3]ਲਘਮਾ ਔ [4]ਪ੍ਰਾਪਤੀ ਹੈ [5]ਪ੍ਰਕਾਮ ਔ [6]ਈਸਤਾ ਹੈ [7]ਬਸਤਾ ਬਖਾਨੀਏ ॥ [8]ਗਰਮਾ [9]ਅਨੂਰਮੀ [10]ਦੂਰ ਸ੍ਰਵਨ ਜਾਨ ਪੁਨ [11]ਦੂਰ ਦਰਸ [12]ਮਨੋ ਬੇਗ [13]ਕਾਮ ਰੂਪ ਠਾਨੀਏ ॥ [14]ਪਰਕਾਯ [15]ਸ੍ਵਛੰਦ ਮ੍ਰਿਤ [16]ਸੁਰ ਕ੍ਰੀੜਾ ਦਰਸ ਪੁਨ ਯਥਾ [17]ਸੰਕਲਪ [18]ਅਪ੍ਰਤਿ ਹਤ ਗਤ ਮਾਨੀਏ ॥ ਸਿੱਧ ਦਸ ਆਠ ਇਹੁ ਰਿੱਧ ਏਕੋ ਹੀ ਲਖੇਉ

---

੧ ਅਣਮਾ—ਅਣੂ ਰੂਪ ਹੋਕੇ ਸਭ ਵਿਚ ਪ੍ਰਵੇਸ਼ ਕਰ ਜਾਣਾ।

੨ ਮਹਿਮਾ—ਬਾਵਨ ਔਤਾਰ ਦੀ ਨਿਆਈਂ ਬਹੁਤ ਵਿਸਥਾਰ ਕਰ ਲੈਣਾ।

੩ ਲਘਮਾ—ਸਰਸਾ ਦੇ ਮੁਖ ਵਿਚ ਹਨਮਾਨ ਦੀ ਨਿਆਈਂ ਪ੍ਰਵੇਸ਼ ਕਰ ਜਾਣਾ।

੪ ਪ੍ਰਾਪਤੀ—ਮਨ ਇਛਤ ਪਦਾਰਥਾਂ ਦੀ ਪ੍ਰਾਪਤੀ ਹੋਣੀ।

੫ ਪ੍ਰਕਾਮ—ਇਕ ਸਥਾਨ ਤੇ ਬੈਠੇ ਰਹਿਣਾ ਤੇ ਸਾਰੀਆਂ ਵਸਤੂਆਂ ਨੂੰ ਵੇਖਣਾ ਤੇ ਸੁਣਨਾ ਸਾਰਿਆਂ ਦੀ ਮਨ ਦੀ ਦਸ਼ਾ ਨੂੰ ਜਾਣਨਾ।

੬ ਈਸਤਾ—ਆਪਣੀ ਇਛਾ ਅਨੁਸਾਰ ਸਾਰੀਆਂ ਵਸਤੂਆਂ ਨੂੰ ਪ੍ਰੇਰਨਾ।

੭ ਬਿਸਤਾ—ਜਿਸ ਜਿਸ ਵਸਤੂ ਦੀ ਮਨ ਵਿਚ ਇਛਾ ਹੋਵੇ ਸੀਘਰ ਪੂਰਨ ਹੋ ਜਾਣਾ।

੮ ਗਰਮਾ—ਜਿਸ ਤਰ੍ਹਾਂ ਲੰਕਾ ਵਿਚ ਰਾਖਸ਼ਾਂ ਦੇ ਸਾਹਮਣੇ ਅੰਗਦ ਪੈਰ ਨੂੰ ਬੋਝਲ ਕੀਤਾ ਇਸ ਤਰ੍ਹਾਂ ਹੋਣਾ—

ਇਹ ਅਠ ਮੁਖ ਸਿਧੀਆਂ ਹਨ—ਅਗੇ ੧੦ ਗੌਣ ਕਹਿੰਦੇ ਹਾਂ।

੯ ਅਨੂਰਮੀ—ਖੁਧਾ ਤ੍ਰਿਖਾ ਆਦਿ ਖਟ ਉਰਮੀਆਂ ਨਾਂ ਵਿਆਪਨੀਆਂ।

੧੦ ਦੂਰ ਸ੍ਰਵਣ—ਦੂਰ ਬੈਠ ਕੇ ਸਭਨਾਂ ਦੀਆਂ ਗਲਾਂ ਬਾਤਾਂ ਸੁਣਨੀਆਂ।

੧੧ ਦੂਰ ਦਰਸ਼ਣ—ਦੂਰ ਬੈਠ ਕੇ ਸਭਨਾਂ ਨੂੰ ਵੇਖਣਾ।

੧੨ ਮਨੋ ਬੇਗ—ਮਨ ਦੇ ਬੇਗ ਦੇ ਨਿਆਇ ਜਿਸ ਤਰ੍ਹਾਂ ਮਨ ਛੇਤੀ ਨਾਲ ਕਿਥੋ ਦਾ ਕਿਥੇ ਪਹੁੰਚ ਜਾਂਦਾ ਇਸੀ ਤਰ੍ਹਾਂ ਜਿਥੇ ਚਾਹੇ ਪਹੁੰਚ ਜਾਣਾ।

੧੩ ਕਾਮ ਰੂਮ—ਜਿਸ ਤਰ੍ਹਾਂ ਰੂਪ ਦੀ ਲੋੜ ਹੈ ਉਹੋ ਜਿਹਾ ਆਪਣੇ ਆਪ ਨੂੰ ਬਣਾ ਲੈਣਾ।

੧੪ ਪ੍ਰਕਾਇ ਪ੍ਰਵੇਸ਼—ਭੂਤਾਂ ਦੀ ਨਿਆਈਂ ਦੂਜੇ ਦੇ ਸਰੀਰ ਵਿਚ ਪ੍ਰਵੇਸ਼ ਕਰ ਲੈਣਾ ਅਤੇ ਜਿਸ ਤਰ੍ਹਾਂ ਮਛੰਦਰ ਨੇ ਅਪਣੇ ਸਰੀਰ ਵਿਚੋਂ ਪ੍ਰਾਣਾਂ ਨੂੰ ਕਢ ਕੇ ਰਾਜੇ ਦੇ ਸਰੀਰ ਵਿਚ ਪ੍ਰਵੇਸ਼ ਕਰ ਗਿਆਂ ਸੀ।

੧੫ ਸ੍ਵਛੰਦ ਮ੍ਰਿਤਯ—ਆਪਣੇ ਸਰੀਰ ਨੂੰ ਆਪਣੀ ਇਛਾ ਅਨੁਸਾਰ ਤਿਆਗ ਦੇਣਾ।

੧੬ ਸੁਰ ਕ੍ਰੀੜਾ ਦਰਸ—ਅਪਸਰਾਂ ਅਤੇ ਦੇਵਤਿਆਂ ਨੂੰ ਵਿਚਰਦਿਆਂ ਦੇਖਣ।

੧੭ ਸੰਕਲ ਪੂਰਨ—ਜਿਸ ਤਰ੍ਹਾਂ ਦਾ ਆਪਣੇ ਮਨ ਵਿਚ ਸੰਕਲਪ ਕਰੇ ਉਹੀ ਪੂਰਾ ਹੋ ਜਾਣਾ।

੧੮ ਅਪ੍ਰਤ ਹਤ ਗਤ—ਜਿਥੇ ਭੀ ਜਾਣਾ ਕਰੇ ਉਥੇ ਹੀ ਪਹੁੰਚ ਜਾਣਾ।

[1]ਨਿੱਧ ਪਰਕਾਰ ਹਰਿ ਪ੍ਰੇਮ ਆਗੇ ਜਾਨੀਏਂ ॥ ੧ ॥

ਦੋਹਿਰਾ ॥ [2]ਪਦਮਨ [3]ਮਹਾਂ ਜੁ ਪਦਮਾ [4]ਮੱਕਰ ਕਛਪ [5]ਮੁਕੰਦ ॥
ਕੁੰਦ [6]ਨੀਲ ਔ [7]ਸੰਖ ਲਖ ਪ੍ਰਿਥੀ ਪਾਰ ਨਵ ਬੰਧ ॥ ੧੫ ॥

ਚੌਪਈ ॥ ਸੁਨ ਕਟ ਪ੍ਰੇਮ ਹਰੀ ਹਰਖਾਯੋ ॥ ਸਾਧੂ ਜੀ ਮਾਤਾ ਪੈ ਆਯੋ ॥ ਚਰਨਨ ਪਰ ਕੇ ਟੇਕਯੋ ਮਾਥ ॥ ਦਈ ਆਸਿਖਾ ਅਤ ਹਿਤ ਸਾਥ ॥ ੧੬ ॥ ਸ੍ਰੀ ਗੁਰ ਕਹਿ ਅਨਵਾਯੋ [11]ਡੋਰਾ ॥ [12]ਮੁਕਤਾ ਕੀ ਝਾਲਰ [13]ਚਹੁ ਓਰਾ ॥ ਮਿਲ ਸ੍ਰੀ ਮਾਤਾ [14]ਤਨਜਾ ਸੰਗ ॥ ਸਿਖਜਾ ਦੇ ਬਠਲਾਈ ਉਮੰਗ ॥ ੧੭ ॥ ਲੀਨ ਉਚਾਇ ਬਾਜ ਬਜਵਾਇ ॥ ਤਬਹਿ ਬਰਾਤੀ ਸਭ ਮਿਲ ਆਇ ॥ ਸ੍ਰੀ ਗੁਰ ਪਾਇਨ ਸੀਸ ਨਿਵਾਇ ॥ ਭਏ ਬਿਸਰਜਨ ਭਾਉ ਜਨਾਇ ॥ ੧੯ ॥

---

੧ ਨਿੱਧਿ–ਜੋ ਪਿਛਲੇ ਪੁੰਨਾਂ ਕਰਕੇ ਪ੍ਰਾਪਤ ਹੁੰਦੀ ਹੈ ਤਿਨਾਂ ਦੇ ਨਾਂਮ ਤੇ ਰੂਪ ਇਹ ਹਨ–

੨ ਪਦਮਨੀ–ਸ੍ਵਰਣ ਆਦਿ ਧਾਤੂਆਂ ਦੀ ਲੈਣਾ ਦੇਣਾ ਕਰਨਾ ਅਤੇ ਚੰਗੇ ਮੰਦਰ ਬਨਾਣੇ, ਸ੍ਰਿਸ਼ਟ ਆਚਰਨ ਵਾਲਾ ਹੋਣਾ।

੩ ਮਹਾਂ ਪਦਮਨੀ–ਮੋਤੀ ਮਾਣਕ ਹੀਰੇ ਆਦਿਕਾਂ ਦਾ ਵਾਪਾਰ ਕਰਨਾ ਸੁਤ ਨਾਂਤੀ ਤਕ ਰਹੇਗੀ ਉਤਮ ਪੁਰਸ਼ਾਂ ਤੇ ਦਾਨ ਦੇਣਾ ਸਾਤ ਪੀੜ੍ਹੀ ਤਕ ਰਹੇਗੀ।

੪ ਮਕਰ–ਮਕਰ ਬਾਣ ਖੜਗ ਬਰਛੀ ਸ਼ਸਤ੍ਰ ਅਸਤ੍ਰ ਜਮਾਂ ਕਰਨੇ ਅਤੇ ਵਾਪਾਰ ਕਰਨਾ। ਰਾਜਿਓਂ ਸੇ ਮੈਤ੍ਰੀ ਭਾਉ ਰਖਣਾ। ਇਕ ਪੁਰਖ ਤਕ ਰਹੇਗੀ।

੫ ਕਛਜਮ–ਅੰਨ, ਘੀ, ਘੜ, ਤੇਲ ਆਦਿਕਾਂ ਦਾ ਵਾਪਾਰ ਕਰਨਾ ਕਛੂ ਦੀ ਨਿਆਈਂ ਸੰਕੋਚ ਕਰਨਾ, ਨਾ ਆਪ ਖਾਣਾ ਨਾ ਕਿਸੇ ਨੂੰ ਦੇਣਾ। ਜ਼ਮੀਨ ਵਿਚ ਦਬਾ ਕੇ ਰਖਣਾ। ਇਕ ਪੁਰਖ ਤਕ ਰਹੇਗੀ।

੬ ਸੰਗੀਤ–ਬੀਣਾ ਮ੍ਰਿਦੰਗ ਆਦਿ ਬਾਜੇ ਸੰਗ੍ਰਹਿ ਕਰਨੇ। ਭਟ ਮਾਗਧ ਸੂਤ ਨੂੰ ਦੇਣਾ। ਇਕ ਪੁਰਖ ਪ੍ਰਯੰਤ ਰਵੇਗੀ।

੭ ਮੁਕੰਦ ਨਿਧਿ–ਧਾਤੂ ਅੰਨ ਆਦਿਕਾਂ ਦਾ ਵਪਾਰ ਕਰਨਾ ਅਪਮਾਨ ਦਾ ਬਚਨ ਨਾ ਸਹਾਰਨਾ, ਸੰਤਾਨ ਚੰਗੀ ਹੋਣੀ, ਦੋ ਪੀੜੀਆਂ ਤਕ ਰਹੇਗੀ।

੮ ਨੀਲ ਨਿਧਿ–ਬਸਤ੍ਰ, ਕਪਾਂਹ, ਲਕੜ, ਫਲ ਆਦਿਕਾਂ ਦਾ ਵਾਪਾਰ ਕਰਨਾ, ਤਲਾ ਆਦਿਕ ਲਗਾਣੇ, ਚੰਗੇ ਭੋਗ ਭੋਗਣ, ਤਿੰਨ ਪੀੜੀਆਂ ਤਕ ਰਹੇਗੀ।

੯ ਸੰਖ ਨਿਧਿ–ਇੱਕਲੇ ਹੀ ਉਤਮ ਭੋਜਨ ਖਾਣੇ ਚੰਗੇ ਬਸਤ੍ਰ ਪਹਿਰਨੇ, ਸਾਰਿਆਂ ਨੂੰ ਮਾੜਾ ਅੰਨ ਦੇਣ, ਇਕ ਪੁਰਖ ਪ੍ਰਯੰਤ ਤਕ ਰਹੇਗੀ।

੧੦ ਕ੍ਰਿਮ ਕਾਰ–ਨਗਰ ਵਸਾਣੇ ਭੂਮੀ ਦੀ ਨਵੀਂ ਅਬਾਦੀ ਕਰਨੀ ਅਨੇਕ ਪੁਸ਼ਤਤਕ ਰਹੇਗੀ।

੧੧ ਡੋਲਾ। ੧੨ ਮੋਤੀਆ। ੧੩ ਚਾਰੋ ਤਰਫ। ੧੪ ਲੜਕੀ।

ਦੋਹਿਰਾ ॥ ਬਿਆਹਿ ਕੀਨ ਗੁਰ ਸੁਤਾ ਕੋ ਪਾਛੇ ਭਏ ਤਿਆਰ ॥
ਫੌਜ ਸੁ ਡੇਰੇ ਸੰਗ ਲੈ ਆਏ ਗੋਇੰਦਵਾਰ ॥ ੧੯ ॥

ਚੌਪਈ ॥ ਕਿਤਕ ਦਿਵਸ ਬਸ ਕੈ ਗੁਰ ਪੂਰੇ ॥ ਤਿਆਰ ਭਏ ਜਿਨ ਚਲਤ ਸੁ ਰੂਰੇ ॥ ਆਇ ਬਸੇ ਬਿਚ ਪੁਰ ਕਰਤਾਰ ॥ ਸਿੱਖਨ ਸੁਖਦਾ ਦੁਸ਼ਟਨ ਕਾਰ ॥ ੨੦ ॥ ਅਬ ਲਵ ਪੁਰ ਜਸ ਭਯੋ ਪ੍ਰਸੰਗ ॥ ਸੁਨ ਸ੍ਰੋਤਾ ਮਨ ਧਾਰ ਉਮੰਗ ॥ ਜੇਤਕ ਬਚੇ [1]ਭਗੈਲ ਪਲਾਏ ॥ ਕਿਤਕ ਦਿਵਸ ਮਹਿੰ ਲਵ ਪੁਰ ਜਾਏ ॥ ੨੧ ॥ ਸ਼ਾਹ ਜਹਾਂ ਕੇ ਪਹੁਚੇ ਪਾਸ ॥ ਪਿਖਯੋ ਜੁੱਧ ਜਿਨ ਕੇ ਬਡ ਤ੍ਰਾਸ ॥ ਰਨ ਕੀ ਸਗਰੀ ਸੁਧ ਪਹੁਚਾਈ ॥ ਜੇ ਸਰਦਾਰ ਪਠੇ ਸਮਦਾਈ॥੨੨॥ ਮੁਗ਼ਲਸ ਖਾਂ ਸਮੇਤ ਸਭ ਮਾਰੇ ॥ਨਹੀਂ ਬਚੇ ਗੁਰ ਤੇ ਸਭ ਹਾਰੇ॥ ਸ਼ਾਹ ਜਹਾਂ ਸੁਨ ਕੈ ਬਿਸਮਾਨਯੋ ॥ ਏਤੋ ਲਸ਼ਕਰ ਕਿਸ ਬਿਧ ਹਾਨਯੋ ॥ ੨੩ ॥ ਰਣ ਕੋ ਹੇਰਤ ਜੇ ਭਜ ਆਇ ॥ ਸੁਨਬੇ ਹਿਤ ਸੇ ਨਿਕਟ ਬੁਲਾਇ ॥ ਜਾਇ ਸਲਾਮ ਸ਼ਾਹ ਸੋਂ ਤੀਨ ॥ ਬੂਝਨ ਹਿਤ ਬੋਲਯੋ ਲਖ ਦੀਨ ॥੨੪॥ ਭਯੋ ਜੰਗ ਕਿਮ ਸਭ ਹੀ ਮਾਰੇ॥ ਕਰਯੋ ਕਪਟ ਕਛ ਨਾਹਿੰ ਸੰਭਾਰੇ ॥ ਕੈ ਗੁਰ ਢਿਗ ਲਸ਼ਕਰ ਭਟ ਭਾਰੇ ॥ ਹੁਤੇ ਅਲਪ ਜਿਸ ਤੇ ਤੁਮ ਹਾਰੇ ॥ ੨੫ ॥ ਸੁਨਤ ਭਗੈਲਨ ਕਹਿਯੋ ਬਨਾਇ ॥ ਕੁਛ ਖੁਦਾਇ ਗਤ ਲਖੀ ਨ ਜਾਇ ॥ ਹਮ ਤੇ ਦਸ ਗੁਨ ਤਿਹ ਦਲ ਥੋਰਾ ॥ ਛਲ ਭੀ ਨਹੀਂ ਭਯੋ ਤਿਸ ਠੋਰਾ ॥ ੨੬ ॥ ਹਮ ਛਲ ਸੋਂ ਨਿਸ ਮਹਿੰ ਚਲ ਗਏ ॥ ਪਰ ਉਨ ਸੁਧ ਕਿਨ ਆਗੇ ਦਏ ॥ ਨਿਸਾ ਮਾਹਿੰ ਕਛ ਭਈ ਲਰਾਈ ॥ ਪ੍ਰਾਤ ਹੋਤ ਗੁਰ ਚਢੇ ਤਦਾਈ ॥ ੨੭ ॥ ਭਈ [2]ਤੁਫੰਗਨ ਕੀ ਬਹੁ ਮਾਰ ॥ ਗੁਰ ਕੇ ਤੀਰ ਚਲੇ ਤਿਸ ਬਾਰ ॥ ਚਤਰੰਗੁਰ [3]ਚੌਰੇ ਬਡ ਤੀਖਨ ॥ [4]ਖਪਰੇ

੧ ਪਠਾਣ। ੨ ਬੰਦੂਕਾਂ ਦੀ। ੩ ਚੌੜੇ। ੪ ਤਿਖੇ।

ਖਰੇ ਪੁਲਾਦੀ [੧]ਭੀਖਨ ॥ ੨੮ ॥ ਤੀਨ ਕਿ ਚਾਰ ਪਾਂਚ ਕੇ ਪ੍ਰਾਨ ॥
ਭਟਹਨ ਸੰਗ ਗਿਰਾਇ [੨]ਕਿਕਾਨ ॥ਅਰ ਗੁਲਕਨ ਕੋ ਗਿਰਨੋ ਜੋਈ॥
ਦਲ ਥੋਰੋ ਬਰਖਾ ਬਡ ਹੋਈ ॥ ੨੯ ॥ ਨਭ ਤੇ ਓਰਨ ਕੀ ਸਮ
ਪਰੈਂ ॥ ਲਸ਼ਕਰ ਸੁਭਟ ਹਜਾਰਹੁ ਮਰੈਂ ॥ ਇਤ ਕੀ ਚਲਹਿ ਲਗਹਿ
ਤਿਹ ਥੋਰੀ ॥ ਕੋ ਜਾਨੈ ਜਾਤੀ ਕਿਸ ਓਰੀ ॥ ੩੦ ॥ ਅਧਿਕ ਸੁ
ਲਸ਼ਕਰ ਇਸ ਬਿਧ ਮਾਰਾ ॥ ਬਹੁਰ ਮਿਲੇ ਨਿਕਸੀ ਕਰਵਾਰਾ ॥
ਮੁਗ਼ਲ ਖ਼ਾਨ ਕੀ ਗਨ ਸ਼ਮਸ਼ੇਰ ॥ ਟੂਟ ਪਰੀ ਕਿਤਨੀ ਤਿਸ ਬੇਰ ॥
੩੧ ॥ ਗੁਰ ਕੇ ਭਟ ਕਜ਼ਾ ਲੋਕ ਗਵਾਰ ॥ ਨਹਿੰ ਜਾਨੈਂ ਬਿੱਦਯਾ
ਹਥਯਾਰ ॥ ਅਨਕ ਜਾਤ ਕੇ ਕਰ ਇਕ ਠਾਇ ॥ ਦਲ ਕੋ ਕਰ ਲੀਨੋ
ਸਮਦਾਇ ॥ ੩੨ ॥ ਤਬ ਖੜਗਨ ਕੀ ਮਾਰ ਮਚਾਈ ॥ ਸੈਨਾ
ਕਤਲ ਕਰੀ ਜਿਮ ਭਾਈ ॥ ਗਜਬ ਤਮਾਚਾ ਅਜਬ ਗੁਜਾਰਾ ॥ ਇਸ
ਬਿਧ ਰਾਵਰ ਲਸ਼ਕਰ ਮਾਰਾ ॥ ੩੩ ॥ ਮੁਗ਼ਲਸ ਖਾਨ ਆਪ
ਗੁਰ ਹਨਯੋ ॥ ਭਯੋ [੩]ਕੋਪ ਹਜ਼ਰਤ ਜਬ ਸੁਨਯੋ ॥ ਇਸ ਬਿਧ ਜੇ
ਗੁਰ ਕਰੇ ਲਰਾਈ ॥ ਸਗਰੇ ਦੇਸ [੪]ਫਤੂਰ ਉਠਾਈ ॥ ੩੪ ॥ ਗਨ
ਉਮਰਾਵ ਸਮੀਪ ਬੁਲਾਇ ॥ ਜਿਨ ਮਹਿੰ ਮੁਖ ਵਜੀਰ ਖਾਂ ਆਇ ॥
ਬੋਲਯੋ ਸ਼ਾਹੁ ਸਭਨ ਕੇ ਸੰਗ ॥ ਸੁਨਯੋਂ ਹੋਇ ਤੁਮ ਗੁਰੂ ਪ੍ਰਸੰਗ ॥
੩੫ ॥ ਲੀਓ ਬਾਜ ਸੈਨਾ ਸੰਘਾਰੀ ॥ ਚਢੋ ਬਹੁਤ ਦਲ ਲੇ ਅਬ
ਭਾਰੀ ॥ ਗਹਿ ਲਿਆਵੋ ਕੈ ਕਰੋ [੫]ਸੰਘਾਰ ॥ ਹੋਇ [੬]ਤਦਾਰਿਕ ਕਰਬੇ
[੭]ਰਾਰ ॥ ੩੬ ॥ ਲਿਆਉ ਬਾਜ ਤੌ ਸ਼ਾਂਤੀ ਪਾਉ ॥ ਸੁਨਤ ਭਏ ਤਬ
ਸਭ ਉਮਰਾਉ ॥ ਤਬਹਿ ਬਜੀਰ ਖਾਨ ਕਰ ਜੋਰੇ ॥ ਤੁਮਰੇ ਬਾਜ
ਨਹੀਂ ਕਿਤ ਥੋਰੇ ॥ ੩੭ ॥ ਅਨਕ ਵਲਾਇਤ ਤੇ ਚਲ ਆਵੇ ॥ ਲੇਹੁ
ਮੰਗਾਇ ਜਿਤਕ ਮਨ ਭਾਵੈ ॥ ਪਿਤਾ ਆਪ ਕੇ ਹਮਰੈ ਸਾਹਿਬ ॥

੧ ਭਿਆਨਕ। ੨ ਘੋੜੇ। ੩ ਗੁਸੇ ਵਿਚ। ੪ ਹਲ ਚਲ। ੫ ਮਾਰਨਾ ਕਰੋ। ੬ ਡੰਡ। ੭ ਝਗੜਾ।

ਤਿਨਹੁ ਰਖਯੋ ਗੁਰ ਬਡੋ ਅਦਾਇਬ ॥ ੩੮ ॥ ਸੋ ਤੁਮ ਜਾਨਤ ਹੋ ਸਭ ਭਾਂਤ ॥ ਕਹਾਂ ਸੁਨਾਵਹੁੰ ਮੈਂ ਕਰ ਬਾਤ ॥ [1]ਅਜਮਤ ਜੁਤ ਸ੍ਰੀ ਨਾਨਕ ਗਾਦੀ ॥ ਕਰੇ ਸੇਵ ਬਨੀਅਹਿ ਅਹਿਲਾਦੀ ॥ ੩੯ ॥ ਬਿਗਰਨ ਤੇ ਨ ਪਾਇ ਕਲਿਆਨ ॥ਇਹ ਤੋ ਸਾਰੇ ਬਿਦਤ ਜਹਾਨ॥ ਕਰਾਮਾਤ ਕੇ ਧਨੀ ਬਡੇਰੇ ॥ ਕਹੇ ਬਾਕ ਤੇ ਹਤਹਿਂ ਘਨੇਰੇ ॥ ੪੦ ॥ ਜੇ ਰਿਸ ਕਰ ਸ੍ਰੀ ਹਰਿ ਗੋਬਿੰਦ ॥ ਕਹਿ ਕੁਵਾਕ ਬਡ ਸ਼ਤ੍ਰ ਮਨਿੰਦ ॥ ਪੁਨ [2]ਉਪਾਇ ਨਹਿਂ ਬਨ ਹੈ ਕੋਈ ॥ ਮਿਟ ਹੈ ਨਹੀਂ ਸਫਲ ਸੋ ਹੋਈ ॥ ੪੧ ॥ ਕੁਸਲ ਸਰੀਰ ਆਪਕੀ ਚਹੀ ॥ ਯਾਂਤੇ ਮੈਂ ਤੁਮ ਸੋਂ ਇਮ ਕਹੀ ॥ ਆਗੈ ਮਾਲਿਕ ਆਪ ਬਿਚਾਰੋ ॥ ਅਪਨੀ ਭਲੀ ਬੁਰੀ ਨਿਰਧਾਰੋ ॥ ੪੨ ॥ ਅਰ ਮੈਂ ਸੁਨਯੋ ਸੁ ਕਿਨਹੁ ਉਚਾਰੇ ॥ ਸ੍ਰੀ ਅੰਮ੍ਰਿਤਸ਼ਰ ਛੋਰ ਸਿਧਾਰੇ ॥ ਚਢ ਲਸ਼ਕਰ ਕਿਤ ਜਾਇ ਪਿਛਾਰੀ ॥ [3]ਰੌਰਾ ਪਰਹਿ ਮੁਲਕ ਮਹਿਂ ਭਾਰੀ ॥ ੪੩ ॥ ਲਰਨ ਬਿਖੇ ਅਨਗਨ ਹੈਂ ਦੋਸ ॥ ਮਮ ਮਤ ਸੁਨਹੁ ਤਿਆਗ ਦਿਹੁ ਰੋਸ ॥ ਸ਼ਾਹ ਜਹਾਂ ਸੁਨ ਰਿਦੇ ਬਿਚਾਰੀ ॥ ਉਚਰਹਿ ਸਾਚ ਭਲੇ ਨਿਰਧਾਰੀ ॥ ੪੪ ॥ ਤਨ ਕੀ [4]ਕੁਸਲ ਸਰਬ ਤੇ ਨੀਕੇ ॥ ਕਰਾਮਾਤ ਕੇ ਧਨੀ ਸੁ ਨੀਕੇ ॥ ਤਿਨ ਕੋ ਬਾਜ ਲੀਯੋ ਬੋ ਜਬੈ ॥ ਰੋਗੀ ਭਾ ਗਾ ਮੁਫਤ ਸੁ ਤਬੈ ॥ ੪੫ ॥ ਜੇ ਹਮ ਕੌ ਰੋਗੀ ਕਰ ਦੈ ਹੈ ॥ ਚਲੈ ਨ ਬਸ ਕਛ ਕਸ਼ਟ ਲਹੈ ਹੈ ॥ਜਾਨ ਸੰਗ ਹੈ ਸਕਲ ਜਹਾਨ ॥ ਕ੍ਰੋਧ ਲਰਨ ਕੋ ਦੇ ਹੈਂ ਜਾਨ ॥ ੪੬ ॥ ਅਸ ਬਿਚਾਰ ਪੁਨ ਸ਼ਾਹ ਅਲਾਯੋ ॥ ਖਾਂ ਵਜ਼ੀਰ ਤੁਮ ਬਚ ਮਮ ਭਾਯੋ ॥ ਕਹਾਂ ਬਾਜ ਕੀ ਬਾਤ ਸੁ ਥੋਰੀ ॥ ਜੇ ਗੁਰ ਲਰੇ ਨ ਤੌ ਹਮ ਛੋਰੀ ॥ ੪੭ ॥ ਸੁਨ ਕਰ ਕਿੰਚ ਬੇਗ ਤਬ ਕਹਯੋ ॥ ਗੁਰ ਸੁਭਾਵ ਮੈਂ ਨੀਕੇ ਲਹਯੋ ॥ ਦੇਸ ਨਗਰ ਕੌ ਕੁਛ ਨਹਿਂ ਕਹੈਂ ॥ ਅਰੈ ਸੈਨ ਤੌ ਰਣ ਹਠ ਗਹੈਂ ॥ ੪੮ ॥ ਨਹੀਂ ਫਤੂਰ ਮੁਲਕ ਮੈਂ ਕਰੈਂ ॥ ਸਭ ਕੀ

੧ ਸ਼ਕਤੀ। ੨ ਭੇਟਾ। ੩ ਰੌਲਾ। ੪ ਸੁਖ।

ਰੱਛਿਆ ਪਰ ਹਿਤ ਧਰੈਂ ॥ ਕਹੈ ਸ਼ਾਹੁ ਇਹੁ ਆਛੀ ਬਾਤ ॥ ਨਹਿੰ ਦਲ ਪਠੈਂ ਹੋਇੰ ਨਰ ਘਾਤ ॥ ੪੯ ॥ ਇਸ ਪ੍ਰਕਾਰ ਲਵ ਪੁਰ ਮਹਿ ਸ਼ਾਂਤੀ ॥ ਹੋਤ ਭਈ ਸੁਨ ਕੈ ਸਭ ਭਾਂਤੀ ॥ ਅਬ ਸਤਿਗੁਰ ਕੀ ਕਥਾ ਸੁਨੀਜੈ ॥ ਜਨਮ ਸਫਲ ਅਪਨੋ ਕਰ ਲੀਜੈ ॥ ੫੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ਼ਾਹ ਜਹਾਂ ਜੁਧ ਤਿਆਗਨ ਬੀਬੀ ਬੀਰੋ ਬਿਆਹਿ ਔ ਸ੍ਰੀ ਗੁਰੂ ਕਰਤਾਰ ਪੁਰ ਬਸਨ ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤ ਮੰਦਰਹਿ ॥ ੨੭ ॥

ਦੋਹਿਰਾ ॥ ਕਰਤਾਰ ਪੁਰੇ ਥੰਮ੍ਹ ਸਾਹਿਬ ਮੈਂ ਗੁਰ ਲਾਯੋ ਦੀਵਾਨ ॥
ਆਇ ਰਬਾਬੀ ਢਿਗ ਥਿਰੇ ਕਰਯੋ ਸ਼ਬਦ ਕੋ ਗਾਨ ॥ ੧ ॥

ਚੌਪਈ ॥ ਜਯੋਂ ਜਯੋਂ ਇਤ ਉਤ ਗੁਰ ਸੁਧ ਹੋਈ ॥ ਤਯੋਂ ਤਯੋਂ ਚਲਯੋ ਆਇ ਸਭ ਕੋਈ ॥ ਅਰਪ [1]ਅਕੋਰਨ ਸੀਸ ਨਿਵਾਵੈਂ ॥ ਦਰਸਨ ਕਰੈਂ [2]ਮੋਦ ਉਪਜਾਵੈਂ ॥ ੨ ॥ ਕ੍ਰਿਪਾ ਦ੍ਰਿਸ਼ਟ ਸੌਂ ਦੇਖਨ ਕਰੈਂ ॥ ਸਭ ਕੀ ਮਨੋ ਕਾਮਨਾ ਪੁਰੈਂ ॥ ਕਿਤਕ ਦੇਰ ਲੌ ਲਗਯੋ ਦਿਵਾਨ ॥ ਪਠਯੋ ਸ਼ਬਦ ਕੋ ਭੋਗ ਸੁਜਾਨ ॥ ੩ ॥ ਇਤਨੇ ਮਹਿੰ ਇਕ ਸਿਖ ਚਲ ਆਯੋ ॥ ਹਾਥ ਜੋਰ ਕਰ ਬਿਨੈ ਸੁਨਾਯੋ ॥ ਸੁਨੀਅਹਿ ਗੁਰੂ ਗਰੀਬ ਨਿਵਾਜ ॥ ਸੰਤ ਧੇਨ ਰੱਛਯਾ ਤੁਮ ਕਾਜ ॥ ੪ ॥ ਇਸ ਥਲ ਤੇ [3]ਕੇਹਰ ਇਕ ਨੇਰੋ ॥ ਮਾਰਤ ਹੈ ਨਿਤ ਜੀਵ ਘਨੇਰੋ ॥ [4]ਮਹਿਖੀ ਗਊ ਸਮੂਹ [5]ਨਿਕੇਤ ॥ ਗਯੋ ਪ੍ਰਾਤ ਮੈਂ ਚਾਰਨ ਹੇਤ ॥ ੫ ॥ [6]ਗੋਧਨ ਬਿਖੈ ਆਨ ਸੋ ਪਰਯੋ ॥ ਮਾਰ ਕਿਤਕ ਕੋ ਘਾਇਲ ਕਰਯੋ ॥ ਮੈ ਤਕ ਸਰਨ ਆਪ ਕੀ ਆਯੋ ॥ ਨ੍ਰਿਭੈ ਕਰੋ ਇਹੁ [7]ਤ੍ਰਾਸ ਮਿਟਾਯੋ ॥ ੬ ॥ ਸੁਨ ਸਤਿਗੁਰ ਤਹਿ ਧੀਰਜ ਦੀਨੋ ॥ ਹੈ ਤਤਕਾਲ ਮੰਗਾਵਨ ਕੀਨੋ ॥ ਕਿਤਕ ਸੂਰ ਲੇ ਸੰਗ ਸਿਧਾਏ ॥ ਤਾਤ ਕਾਲ ਬਨ ਮੈਂ ਚਲ ਆਏ ॥

੧ ਭੇਟਾ। ੨ ਖੁਸ਼ੀ। ੩ ਸ਼ੇਰ। ੪ ਮਝਾਂ। ੫ ਘਰ। ੬ ਗਊਆਂ ਵਿਚ। ੭ ਡਰ।

੭ ॥ ਕਿਨਹੁ ਦਿਖਾਯੋ ਝਾਰਨ ਮਾਹਿ ॥ ਉਤਰ ਗੁਰੂ [1]ਖਗ [2]ਸਿਪਰ ਗਹਾਹਿ ॥ ਸਮੁਖ ਜਾਇ ਸਤਿਗੁਰ ਜਬ ਹੇਰਾ ॥ਭਭਕਯੋ ਭੀਮ ਕੇਹਰ ਤਿਸ ਬੇਰਾ॥ ੮ ॥ ਏਕਹੁ ਬਾਰ ਫਾਂਧ ਕਰ ਆਯੋ ॥ [3]ਤੁੰਡ ਪਸਾਰ ਕਰਨ [4]ਚਪਲਾਯੋ॥ ਸਿਰ ਊਪਰ ਜਬ ਆਵਨ ਲਾਗਾ ॥ ਆਡ ਸਿਪਰ ਕੋ ਰੋਕਸ ਆਗਾ ॥ ੯ ॥ ਜੁਗ ਪਗ ਮੁਖ ਢਾਲੇ ਪਰ ਤੀਨ ॥ ਹਟ ਪੀਛੇ ਤਨ ਊਚੋ ਕੀਨ ॥ ਤਬ ਗੁਰ ਦਹਿਨ ਹਾਥ ਤਰਵਾਰਾ ॥ ਮਾਰ ਪੇਟ ਕੀਨੇ ਦੋ ਧਾਰਾ ॥ ੧੦॥ ਗੁਰ ਕਰ ਤੇ ਮਰ ਸੁਰਗ ਪਧਾਰਾ ॥ ਹੈ ਪਰ ਆਪ ਭਏ ਅਸਵਾਰਾ ॥ ਆਇ [5]ਸਿਵਰ ਮਹਿੰ ਭੋਜਨ ਖਾਯੋ ॥ ਅਸ ਸਤਿਗੁਰ ਸਿੱਖਨ ਸੁਖ ਦਾਯੋ ॥ ੧੧ ॥ ਪੁਰ ਕਰਤਾਰ ਨਿਕਟ ਕੇ ਖਾਨ ॥ ਆਵੈਂ ਪੈਂਦੇ ਸੰਗ ਬਖਾਨ ॥ ਕਸ ਬਿਧ ਜੰਗ ਸੁਧਾਸਰ ਹੋਵਾ ॥ ਕਹਿ ਪੈਂਦਾ ਜੇ ਮੈਂ ਨਹਿੰ ਹੋਵਾ ॥ ੧੨ ॥ ਤੌ ਗੁਰ ਸੰਗ ਜਿ ਸਿੱਖ [6]ਗਵਾਰ ॥ ਕਯਾ ਜਾਨਤ ਇਹੁ ਜੁਧ ਕੀ ਸਾਰ ॥ ਗਨ ਸਰਦਾਰ ਸੁਭਟ ਮੈਂ ਘਾਈ ॥ ਹੋਤ ਨ ਮੋ ਬਿਨ ਫਤੇ ਲਰਾਈ ॥ ੧੩ ॥ ਮੋ ਕੋ ਜਾਨ ਬਡੋ ਬਲਵਾਨ॥ਰਾਖੈਂ ਗੁਰ ਕਰ ਬਹੁ ਸਨਮਾਨ॥ ਫਤੇ ਹਮਹੁ [7]ਭੁਜ ਦੰਡਨ ਬਸੈ॥ ਕੌਨ ਸਕੈ ਅਰਿ ਦੇਖਤ ਨਸੈ॥੧੪॥ ਇਤ ਆਦਿਕ ਬੋਲਤ ਜਹ ਕਹਾਂ ॥ ਵਧਯੋ ਗਰਬ ਪੈਂਦੇ ਉਰ ਮਹਾਂ॥ ਸਤਿਗੁਰ ਜਾਨਯੋ ਭਾ ਮਤ ਹੀਨਾ ॥ [8]ਜਰਹਿ ਬਡਾਈ ਨਹਿੰ ਮਨ ਚੀਨਾ ॥ ੧੫ ॥ ਗ੍ਰਾਮ ਮੀਰ ਛੋਟਾ ਇਕ ਨਾਮ ॥ ਜਹਾਂ ਪਠਾਨਨ ਕੋ ਬਹੁ ਧਾਮ ॥ ਤਹਿ ਤੇ ਆਈ ਤਬਹਿ ਸਗਾਈ ॥ ਕਰਵਾਈ ਗੁਰ ਆਇਸ ਪਾਈ ॥ ੧੬ ॥ ਸਤਿਗੁਰ ਦਰਬ ਦੀਨ ਬਹੁਤੇਰਾ ॥ ਕਰਯੋ ਨਿਕਾਹ ਤਬਹਿ ਬਿਨ ਦੇਰਾ ॥ ਬਸ ਮਾਮੂ ਗ੍ਰਹਿ ਆਨੰਦ ਪਾਇ ॥ ਕਬ ਕਬ ਗੁਰ ਢਿਗ ਕੋ ਚਲ ਆਇ ॥ ੧੭ ॥ ਇਕ ਦਿਨ ਗੁਰ ਸੋਂ

---

੧ ਤਲਵਾਰ । ੨ ਢਾਲ । ੩ ਮੂੰਹ ਨੂੰ । ੪ ਚੰਚਲ । ੫ ਡੇਰੇ ਵਿਚ । ੬ ਮੂਰਖ । ੭ ਬਾਂਹਵਾਂ ਡੰਡੇ ਵਤ । ੮ ਹੰਕਾਰ ਦੀ ਅਗਨੀ ਵਿਚ ਸੜ ਰਿਹਾ ਹੈ ।

ਕਹਿ ਕਰ ਜੋਰ ॥ ਘਰ ਨ ਬਨਯੋ ਮੋਹੇ ਕਿਸ ਠੌਰ ॥ ਭਯੋ ਬਿਆਹ ਅਬ ਚਹੀਅਤ ਸੋਇ ॥ ਬਿਨਾ ਨਿਕੇਤ ਨਹੀਂ ਸੁਖ ਹੋਇ ॥ ੧੮ ॥ ਸ੍ਰੀ ਹਰਿ ਗੋਬਿੰਦ ਸਾਚ ਪਛਾਨਾ ॥ ਪੁਨ ਤਿਹ ਦੀਨਸ ਦਰਬ ਮਹਾਨਾ ॥ ਸਦਨ ਮੀਰ ਛੋਟੇ ਬਨਵਾਏ ॥ ਸੁੰਦਰ ਮੰਦਰ ਕਹਿ ਚਿਨਵਾਏ ॥ ੧੯ ॥ ਪੁਨ ਬੀਬੀ ਕੇ ਹੇਤ [1]ਬਿਭੂਖਨ ॥ ਘਰਵਾਏ ਗਨ ਦੀਨ ਅਦੂਖਨ ॥ ਕਹਯੋ ਪ੍ਰਭੂ ਅਬ ਸਦਨ ਬਸੀਜੇ ॥ ਕਬ ਕਬ ਇਤ ਦਿਸ ਆਵਨ ਕੀਜੇ ॥ ੨੦ ॥ ਇਕ ਦਿਨ ਸਤਿਗੁਰ ਸਭਾ ਸੁਹਾਏ ॥ ਸਿੱਖ ਮਸੰਦ ਸੁਭਟ ਸਮਦਾਏ ॥ ਜਥਾ ਸੁਰਨ ਮਹਿੰ ਇੰਦ੍ਰ ਬਿਰਾਜੈ ॥ [2]ਦੁਤ ਕੋ ਦੇਖ ਸੁ [3]ਧਰਮਾ ਲਾਜੈ ॥ ੨੧ ॥ ਗੁਰੂ ਬਦਨ ਕੋ ਸਕਲ ਬਿਲੋਕੈਂ ॥ ਚਲਨ ਅਪਰ ਦਿਸ ਤੇ [4]ਦ੍ਰਿਗ ਰੋਕੈਂ ॥ ਮੁਸਕਾਵਤ ਸਭ ਕੀ ਦਿਸ ਹੇਰੈ ॥ ਕ੍ਰਿਪਾ [5]ਕਟਾਖਨ ਤੇ ਹਿਤ ਪ੍ਰੇਰੈ ॥ ੨੨ ॥ ਚੰਦ ਬਦਨ ਤੇ [6]ਸੁਧਾ ਸਮਾਨੀ ॥ ਨਿਕਸੀ ਅਸ ਬਿਧ ਕੀ ਤਬ ਬਾਨੀ ॥ ਅਬ ਆਈ ਪਾਵਸ ਰੁਤ ਨੀਕੀ ॥ ਕਹਿ [7]ਸਰਤਾ ਤਟ ਹੁਇ ਰਮਨੀਕੀ ॥ ੨੩ ॥ ਥਲ ਊਚੇ [8]ਕਰਦਮ ਨਹਿੰ ਹੋਇ ॥ ਇਸ ਰੁਤ ਮਹਿੰ ਚਹੀਐ ਥਲ ਸੋਇ ॥ ਸੁ ਇਕ ਸਿਖ ਨੇ ਬਾਕ ਬਖਾਨਾ ॥ ਏਕ ਸਥਾਨ ਭਲੋ ਮੈਂ ਜਾਨਾ ॥੨੪॥ ਊਚੋ ਬਹੁ ਨਿਤ ਪੰਕ ਬਿਹੀਨਾ॥ ਤਰੈ ਬਿਪਾਸਾ ਨੀਰ ਨਵੀਨਾ ॥ ਬਸੈ ਲੋਕ ਥੋਰੇ ਕਰ ਮੇਲਾ ॥ ਗ੍ਰਾਮ ਨਾਮ ਤਿਸ ਕਹਿਤ ਰੁਹੇਲਾ ॥੨੫॥ ਉਚਤ ਆਪ ਕੇ ਕਰੋ ਬਿਨੋਦ ॥ ਅਵਲੋਕੇ ਬਰਖੰਤ ਪ੍ਰਮੋਦ ॥ ਅਪਰ ਸਿੱਖ ਸੁਨ ਕਰ ਤਬ ਕਹਯੋ ॥ ਨਿਸਚੈ ਸ਼ੁਭ ਸਥਾਨ ਸੋ ਲਹਯੋ ॥ ੨੬ ॥ ਸ੍ਰੀ ਹਰ ਗੋਬਿੰਦ ਸੁਨ ਸਭ ਜਾਨਾ ॥ ਗਮਨ ਤਹਾਂ ਕੋ ਮਨ ਮਹਿ ਭਾਨਾ ॥ ਸ੍ਰੀ ਹਰਿ ਗੋਬਿੰਦ

---

੧ ਗਹਿਣੇ। ੨ ਸੋਭਾ। ੩ ਧਰਮ ਰਾਜਾ ਭੀ ਲਜਾਇਮਾਨ ਹੁੰਦਾ ਹੈ। ੪ ਅਖਾਂ ਨੂੰ ਹੋਰ ਪਾਸਿਓਂ ਰੋਕ ਕੇ ਰਖਦੇ ਹਨ। ੫ ਕਿਰਪਾ ਰੂਪ ਅਖਾਂ ਨਾਲ। ੬ ਅੰਮ੍ਰਿਤ ਸਮਾਨ। ੭ ਨਦੀ ਕਿਨਾਰੇ। ੮ ਚਿਕੜ।

ਭਏ ਤਿਆਰ ॥ ਸ੍ਰੀ ਗੁਰਦਿੱਤਾ ਪੂਤ ਪਰਵਾਰ ॥ ੨੭ ॥ ਰਹਿਨ ਦੀਨ ਸਭ ਪੁਰ ਕਰਤਾਰ ॥ ਚਢੇ ਆਪ ਸੰਗ ਫੌਜ ਤਿਆਰ ॥ ਤਿਹ ਛਿਨ ਗੁਰ ਢਿਗ ਪੈਂਦੇ ਖਾਨ ॥ ਆਯੋ ਪਗ ਪਰ ਬੰਦਨ ਠਾਨ ॥ ੨੮ ॥ ਤਿਸ ਕੋ ਬੇਖਤ ਪ੍ਰਭੂ ਬਿਚਾਰਾ ॥ ਇਸ ਮੂਰਖ ਕੇ ਉਰ ਹੰਕਾਰਾ ॥ ਮਮ ਭੁਜ ਬਲ ਸੁ ਬਿਜੈ ਗੁਰ ਲੇਤ ॥ ਸ਼ਤ੍ਰੂਨ ਬ੍ਰਿੰਦ ਹਤੋਂ ਰਣ ਖੇਤ ॥ ੨੯ ॥ ਅਬ ਤਿਹ ਜੰਗ ਪਰੈ ਹੈ ਭਾਰੀ ॥ ਜੇ ਇਹੁ ਸੰਗ ਤਹਿ ਹੋਇ ਹਮਾਰੀ ॥ ਬਹੁਤ ਗਰਬ ਕੋ ਧਰ ਹੈ ਫੇਰੇ ॥ ਗੁਰ ਕੀ ਜੀਤ ਭਈ ਬਲ ਮੇਰੇ ॥ ੩੦ ॥ ਯਾਂਤੇ ਇਸ ਬਿਨ ਅਬ ਕੇ ਲਰੀਅਹਿ ॥ ਬਿਜੈ ਲੇਹਿੰ ਗਨ ਤੁਰਕਨ ਹਰੀਅਹਿ ॥ ਇਮ ਬਿਚਾਰ ਗੁਰ ਬਾਕ ਬਖਾਨਾ ॥ ਪੈਂਦੇ ਖਾਨ ਰਹੋ ਘਰ ਥਾਨਾ ॥ ੩੧ ॥ ਅਬ ਹੂੰ ਤੇਰੋ ਹੋਯੋ ਬਿਆਹਿ ॥ ਬਸੋ ਆਪ ਬੀਵੀ ਕੇ ਪਾਹਿ ॥ ਹਮ ਰਹਿ ਹੈਂ ਅਬ ਤੀਰ ਬਿਪਾਸਾ ॥ ਹੁਇ ਤੁਮ ਕਾਮ ਬੁਲਾਵੈਂ ਪਾਸਾ ॥ ੩੨ ॥ ਸੁਨ ਪੈਂਦੇ ਮਨ ਹਰਖ ਬਢਾਇ॥ ਗਯੋ ਤਬੈ ਬੀਵੀ ਕੇ ਪਾਇ ॥ ਚਲੇ ਗੁਰੂ ਤਬ [1]ਦੰਬ ਬਜਾਇ ॥ ਸਨੇ ਸਨੇ ਨਦ ਪਾਰ ਸਿਧਾਇ ॥ ੩੩ ॥ ਤਟ ਊਚੇ ਪਰ ਜਾਇ ਖੜੇ ਹੈਂ ॥ ਪਿਖ ਥਲ ਮਨ ਭਾਵਤ [2]ਹੁਲਸੇ ਹੈਂ ॥ ਇਕ ਦਿਸ ਬਸੈਂ ਲੋਕ ਕਛੁ ਥੋਰੇ ॥ ਅਪਰ ਥੇਹ ਸੂਨੋ ਚਹੁ ਓਰੇ ॥ ੩੪ ॥ ਪੁਰ ਕੇ ਬਸਨ ਉਚਤ ਲਖ ਥਾਨਾ ॥ ਰਿਦੇ ਮਨੋਰਥ ਏਵ ਉਠਾਨਾ ॥ ਡੇਰਾ ਤਿਸੀ ਥੇਹ ਪਰ ਕੀਨੋ ॥ ਥਿਖਤ ਬਿਪਾਸਾ ਜਲ ਸ਼ੁਭ ਚੀਨੋ ॥ ੩੫ ॥ ਉਤਰਯੋ ਦਲ ਸਭ ਗੁਰ ਕੋ ਆਇ ॥ ਕਹਿ ਕਹਿ ਤੰਬੂ ਦਏ ਲਗਾਇ ॥ ਸੁਧ ਪਾਈ ਬਸ ਜੇ ਨਰ ਗ੍ਰਾਮੂ ॥ ਆਏ ਦਰਸ ਕੀਨ ਅਭਰਾਮੂ ॥ ੩੬ ॥ ਤਹਾਂ ਬਸੈ ਇਕ ਘੇਰੜ ਨਾਮੂ ॥ ਹੁਤੋ ਚੌਧਰੀ ਤਾਸ ਗਰਾਮੂ ॥ ਚੰਦੂ ਕੋ ਥੋ ਕੁੜਮ ਚੰਗੇਰਾ ॥

੧ ਨਗਾਰਾ । ੨ ਪ੍ਰਸੰਨ ।

ਤਿਸ ਜਾਨਯੋ ਘਾਲਯੋ ਗੁਰ ਡੇਰਾ ॥ ੩੭ ॥ ਜਰਯੋ ਨਾਹਿੰ ਆ [1]ਰਾਰ ਮਚਾਈ ॥ ਡੇਰਾ ਕਰੋ ਨ ਇਸ ਥਲ ਭਾਈ ॥ ਸ਼ਾਹ ਸੈਨ ਤੁਮ ਪਾਛੇ ਆਵੈਂ ॥ ਤੁਮ ਸੰਗ ਹਮ ਭੀ ਪਕਰੇ ਜਾਵੈਂ ॥ ੩੮ ॥ ਸਿੱਖਨ ਤਿਸ ਕੋ ਦੀਨ ਹਟਾਇ॥ਜਾਓ ਈਹਾਂ ਨਹਿੰ ਰਾਰ ਮਚਾਇ॥ਨਾਹਿ ਤ ਚੰਦੂ ਸਮ ਸੰਗ ਤੇਰੇ ॥ ਜਾਨ ਲੇਹੁ ਹੋਵੈ ਬਿਨ ਦੇਰੇ ॥ ੩੯ ॥ ਸੰਧਯਾ ਭਈ ਗਯੋ ਬਕ ਬਾਦੀ ॥ ਨਿਸਾ ਬਿਤੀ ਉਠ ਗੁਰ ਅਹਿਲਾਦੀ ॥ ਬਿਧੀ ਚੰਦ ਕੋ ਕਹਯੋ ਬੁਲਾਇ ॥ ਹਮ ਚਾਹੈਂ ਇਤ ਪੁਰੋ ਬਸਾਇ ॥ ੪੦ ॥ ਬਿਧੀ ਚੰਦ ਕਹਿ ਆਛੀ ਗਾਥ ॥ ਰਚੋ ਬਿਲਮ ਬਿਨ ਦੀਨਾ ਨਾਥ ॥ ਕਰਵਾਯੋ ਤਤ ਕਾਲ ਕਰਾਹੁ ॥ ਸੋਧ ਬੇਨਤੀ ਟੱਕ ਲਗਾਹੁ ॥ ੪੧ ॥ ਸੁਨ ਘੇਰੜ ਆਯੋ ਤਬ ਧਾਈ ॥ ਕਿਸੀ ਸਿੱਖ ਕੋ [2]ਗਾਰ ਅਲਾਈ ॥ ਸਿੱਖ ਧਕੇਲਾ ਦੀਨੋ ਜਬੈ ॥ ਗਿਰਾ ਤਟੇ ਰੁੜ੍ਹ ਗਾ ਨਦ ਤਬੈ ॥ ੪੨ ॥ ਸੁਨਯੋਂ ਗੁਰੂ ਕਹਿ ਭਲੀ ਸੁ ਬਾਤ ॥ ਬਲੀ ਦਾਨ ਹੋਯੋ ਬਖਯਾਤ ॥ ਕਿਤਸ ਦਿਵਸ ਮਹਿੰ ਪੁਰੋ ਬਸਾਯੋ ॥ ਪ੍ਰਵਸਨ ਹੇਤ ਕਰਾਹੁ ਕਰਾਯੋ ॥ ੪੩ ॥ ਇਤਨੇ ਮਹਿੰ ਸ੍ਰੀ ਬੁੱਢਾ ਆਇ ॥ ਗੁਰ ਦਰਸਨ ਹਿਤ ਮੋਦ ਬਢਾਇ॥ ਪਿਖ ਗੁਰ ਮਿਲ ਬਹੁ ਆਦਰ ਠਾਨੀ॥ ਬ੍ਰਿਧ ਜੀ ਕੋ ਗੁਰ ਭਨ ਅਸ ਬਾਨੀ ॥ ੪੪ ॥ ਸ੍ਰੀ ਬ੍ਰਿਧ ਜੀ ਪੁਰ ਰਾਖਹੁ ਨਾਮ ॥ ਸੁਨ ਬ੍ਰਿਧ ਭਨਯੋ ਗੁਰੂ ਅਭਰਾਮ ॥ ਹਰਿ ਗੁਬਿੰਦ ਪੁਰ ਨਾਮ ਧਰੀਜੈ ॥ ਬਸਹੁ ਇਹਾਂ ਸਿੱਖਨ ਸੁਖ ਦੀਜੈ ॥ ੪੫ ॥ ਸੁਨ ਸਭਹਨ ਮਨ ਭਯੋ ਹੁਲਾਸ ॥ ਬਟਯੋ ਕਰਾਹੁ ਗੁਰ ਬਸ ਪੁਰ ਖਾਸ ॥ ਸ੍ਰੀ ਬ੍ਰਿਧ ਬਿਦਾ ਭਏ ਗੈ ਧਾਮ ॥ ਰਹਿਨ ਲਗੇ ਸ੍ਰੀ ਗੁਰ ਅਭਿਰਾਮ ॥ ੪੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਹਰਿ ਗੁਬਿੰਦ ਪੁਰ ਬਸਾਵਨ ਪ੍ਰਸੰਗ ਬਰਨਨੰ ਨਾਮ ਅਠ ਬਿੰਸਤ

---

[1] ਝਗੜਾ ।   [2] ਗਾਲੀ ।

ਮੰਦਰਹਿ ॥ ੨੯ ॥

ਦੋਹਿਰਾ ॥ ਸ੍ਰੀ ਗੁਰ ਹਰਿਗੋਬਿੰਦ ਜੀ ਬਸ ਪੁਰ ਹਰਿ ਗੋਬਿੰਦ ॥
ਘੇਰੜ ਮਰਯੋ ਹੰਕਾਰ ਤੇ [1]ਤ੍ਰਸਤ ਭਏ ਨਰ ਬ੍ਰਿੰਦ ॥ ੧ ॥

ਚੌਪਈ ॥ ਰਤਨ ਚੰਦ ਘੇਰੜ ਕੋ [2]ਨੰਦਨ ॥ ਜਬ ਦੇਖਯੋ ਨਿਜ ਪਿਤਾ ਨਿਕੰਦਨ ॥ ਧਰਯੋ ਤ੍ਰਾਸ ਭਾਗਯੋ ਤਿਸ ਕਾਲਾ ॥ ਦੂਰ ਜਾਇ ਰੁਦਨੰਤ ਬਿਸਾਲਾ ॥ ੨ ॥ ਹਾਇ ਪਿਤਾ ਤੂੰ ਦੇ ਗਾਰੀ ॥ ਚੰਦੂ ਸਮ ਨਿਜ ਪ੍ਰਾਨ [3]ਬਿਦਾਰੀ॥ ਅਪਰ ਗ੍ਰਾਮ ਕਿਤ ਗਯੋ ਰਹਾਈ॥ ਨਿਸ ਦਿਨ ਚਿਤਵੈ ਗੁਰ ਬੁਰਿਆਈ ॥ ੩ ॥ ਘੇਰੜ ਮਰਯੋ ਸਕਲ ਤਬ ਜਾਨਾ ॥ ਭਯੋ ਤ੍ਰਾਸ ਗੁਰ ਤੇ ਸਭ ਥਾਨਾ ॥ ਨਿੰਦਾ ਕੋਇ ਨ ਕਰਤ ਉਚਾਰਨ ॥ ਡਰੈਂ ਗ੍ਰਾਮ ਗਨ ਕਰੈਂ ਨ ਮਾਰਨ ॥ ੪ ॥ ਜਿਮੀ ਸੁ ਦਾਰ ਰੁਹੇਲੇ ਕੇਰੇ ॥ ਆਇ ਸਲਾਮੀ ਭੇ ਗੁਰ ਕੇਰੇ ॥ ਕਰੀ ਬਿਨੈ ਪੁਨ ਐਸ ਅਲਾਈ ॥ ਗਾਦੀ ਗੁਰ ਨਾਨਕ ਸੁਖਦਾਈ ॥ ੫ ॥ ਹਮਰੇ ਨਗਰ ਨ ਮਸਜਦ ਅਹੈ ॥ ਹੁਵੈ ਮਿਹਰ ਰਚ ਦੈਹੋ ਚਹੈਂ ॥ ਸੁਨ ਗੁਰ ਬਿਨਤੀ ਬਚਨ ਉਚਾਰਾ ॥ ਘੇਰੜ ਭੂਮ ਲਹੋ ਇਸ ਬਾਰਾ ॥ ੬ ॥ ਤਿਸ ਥਲ ਨਿਜ ਮਸੀਤ ਬਨਵਾਵੋ॥ [4]ਪੰਚ ਸਹੰਸ੍ਰ ਰਜਤ ਪਨ ਪਾਵੋ॥ ਅਸ ਕਹਿ ਦੀਨੋ ਪੰਚ ਹਜਾਰ ॥ ਮਸਜਦ ਬਨੀ ਬਿਲੰਦ ਅਪਾਰ ॥ ੭ ॥ ਅਸ ਉਦਾਰਤਾ ਪਿਖ ਗੁਨ ਖਾਨੀ ॥ ਇਰਦ ਗਿਰਦ ਕੀ ਨਿਵ ਤੁਰਕਾਨੀ ॥ ਜਿਮੀਦਾਰ ਜਹਿ ਕਹਿ ਤੇ ਆਇ ॥ ਅਨਕ [5]ਅਕੋਰਨ ਕੋ ਅਰਪਾਇ ॥ ੮ ॥ ਰਹੈ ਭੀਰ ਸਤਿਗੁਰ ਕੇ [6]ਤੀਰ ॥ ਜੰਗ ਸਮਾਜ ਸੰਚਹਿੰ ਗੁਰ ਧੀਰ ॥ ਉਤ ਘੇਰੜ ਕੀ ਸੁਨਹੁ ਕਹਾਨੀ ॥ ਰਤਨ ਚੰਦ ਤਿਸ ਸੁਤ ਜਿਮ ਠਾਨੀ ॥ ੯ ॥ ਸਭ ਕੁਟੰਬ ਮਿਲ ਸੋਕ ਬਢਾਇ ॥ ਦੇ ਧੀਰਜ ਤਿਹ ਬਾਕ ਅਲਾਇ ॥ ਮੈਂ ਪਿਤ ਕੋ

---

੧ ਡਰੇ। ੨ ਪੁਤ੍ਰ। ੩ ਪ੍ਰਾਨ ਦੂਰ ਹੋ ਗਏ। ੪ ਪੰਜ ਹਜ਼ਾਰ ਰੁਪੈ।
੫ ਭੇਟਾ ੬ ਪਾਸ।

[1]ਪਲਟਾ ਅਬ ਲੈ ਹੌਂ ॥ ਨਾਹਿ ਤ ਨੀਰ ਡੂਬ ਮਰ ਜੈ ਹੌਂ ॥ ੧੦ ॥ ਜਿਮ ਮਮ ਪਿਤਾ ਨਦੀ ਮਹਿ ਗੇਰਾ ॥ ਤਿਮ ਗੁਰ [2]ਗਤ ਕਰ ਹੌਂ ਬਿਨ ਦੇਰਾ ॥ ਨਗਰ ਜਲੰਧਰ ਸੂਬਾ ਭਾਰਾ ॥ ਤਿਹ ਸੰਗ ਮੇਰੋ ਹੈ ਬਹੁ ਪਿਆਰਾ ॥ ੧੧ ॥ ਅਪਰ ਬਾਤ ਆਛੀ ਇਕ ਅਹੈ ॥ ਚੰਦੂ ਕੋ ਨੰਦਨ ਤਿਹ ਰਹੈ ॥ ਪੇਸ਼ ਕਾਰ ਅਰ ਸੂਬੇ ਕੇਰਾ ॥ ਕਰਮ ਚੰਦ ਜੁ ਭਨੇਯਾ ਮੇਰਾ ॥ ੧੨ ॥ ਦੋਨਹੁ ਮਿਲ ਹਮ ਮਸਲਤ ਕਰੈਂ ॥ ਜਯੋਂ ਕਯੋਂ ਕਰ ਗੁਰ ਗਹਿ ਕਰ ਧਰੈਂ ॥ ਇਮ ਕਹਿ ਨਰ ਗਨ ਸੰਗ ਕੀਨੇ ॥ ਚਲਯੋ ਪੰਥ ਮਹਿੰ ਬਿਲਮ ਬਿਹੀਨੇ ॥ ੧੩ ॥ ਜਾਇ ਪ੍ਰਵੇਸ ਜਲੰਧਰ ਭਯੋ ॥ ਕਰਮ ਚੰਦ ਸੋਂ ਮਿਲ ਦੁਖ ਕਹਯੋ ॥ ਸੁਨ ਕਰ ਕਹਯੋ ਤੁਮਾਰ ਹਮਾਰ ॥ ਪਿਤ ਮਾਰੇ ਹੈਂ ਗੁਰ ਨਿਰਧਾਰ ॥ ੧੪ ॥ ਮੁਝ ਤੁਝ ਕੋ ਸਮ ਕਾਰਜ ਅਹੈ ॥ ਪਿਤ ਕੋ ਪਲਟਾ ਦੋਨਹੁ ਲਹੈ ॥ ਤਬ ਹੀ ਜੀਵਨ ਹੁਇ ਸੁਖ ਭਰਯੋ ॥ ਨਾਹਿ ਤ ਸਮੋਂ ਬਿਤਾਵੈਂ ਮਰਯੋ ॥ ੧੫ ॥ ਮੈਂ ਅਗਨੀ ਥੋ ਆਗੇ ਭਾਈ ॥ ਮਿਲਯੋ ਪੌਨ ਸਮ ਤੂੰ ਅਬ ਆਈ ॥ ਮਨਹੁ ਉਡੀਕਤ ਕੋ ਚਲ ਆਯੋ ॥ ਕਰ ਉਦਯੋਗ ਹੋਇ ਮਨ ਭਾਯੋ ॥ ੧੬ ॥ ਪਰ ਮਾਰੈਂ ਗੁਰ ਕੋ ਕਿਸ ਰੀਤ ॥ ਹੈ ਬਡ ਬਲੀ ਨ ਕਿਸ ਤੇ ਭੀਤ ॥ ਰਤਨ ਚੰਦ ਕਹੈ ਸੁਨਹੁ ਉਪਾਉ ॥ ਐਸੇ ਮੈਂ ਆਯੋ ਤਕ ਦਾਊ ॥ ੧੭ ॥ ਸੂਬਾ ਤੁਮਰਾ ਅਬਦਲ ਖਾਨੇ ॥ ਅਹੈ ਮਿਤ੍ਰ ਮੇਰੋ ਤੂੰ ਜਾਨੇਂ ॥ ਅਰ ਤੁਮਰੀ ਭੀ ਮਾਨੈ ਬਾਤ ॥ ਬਾਤ ਅਹੈ ਹਮਰੇ ਬਖਯਾਤ ॥੧੮॥ ਸੁਬਹਿ ਕਚਹਿਰੀ ਲਗੈ ਜਦਾਈ ॥ ਬਨੌਂ ਪੁਕਾਰੂ ਮੈਂ ਤਬ ਜਾਈ ॥ ਤੁਮ ਸਮਝਾਇ [3]ਰਿਸਾਵੋ ਤਾਹਿ ॥ ਚਢੈਂ ਤੁਰਕ ਮਨ ਕ੍ਰੋਧ ਬਢਾਹਿ ॥ ੧੯ ॥ ਫੌਜ ਅਹੈ ਇਕ ਨਿਕਟ ਘਨੇਰੀ ॥ ਚਢਨ ਦੇਰ ਪਕਰਯੋ ਗੁਰ ਹੇਰੀ ॥ ਕਰਮ ਚੰਦ ਕਹਿ ਭਲੀ ਬਤਾਈ ॥ ਸਿੱਧ ਹੁਵੈ ਹਮਰੇ ਮਨ ਭਾਈ ॥

੧ ਬਦਲਾ। ੨ ਨਾਸ। ੩ ਕਰੋਧਵਾਨ।

੨੦ ॥ ਅਸ ਮਸਲਤ ਕਰ ਨਿਸਾ ਬਿਤਾਈ ॥ਉਠੇ ਪ੍ਰਾਤ ਭੇ ਤਿਆਰ ਤਦਾਈ ॥ ਲਗੀ ਕਚੇਹਰੀ ਵੇਂਦੂ ਨੰਦਨ ॥ ਗਾ ਸੂਬੇ ਢਿਗ ਕੀਨੀ ਬੰਦਨ ॥ ੨੧ ॥ ਪੁਨ ਘੇਰੜ ਸੁਤ ਕੀਨ ਪੁਕਾਰਾ ॥ ਨਾਹੱਕ ਮੇਰੋ ਪਿਤ ਗੁਰ ਮਾਰਾ ॥ ਪੁਨ ਹਮਰੀ ਛੀਨੀ ਸਭ ਧਰਨੀ ॥ ਬਿਨਾ ਤ੍ਰਾਸ ਕੀਨੀ ਅਸ ਕਰਨੀ ॥ ੨੨ ॥ ਅਬਦੁਲ ਖਾਂ ਸੁਨ ਪਾਸ ਹਕਾਰਾ ॥ ਕਹੁ ਨਿਰਨੈ ਕਰ ਕਿਉਂ ਕਰ ਮਾਰਾ ॥ ਕਰਮ ਚੰਦ ਪੁਨ ਸਕਲ ਸੁਨਾਈ ॥ ਸੋ ਨਹਿੰ ਡਰ ਕਰਤ ਮਨ ਭਾਈ ॥ ੨੩ ॥ ਜੇਠ ਬਿਖੇ ਏਤੋ ਉਤਪਾਤ ॥ ਜਿਸ ਤੇ ਭਯੋ ਨਰਨ ਗਨ ਘਾਤ ॥ ਲੇ ਕਰ ਬਾਜ ਸ਼ਾਹ ਕੋ ਆਵਾ ॥ ਸਦਨ ਸੁਧਾਸਰ ਤੇ ਨਿਕਸਾਵਾ ॥ ੨੪ ॥ ਗ੍ਰਾਮ ਰੁਹੇਲਾ ਤਹਿੰ ਸਭ ਧਰਨੀ ॥ ਹੁਤੀ ਇਨਹੁ ਕੀ ਦਫਤਰ ਬਰਨੀ ॥ ਛੀਨ ਲੀਨ [1]ਗੜ੍ਹ ਕਰਹਿ ਉਸਾਰਨ ॥ਘੇਰੜ ਗਯੋ [2]ਬਰਜਥੇ ਕਾਰਨ ॥ ੨੫ ॥ ਪਕਰ ਮਾਰ [3]ਸਰਤਾ ਮਹਿੰ ਡਾਰਾ ॥ ਸ਼ਾਹੁ ਜਹਾਂ ਕੋ ਤ੍ਰਾਸ ਨ ਧਾਰਾ ॥ ਪੁਨ ਤੁਮਰੋ ਕੁਛ ਡਰ ਨਹਿੰ ਧਰਯੋ ॥ ਮਾਰ ਦੀਨ ਮਮ ਭਾਵਤ ਕਰਯੋ ॥ ੨੬ ॥ ਤੁਮ ਸੋਂ ਬਿਗਰੈ ਗੋ ਇਕ ਦਯੋਸ ॥ ਚੜ੍ਹਹੁ ਕਰਹੁ ਅਰਿ ਕੋ ਉਦਮਯੋਸ ॥ ਦੁਸ਼ਮਨ ਪਾਤਸ਼ਾਹਿ ਕੋ ਭਾਰੋ ॥ ਹੁਵੈ ਪ੍ਰਸੰਨ ਸੁਨੈ ਜਬ ਮਾਰੋ ॥ ੨੭ ॥ ਜੇ ਨਹਿੰ ਚਢੋ ਬਾਪ ਦਿਹੁ ਟਾਰ ॥ ਇਸ ਮਹਿੰ ਔਗਨ ਅਨਕ ਪ੍ਰਕਾਰ ॥ਫੌਜ ਜਮਾਂ ਕਰ ਲੇਹਿ ਲਰਾਈ ॥ ਗਢ ਪਾਹੇ ਕਰ ਹੈ ਤਕਰਾਈ ॥ ੨੮ ॥ ਅਲਪ ਸੰਗ ਦਲ ਪੁਨ ਹੋਇ ਭਾਰੋ ॥ ਅਲਪ ਸੰਗ ਦਲ ਪੁਨ ਹੋਇ ਭਾਰੋ ॥ ਅਪਰੂ ਸਮਾਜ [4]ਸੰਚ ਲੇ ਸਾਰੋ ॥ ਆਗੈ ਮਾਰਯੋ ਮੁਗਲਸ ਖਾਨ ॥ ਔਚਕ ਚਲਹੁ ਗਹੋ ਜੁਤ ਪ੍ਰਾਨ ॥ ੨੯ ॥ ਲ਼ਰਹਿ ਅਗਾਰੀ ਤੌ ਦਿਹੁ ਮਾਰ ॥ਹਜ਼ਰਤ ਹੋਇ ਪ੍ਰਸੰਨ ਉਦਾਰ ॥ ਛੀਨਹੁ ਬਾਜ ਆਪ ਲੇ ਚਲੋ ॥ਪਾਤਸ਼ਾਹ ਸੋਂ ਹਜ਼ਰਤ ਮਿਲੋ ॥ ੩੦ ॥ ਪਾਉ ਮਰਤਬੇ ਮਨ ਕੇ ਭਾਇ ॥ ਅਸ ਬਿਧ

੧ ਕਿਲਾ। ੨ ਰੋਕਣੇ ਲਈ। ੩ ਨਦੀ ਵਿਚ। ੪ ਇਕਠੀ।

ਬਾਤਹਿੰ ਬਹੁਤ ਸੁਨਾਇ ॥ ਅਬਦੁਲ ਖਾਨ ਕਾਨ ਸਭ ਸੁਨ ਕੈ ॥
ਹਾਨ ਲਾਭ ਨੀਕੇ ਮਨ ਗੁਨ ਕੈ ॥ ੩੧ ॥ ਨਿਸਚੈ ਕੀਨ ਗੁਰੂ ਕੋ
ਗਹੌਂ ॥ ਹਜ਼ਰਤ ਕੀ ਪ੍ਰਸੰਨਤਾ ਲਹੌਂ ॥ ਅਰ ਮਮ ਸਖਾ ਕਾਜ ਇਹ
ਆਯੋ ॥ ਕਰੌਂ ਭਲੇ ਚਲ ਕੈ ਮਨ ਭਾਯੋ ॥ ੩੨ ॥ ਲੇ ਕਰ ਬਾਜ
ਮਿਲੌਂ ਅਬ ਸਾਹੂ ॥ [1]ਔਚਕ ਫਤੇ ਆਈ ਮਮ ਪਾਹੂ ॥ ਨਿਜ ਸਮੀਪ
ਕੇ ਬੂਝਨ ਕਰੇ ॥ ਸਭਨ ਕਹਯੋ ਅਬ ਕਯਾ ਢਿਰ ਕਰੇ ॥ ੩੩ ॥
ਦਈ ਖੁਦਾਇ ਤੋਹਿ ਬਡਿਆਈ ॥ ਅਬ ਔਚਕ ਬਿਧ ਆਨ
ਬਨਾਈ ॥ ਸੁਨ ਮਸਲਤ ਕੋ ਨਿਜ ਸਾਬੀਨ ॥ ਤਬ [2]ਦੁੰਦਭ
ਬਜਵਾਵਨ ਕੀਨ ॥ ੩੪ ॥ ਸੈਨਾਪਤ ਸਭ ਨਿਕਟ ਹਕਾਰੇ ॥
ਸਨਮਾਨਤ ਮ੍ਰਿਦ ਬਾਕ ਉਚਾਰੇ ॥ ਸ਼ਸਤ੍ਰ ਬਸਤ੍ਰ ਬਖਸ਼ੇ ਸਮਦਾਇ ॥
ਚਢੋ ਸਕਲ ਹੀ ਬਿਲਸ ਬਿਹਾਇ ॥ ੩੫ ॥ [3]ਤਰਕਸ ਤੋਮਰ ਧਨਖ
ਸੰਭਾਰੇ ॥ ਤੁਪਕ ਤਮਾਚੇ ਖੜਗ ਸੁ ਭਾਰੇ ॥ ਗੁਲਕਾ ਗਨ ਬਰੂਦ
ਮਨ ਭਾਈ ॥ ਲੇ ਲੇ ਸੁਭਟ ਤਯਾਰ ਸਮਦਾਈ ॥ ੩੬ ॥ ਅਬਦਲ
ਖਾਨ ਅਧਕ ਉਤਸ਼ਾਹੂ ॥ ਪਿਖ ਸੈਨਾਂ ਉਰ ਜੰਗ ਉਮਾਹੂ ॥ ਦਲ
ਜੁਤ ਕਜਾ ਗੁਰ ਹਮਰੇ ਆਗੇ ॥ ਗਹੈਂ ਕਿ ਮਾਰਹਿੰ ਜੇ ਨਹਿੰ ਭਾਗੇ ॥
੩੭ ॥ ਨਿਕਸਯੋ ਵਹਿਰ ਬੰਬ ਬਜਵਾਇ ॥ ਚਢੀ ਬਾਹਿਨੀ ਹੁਇ
ਸਮਦਾਇ ॥ ਮਾਰ ਬਕਾਰਾ ਕਰਤੇ ਗਏ ॥ ਗ੍ਰਾਮ ਰੁਹੇਲੇ ਢਿਗ
ਪਹੁਚਏ ॥ ੩੮ ॥ ਲਰਨ ਜੰਗ ਕੋ ਬਯੋਂਤ ਬਿਚਾਰ ॥ [4]ਪ੍ਰਿਥਕ
ਪ੍ਰਿਥਕ [5]ਦਲ ਭਾਗ ਸੁਧਾਰ ॥ ਜਥੇਦਾਰ ਇਕ ਬੈਰਮ ਖਾਨ ॥ ਇਕ
ਹਜ਼ਾਰ ਸੰਗ ਦਯੋ ਜੁਧਾਨ ॥੩੯॥ ਦੁਤਿਯ ਮਹੰਮਦ ਖਾਨ ਉਦਾਰਾ॥
ਦੀਨੋ ਸੂਰ ਸੁ ਏਕ ਹਜਾਰਾ ॥ ਤ੍ਰਿਤਿਯ ਖ਼ਾਨ ਬਲਵੰਡ ਪ੍ਰਚੰਡ ॥
ਇਕ ਹਜ਼ਾਰ ਦੀਨੋ ਬਲਵੰਡ ॥ ੪੦ ॥ ਚੌਥੋ ਅਲੀ ਬਖਸ਼ ਬਡ
ਬੀਰ ॥ ਦੀਨ ਸਿਪਾਹ ਮਹੱਸ੍ਰ ਸੁ ਧੀਰ ॥ ਪੰਚਮ ਬਖਸ਼ ਇਮਾਮ

੧ ਨਗਾਰੇ। ੨ ਅਚਾਨਕ। ੩ ਭਤਾ। ੪ ਵਖਰੇ ਵਖਰੇ। ੫ ਫੌਜ।

ਮਹਾਨ ॥ ਦਸ ਸ਼ਤ ਦੀਨ ਸਿਪਾਹ ਸੁਜਾਨ ॥ ੪੧ ॥ ਅਬਦੁਲ ਖਾਂ ਕੇ ਨੰਦਨ ਦੋਇ ॥ ਆਯੁਧ ਬਿਦਯਾ ਮਹਿਂ ਬਡ ਜੋਇ ॥ ਨਬੀ ਬਖ਼ਸ਼ ਜੇਠਾ ਸੁਤ ਜਾਨੋ ॥ ਦੁਤਿਯ ਕਰੀਮ ਬਖਸ਼ ਪਹਿਚਾਨੋ ॥ ੪੨ ॥ ਚਾਰ ਸਹੱਸ੍ਰ ਦੁਹਨ ਕੌ ਦੀਨ ॥ ਖਸ਼ਟ ਸਹੱਸ੍ਰ ਸੂਬੇ ਢਿਗ ਕੀਨ ॥ ਇਮ ਸੁਭਟਨ ਕੋ ਕਰਯੋ ਵਿਭਾਗ ॥ ਹਿਤ ਸੰਗ੍ਰਾਮ ਧਾਰ ਅਨਰਾਗ ॥੪੩॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਅਬਦੁਲ ਖਾਨ ਸੂਬਾ ਸ੍ਰੀ ਗੁਰੂ ਪੈ ਚਢਨ ਪ੍ਰਸੰਗ ਬਰਨਨੰ ਨਾਮ ਉਨੱਤੀਸਮੋਂ ਮੰਦਰਹਿ ॥ ੨੯ ॥

ਦੋਹਿਰਾ ॥ ਇਤ ਸਤਿਗੁਰ ਢਿਗ ਸੁੱਧ ਭਈ ਚਢਿਓ ਅਬਦੁਲ ਖਾਨ॥
ਦਲ ਸਹੰਸ ਪੰਦ੍ਰਾਂ ਲੀਏ ਟੋਲੇ ਬੰਧ ਮਹਾਨ ॥ ੧ ॥

ਚੌਪਈ ॥ ਸੁਨ ਸਤਿਗੁਰ ਮਨ ਹਰਖਤ ਭਯੋ ॥ ਤਾਤਕਾਲ ਦੁੰਦਭ ਬਜਵਯੋ ॥ ਉਤ ਮਾਝੇ ਦੁਆਬੇ ਮਲਵਈ ॥ ਸੁਨ ਜੁੱਧ ਆਇ ਗੁਰੂ ਢਿਗ ਸਈ ॥ ੨ ॥ [1]ਸਨਧ ਬੱਧ ਲਰਬੇ ਹਿਤ ਆਇ ॥ ਸ਼ਤਿਗੁਰ ਪਗ ਪਰ ਸੀਸ ਨਿਵਾਇ ॥ ਪਿਖ ਸਤਿਗੁਰ ਭੇ ਅਧਕ ਪ੍ਰਸੰਨ ॥ ਕਹਿਤ ਭਏ ਸਿੱਖੀ ਹੈ ਧੰਨ ॥ ੩ ॥ ਧਰਮ ਹੇਤ ਕੇ ਜੁਧ ਤੁਮ ਆਇ ॥ ਅਵਨੀ ਰਾਜ ਤੁਮੈਂ ਪ੍ਰਭ ਦਾਇ॥ ਇਤਨੇ ਮਾਹਿਂ ਅਨੀ ਗੁਰ ਕੇਰੀ ॥ ਭੀ ਸਨਧ ਬਧ ਸਤਿਗੁਰ ਹੇਰੀ॥ ੪ ॥ ਜੱਟੂ ਗਹਿ ਤੁਰੰਗ ਤਬ ਆਯੋ॥ ਪਿਖ ਸ੍ਰੀ ਹਰਿ ਗੋਬਿੰਦ ਅਲਾਯੋ॥ ਲੇਹੁ ਸੰਗ ਜੁਗ ਸ਼ਤ ਅਸਵਾਰ ॥ ਖਰੇ ਅਗਾਰੀ ਹੋਹੁ ਸੰਭਾਰ ॥ ੫ ॥ ਪੁਨ ਕਲਿਆਨੇ ਕੀ ਦਿਸ ਹੇਰਾ ॥ ਸੌ ਅਸਵਾਰ ਦੀਨ ਤਿਸ ਬੇਰਾ ॥ ਪੁਨ ਨਾਨੋ ਇਕ [2]ਆਯੁਧ ਧਾਰੀ ॥ ਤੀਨ ਸਹਿਸ ਤਿਸ ਦੀਨ ਸਵਾਰੀ ॥ ੬ ॥ ਬਹੁਰ ਪਿਰਾਗਾ ਚਲ ਕਰ ਆਯੋ ॥ ਸੁਭਟ ਪੰਜ ਸ਼ਤ ਤਿਹ ਸੰਗ ਲਾਯੋ ॥ ਮਥਰਾ ਬਲੀ ਸਮੁਖ ਤਬ ਆਯੋ ॥ ਘੋਰ ਚੜ੍ਹੇ ਸ਼ਤ

੧ ਹਥਿਆਰਾਂ ਦੇ ਸਹਿਤ ਤਿਆਰ ਬਰ ਤਿਆਰ। ੨ ਸ਼ਸ਼ਤ੍ਰ।

ਚਤਰ ਦਿਵਾਯੋ ॥ ੭ ॥ ਗੁਰੂ ਨਿਕਟ ਪੁਨ ਜਗਨਾ ਖਰਯੋ ॥ ਸੂਰ
ਏਕ ਸ਼ਤ ਤਿਹ ਸੰਗ ਕਰਯੋ ॥ ਪਰਸਰਾਮ ਸਕਤੂ ਪੁਨ ਆਏ ॥
ਪਰਸਰਾਮ ਕੋ ਦੋ ਸੈ ਦਾਏ ॥੮॥ ਸਕਤੂ ਮਲਕ ਸੁ ਬਿਧੀਆ ਨੰਦ ॥
ਇਤ ਆਦਕ ਬਹੁ ਸੂਰ ਬਿਲੰਦ ॥ ਗੁਰ ਪੂਰੇ ਰਾਖੇ ਨਿਜ ਸੰਗ ॥
ਕਰਬੇ ਹੇਤ [1]ਰਿਪਨ ਸੋਂ ਜੰਗ ॥ ੯ ॥ ਟੋਲ ਅਸ਼ਟ ਜਿਮ ਤੁਰਕ
ਬਨਾਏ ॥ ਸੁਨ ਕਰ ਅਪਨੇ ਤਬਾ ਚਢਾਏ ॥ ਇਤ ਸਤਿਗੁਰ ਨਿਜ
ਕੀਨ ਤਿਆਰੀ ॥ ਜ਼ਿਆਫਤ ਤੁਰਕਨ ਦੇਤ ਅਗਾਰੀ ॥ ੨੦ ॥
ਸਿਪਰਨ ਕੇ ਬਡ ਹੋਇ ਰਕੇਬ ॥ ਤੀਰਨ ਖਪਰੇ ਮਨਹੁ ਜਲੇਬ ॥
ਤਰਵਾਰਨ [2]ਘੇਵਰ ਸਮ ਜਾਨ ॥ ਤੋਮਰ ਕੇ ਫਲ [3]ਬਰਫੀ ਮਾਨ ॥
੧੧॥ ਅਨਗਨ ਗੁਲਕਾ [4]ਸੱਕਰ ਪਾਰੇ ॥ਜੋਧਾ ਬ੍ਰਿੰਦ ਪਰੋਸਨ ਵਾਰੇ॥
ਦੂਤ ਭੇਜਯੋ ਅਬਦੁਲ ਖਾਨ ॥ ਆਇ ਗੁਰੂ ਕੌ ਬੰਦਨ ਠਾਨ ॥੧੨॥
ਸੂਬੇ ਦਿਸ ਤੇ ਐਸ ਉਚਾਰਾ ॥ ਨਾਹਕ ਘੇਰੜ ਕੋ ਤੁਮ ਮਾਰਾ ॥
ਲੀਨਸ ਪ੍ਰਿਥਮ ਸ਼ਾਹ ਕੋ ਬਾਜ ॥ ਆਇ ਕਰਯੋ ਇਤ ਬਡੋ ਕੁਕਾਜ॥
੧੩ ॥ ਛਿਮੇ ਸਕਲ ਅਪਰਾਧ ਤੁਮਾਰੇ ॥ ਤਜਹੁ ਗ੍ਰਾਮ ਕੇ ਜਾਹੁ
ਪਧਾਰੇ ॥ ਨਾਹਿ ਤ ਮੈਂ ਆਯੋ ਦਲ ਜੋਰ ॥ ਪਕਰੋਂ ਕੇ ਮਾਰੋਂ ਕਰ
ਜੋਰ ॥ ੧੪ ॥ ਸੁਨ ਸ੍ਰੀ ਹਰਿ ਗੋਬਿੰਦ ਰਿਸਾਏ ॥ ਸੰਗ ਦੂਤ ਕੇ ਬਾਕ
ਅਲਾਏ ॥ ਭਾਜਹਿਂ ਗੀਦੀ ਹੋਹਿਂ ਗਵਾਰੀ ॥ ਹਮ ਜੀਤਹਿੰਗੇ ਜੰਗ
ਜੁਝਾਰੀ ॥ ੧੫ ॥ ਸ਼ਾਹ ਜਹਾਂ ਤੁਮਰੇ ਹੈ ਸ਼ਾਹੁ ॥ ਹਮਰੇ ਕਰਤਾ ਪੁਰਖ
ਅਲਾਹੁ ॥ ਗਹਯੋ ਜਾਇ ਕੈ ਮਾਰਯੋ ਜਾਇ ॥ ਜਾਨਯੋ ਜਾਇ ਬਿਲਮ
ਨਹਿਂ ਕਾਇ ॥ ੧੬ ॥ ਚਾਰ ਦਿਵਸ ਬਿਸਰਾਮ ਬਨਾਯੋ ॥ ਜਿਸ ਤੇ
ਘੇਰੜ ਰੌਰਾ ਪਾਯੋ ॥ ਦੀਨ ਗਾਰ ਸਿੱਖ ਦੀਨ ਧਕੇਰਾ ॥ ਕਰਨੀ ਫਲ
ਪਾਯੋ ਬਿਨ ਦੇਰਾ ॥ ੧੭ ॥ ਚਲੇ ਜਾਹੁ ਜੇ ਚਾਹੁ [5]ਜਿਠਾਈ ॥ ਨਾਹਿ

---

੧ ਵੈਰੀਆਂ ਨਾਲ । ੨ ਜ਼ਖਮ ਦੇ ਸਮਾਨ । ੩ ਬ੍ਰਛੇ ਬਰਫੀ ਸਮਾਨ ।
੪ ਗੋਲੀਆਂ ਸ਼ਕਰ ਪਾਰੇ ਵਰਗੀ । ੫ ਵਡਿਆਈ ।

ਤ ਮੁ.ਗਲਸ ਖਾਂ ਢਿਗ ਜਾਈ ॥ ਸੁਨ ਗੁਰ ਬਚਨ ਦੂਤ ਤਬ ਗਯੋ ॥
ਸੂਬੇ ਕੋ ਸਭ ਬਿਧ ਸਮਝਯੋ ॥ ੧੮ ॥ ਸੁਪਨੇ ਭੀ ਜਿਮ ਡਰਤ ਨ
ਸ਼ੇਰ ॥ ਤਿਮ ਹੇਰੇ ਗੁਰ ਬਡੇ ਦਲੇਰ ॥ ਤਿਆਰ ਲਰਨ ਰਨ ਕੋ ਬਨ
ਰਯੋ ॥ ਡਰਤ ਨ ਟਰਤ ਨ ਸਭ ਬਿਧ ਕਯੋ ॥ ੧੯ ॥ ਸੁਨ ਕਰ
[1]ਕੋਪਯੋ ਅਬਦੁਲ ਖਾਨ ॥ ਜੰਗ ਕਰਨ ਕੌ ਭਾ ਸਵਧਾਨ ॥ ਚਲਯੋ
ਸਮੁਖ ਧੌਸੇ ਧੁੰਕਾਰੇ ॥ [2]ਸ਼ਲਕ ਤੁਫੰਗਨ ਚਲੀ ਅਪਾਰੇ ॥ ੨੦ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਜੀ ਮਹਾਂ ਧੀਰ ਬਰਬੀਰ ॥
ਭਏ ਅਰੂਢਨ ਤੁਰੰਗ ਪਰ ਲਸ਼ਕਰ ਪਿਖਯੋ ਸਧੀਰ ॥ ੨੧ ॥

ਚੌਪਈ ॥ ਟੋਲ ਅਸਟ ਨਿਜ ਬੰਧਨ ਕਰੇ ॥ ਹਨੀ ਚੋਬ ਧੌਂਸੇ
ਪਰ ਚਰੇ ॥ ਰਿਪ ਟੋਰਨ ਕੇ ਆਗੇ ਟੋਲੇ ॥ ਕੀਨੇ ਹਰਿ ਗੋਬਿੰਦ ਕਰ
ਏਲੇ ॥ ੨੨ ॥ ਤੁਰਕਨ ਪਰ ਗੁਰ ਐਸੇ ਆਵੈਂ ॥ ਦੈਂਤਨ ਪਰ ਜਸ
ਵਿਸ਼ਨੂ ਜਾਵੈਂ ॥ ਧਨਖ ਕਠੋਰ ਹਾਥ ਮਹਿ ਧਾਰਾ ॥ [3]ਚੰਦ੍ਰਹਾਸ ਖੰਡਾ
ਗਰ ਪਾਰਾ ॥ ੨੩ ॥ ਬਹੁ [4]ਨਿਖੰਗ ਸੰਗਹਿ ਉਚਵਾਏ ॥ ਬਾਗ
ਉਠਾਇ ਸ਼ਤ੍ਰ ਦਿਸ ਜਾਇ ॥ ਜੱਟੂ ਆਗੇ ਭਯੋ ਨਿਸੰਗ ॥ [5]ਤੁਪਕ
ਪ੍ਰਹਾਰਤ ਛੇਰਯੋ ਜੰਗ ॥ ੨੪ ॥

ਪਾਧੜੀ ਛੰਦ ॥ ਬਹੁ ਵਧਯੋ ਅਯੋ ਜੱਟੂ ਸੁ ਬੀਰ ॥ ਤਿਹ
ਦੇਖ ਮੁਹੰਮਦ ਖਾਨ ਧੀਰ ॥ ਲੈ ਸੈਨ ਸਹੰਸਰੇ ਅਗ੍ਰ ਚਾਲ ॥
ਤਿਆਗੰਤ ਤੁਪਕ ਨਾਦਤ ਕਰਾਲ ॥ ੨੫ ॥ ਲਗ ਗਿਰਤ ਸੁਭਟ
ਦੁਹ ਦਿਸ ਗਿਰੰਤ ॥ ਕਰ ਮਾਰ ਮਾਰ ਊਪਰ ਪਰੰਤ ॥ ਕੁਛ ਢਰਯੋ
ਭਾਨ ਤਬ ਦਯੋਸ ਮੱਧ ॥ ਭਿਰ ਪਰੇ ਸੂਰ ਚਹਿੰ ਜੀਤ ਜੁੱਧ ॥ ੨੬ ॥
ਕੜਕੰਤ ਦੀਹ ਛੁਟਕੰਤ [6]ਜ੍ਵਾਲ ॥ [7]ਕਸਯੰਤ ਬਹੁਰ ਬਾਰੂਦ ਡਾਲ ॥
ਧਰਯੰਤ [8]ਸ਼ਿਸ਼ਤ ਤੋਰਾ ਸੁ ਛੇਰ ॥ ਧੁਖਯੰਤ ਪਲੀਤਾ ਠੌਰ ਠੌਰ ॥

---

੧ ਕਰੋਧਵਾਨ ਹੋਇਆ। ੨ ਬੰਦੂਕਾਂ ਛਾਂ ਛਾਂ ਕਰਕੇ। ੩ ਤਲਵਾਰ ਜਾਂ ਖੰਡਾ ਚੌੜਾ ਤਿਖੀ ਧਾਰ ਨਾਲ। ੪ ਭਥਾ। ੫ ਬੰਦੂਕ ਨਾਲ ਗੋਲੀਆਂ ਮਾਰਦਾ ਹੈ। ੬ ਅਗਨੀ ਸੁਟਣ ਵਾਲੀ (ਬੰਦੂਕ)। ੭ ਭਰਦੇ ਹਨ। ੮ ਅਖਾਂ ਨਾਲ ਨਿਸ਼ਾਨੇ ਨੂੰ ਬੰਨ ਕਰਕੇ।

੨੭ ॥ ਬਡ ਉਠਯੋ ਧੂਮ ਮਿਲ ਗਗਨ ਛਾਇ ॥ [1]ਰਜ ਚਢੀ ਉਰਧ [2]ਰਵਿ ਨਹਿੰ ਦਿਸਾਇ ॥ ਭਟ ਭਿਰੇ ਭੇਰ ਲਲਕਾਰ ਬੋਲ ॥ ਇਤ ਉਤ ਧਵਾਇ ਫਿਰ ਕਰਤ ਰੋਲ ॥ ੨੮ ॥ ਮਿਲ ਗਏ ਸੂਰ ਇਮ ਆਪ ਮਾਹਿੰ॥ ਦ੍ਵੈ ਨਦੀ ਬਹਿਤ ਇਕ ਥਾਨ ਜਾਹਿੰ ॥ ਅਸ ਮਿਲੇ ਟੋਲ ਇਮ ਅਸ਼ਟ ਆਇ ॥ ਖੈਂਚੀ ਕ੍ਰਿਪਾਨ ਬਹੁ ਸੂਰ ਘਾਇ ॥੨੯॥ ਗੁਰ ਬੀਰ ਏਕ ਦਸ ਸ਼ਤ੍ਰ ਸੰਗ ॥ਜਸ [3]ਮਿਰਗ ਡਾਰ ਕੇਹਰ ਨਿਸੰਗ॥ ਕਈ ਕਟੇ ਬੀਰ ਕਹਿੰ ਹੈ ਗਿਰੰਤ॥ਕਹਿੰ ਮਾਰ ਮਾਰ ਸੂਰੇਫਿਰੰਤ॥੩੦॥ ਦੋਹਿਰਾ ॥ ਬਜੇ ਜੁਝਾਊ ਬਹੁਤ ਹੀ ਜੁੱਟੇ ਸੁਭਟ ਸੁ ਕਟਕ ॥ ਕਟ ਕਟ ਝਟ ਪਟ ਬਿਕਟ ਜੇ ਸਟ ਪਟ ਕ੍ਰੈ ਨਾ ਕਟਕ ॥ ੩੧ ॥

ਰਸਾਵਲ ਛੰਦ ॥ ਚਲੇ ਤੀਰ ਗੋਰੀ ॥ ਮਨੋ ਖੇਲ ਹੋਰੀ ॥ ਸਟਾ ਸੱਟ [4]ਸੇਲੇ ॥ ਮਨੋ [5]ਮੁਸ਼ਟ ਮੇਲੇ ॥ ੩੨ ॥ ਸਮੂਹੈਂ ਤੁਫੰਗਾ ॥ ਕਰੇਂ [6]ਘਾਉ ਅੰਗਾ॥ ਲਗੀ ਪੀਚਕਾਰੀ ॥ ਖਿਰਯੋ ਰੰਗ ਭਾਰੀ ॥੩੩॥ ਸੁ ਮਾਰੰ ਅਲਾਵੈਂ ॥ ਮਨੋ ਗੀਤ ਗਾਵੈਂ ॥ ਪਰੈਂ ਧਾਇ ਧਾਈ ॥ ਕ੍ਰਿਪਾਨੈਂ ਚਲਾਈ ॥ ੩੪ ॥ ਕਟੈਂ ਅੰਗ ਗੇਰੈਂ ॥ ਸੁਲੋਥੈਂ ਘਨੇਰੈਂ ॥ ਨਹੀਂ ਪਾਇ ਪਾਛੈ ॥ ਭਿਰੇ ਸੂਰ ਆਛੈ ॥ ੩੫ ॥ ਤਛਾ ਮੁੱਛ ਹੋਏ ॥ ਬਤੀ ਨੀਂਦ ਸੋਏ ॥ ਕਟੀ [7]ਜੰਘ ਕਾਹੂ ॥ ਖਰੇ ਜੰਗ ਮਾਹੂ ॥ ੩੬ ॥ ਕਟੇ ਕਾਹੂ ਪਾਸੇ ॥ ਸੁ [8]ਆਂਤ੍ਰੈਂ ਨਿਕਾਸੇ ॥ ਰਿਦਾ ਕਾਹੂ ਛੇਦਾ ॥ ਪਰੇ ਪਾਇ [9]ਖੇਦਾ ॥ ੩੭ ॥ ਕਿਸੂ ਹਾਥ ਕਾਟਾ ॥ ਦਯੋ ਤ੍ਰਾਸ ਡਾਟਾ ॥ ਘਨੀ ਮਾਰ ਮਾਚੀ ॥ [10]ਲਹੂ ਧੂਲ ਰਾਚੀ ॥ ੩੮ ॥

ਦੋਹਿਰਾ॥ਇਕਇਕ ਸਿਖ ਗੁਰ ਸੁਭਟ ਜੇ ਦਸ ਦਸ ਤੁਰਕ [11]ਸੰਘਾਰ॥ ਕੋ ਸ਼ਹੀਦ ਕੋ ਜੀਅਤ ਭਾ ਸਤਿਗੁਰ ਕੋ ਬਲ ਧਾਰ ॥ ੩੯॥

---

੧ ਧੂੜ ਮਿਟੀ ਉਪਰ ਨੂੰ ਉਡੀ। ੨ ਸੂਰਜ। ੩ ਹਰਨ। ੪ ਧਕ ਦਿਤੇ। ੫ ਮੁੱਕਾਂ ਨਾਲ। ੬ ਜ਼ਖਮ। ੭ ਲਤਾਂ। ੮ ਨਾੜੀਆਂ ਆਂਦਰਾਂ। ੯ ਦੁਖੀ। ੧੦ ਲਹੂ ਮਿਟੀ ਨਾਲ ਮਿਲ ਗਈ। ੧੧ ਮਾਰੇ।

ਜੌ ਇਕ ਇਕ ਸੈਨਾ ਪਤੀ ਕਥ ਹੌਂ ਜੰਗ ਬਿਥਾਰ ॥
ਗ੍ਰੰਥ ਬਧਨ ਤੇ ਅਤ ਡਰੋਂ ਸੁਨ ਸ੍ਰੋਤਾ ਨਿਰਧਾਰ ॥ ੪੦ ॥
ਤਾਂਤੇ ਤਨਕ ਬਖਾਨ ਹੌਂ ਗੁਰ ਸੂਬੇ ਕੋ ਜੰਗ ॥
ਅਬਦੁਲ ਖਾਂ ਦੇਖੀ ਜਬੈ ਮਰੀ ਫੌਜ ਸੁਤ ਸੰਗ ॥ ੪੧ ॥
ਪੂਤ੍ਰ ਮਰੇ ਤੇ ਸ਼ੋਕ ਭਾ ਘਬਰਾਯੋ ਤਿਸ ਕਾਲ ॥
ਤਿਸ ਛਿਨ ਕੋ ਪਛਤਾਵਤੋ ਜਬ ਚਢ ਆਇਓ ਤਾਲ॥੪੨॥
ਕਹੈ ਜਾਉਂ ਜੇ ਭਾਗ ਅਬ ਤੌ ਗੁਰ ਤਿਆਗੈਂ ਨਾਹਿ ॥
ਲਰਨਮਰਨਅਬ ਹੈ ਭਲਾ ਅਸ ਬਿਧ [1]ਠਟ ਮਨ ਮਾਹਿ॥੪੩॥
ਬਚੀ ਸੈਨ ਜੋ ਕੁਛ ਕਥੀ ਰਤਨਾ ਕਰਮਾ ਸੰਗ ॥
ਲੇ ਸੂਬਾ ਆਗੇ ਬਢਯੋ ਕਰਨ ਗੁਰੂ ਸੰਗ ਜੰਗ ॥ ੪੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਹਰਿ ਗੁਬਿੰਦ ਪੁਰੇ ਅਬਦੁਲ ਖਾਨ ਸੌਂ ਜੁੱਧ ਪ੍ਰਸੰਗ ਬਰਨਨੰ ਨਾਮ ਤੀਸਮੋਂ ਮੰਦਰਹਿ ॥ ੩੦ ॥

ਦੋਹਿਰਾ ॥ ਸਨਮੁਖ ਭਯੋ ਨਬਾਬ ਜਬ ਪਿਖੇ ਗੁਰੂ ਰਿਸ ਬਾਇ ॥
ਆਉ ਕਹਯੋ ਆਗੈ ਲਰੋ ਤੁਮੈਂ ਉਡੀਕਤ ਆਇ ॥ ੧ ॥

ਚੌਪਈ ॥ ਦੋਨਹੁ ਖਤ੍ਰੀ ਸਹਿਤ ਨਬਾਬ ॥ਚੰਚਲ ਕਰੇ ਤੁਰੰਗ ਸ਼ਿਤਾਬ ॥ ਢੁਕੇ ਨਿਕਟ ਗੁਰ ਚਾਹਿਸ ਮਾਰਾ ॥ [2]ਚਾਪਨ ਮਹਿੰ ਕਰ ਬਾਨ [3]ਸੰਚਾਰਾ ॥ ੨ ॥ [4]ਐਂਚ ਐਂਚ ਤੀਨਹੁ ਬਲ [5]ਪੀਨ ॥ ਸਤਿਗੁਰ ਸਨਮੁਖ ਛੋਰਨ ਕੀਨ ॥ ਸ੍ਰੀ ਹਰਿ ਗੋਬਿੰਦ ਹੈ ਚਪਲਾਵੈਂ ॥ ਇਤ ਉਤ ਫੇਰਤ ਅੰਗ ਦਬਾਵੈਂ ॥ ੩ ॥ ਅਪਨੋ ਧਨਖ ਕਠੋਰ ਸੰਭਾਰਾ ॥ ਖਰ ਖਪਰਾ ਧਰ ਗੁਨ ਸੰਚਾਰਾ ॥ ਤਾਨ ਕਾਨ ਲਗ ਮਾਰਸ ਬਾਨ ॥ ਗਯੋ ਬੇਗ ਜੁਤ ਸਰਪ ਸਮਾਨ ॥ ੪ ॥ ਰਤਨ ਚੰਦ

੧ ਜਾਣ ਲਈ। ੨ ਧਨੁਖ। ੩ ਰਖ ਦਿਤਾ। ੪ ਖਿਚ ਖਿਚ ਕੇ। ੫ ਭਾਰੀ।

ਕੋ ਤਾਕ ਚਲਾਵਾ ॥ ਸੋ ਹਲ ਗਯੋ ਤੁਰੰਗਹਿ ਘਾਵਾ ॥ ਉਛਰਤ ਕੀ ਛਾਤੀ ਬਿਧ ਗਇਓ ॥ ਪਾਛਲ ਦਿਸਾ ਪਾਰ ਸਰ ਭਇਓ ॥ ੫ ॥ ਗਿਰਯੋ ਉਛਲ ,ਅਸ ਹੇਰਤ ਖਰੇ ॥ ਖਾਨ ਬਾਨ ਕੀ ਸਿਫਤੀ ਕਰੇ ॥ ਮੈ ਸਰ ਕੀ ਏਤੀ ਨਹਿੰ ਮਾਰ ॥ ਪਰਯੋ ਪਾਰ ਹੈ ਕੋ ਧਰ ਡਾਰ ॥ ੬ ॥ ਰਤਨ ਚੰਦ ਗਿਰ ਪਰਯੋ ਸੰਭਾਰਾ ॥ ਕਰਮ ਚੰਦ ਤਦ ਭਯੋ ਅਗਾਰਾ॥ ਹਤਯੋ ਤੀਰ ਗੁਰ ਕੇ ਹੈ ਲਾਗਾ॥ ਘਾਵ ਗ੍ਰੀਵ ਮਹਿੰ ਗਿਰਯੋ ਨ ਆਗਾ ॥ ੭ ॥ ਐਂਚ ਗੁਰੂ ਨੇ ਤੀਰ ਨਿਕਾਰਾ ॥ ਹੈ ਛੇਰਯੋ ਜਿਸ ਮੈਂ ਬਲ ਭਾਰਾ ॥ ਪ੍ਰਿਥਮ ਸਮਾਨ ਉਠਯੋ ਕਰ ਛਾਲ ॥ ਜਾਤ [1]ਗ੍ਰੀਵ ਤੇ ਰੁਧਰ ਬਿਸਾਲ ॥ ੮ ॥ ਸਤਿਗੁਰ ਕੇ ਰਿਸ ਉਪਜੀ ਮਹਾ ॥ ਨਿਜ ਵਾਹਿਨ ਕੇ ਸ੍ਰੋਣਤ ਲਹਾ ॥ ਧਨਖ [2]ਸਿਕੰਦ ਧਰਯੋ ਤਿਸ ਕਾਲਾ ॥ ਐਂਚਯੋ ਤੂਰਨ ਖੜਗ ਕਰਾਲਾ ॥ ੯॥ ਦੜ ਚੜਾਇ ਘੋੜਾ ਤਬ ਛੇਰਾ ॥ ਕਰਮ ਚੰਦ ਕੋ ਤਤ ਛਿਨ ਘੇਰਾ ॥ ਦਾਰਨ ਗੁਰ ਸਰੂਪ ਜਬ ਹੇਰਾ ॥ ਜੀਵਨ ਤੇ ਨਿਰਾਸ ਤਿਸ ਬੇਰਾ ॥੧੦॥ ਪ੍ਰੇਰ ਤੁਰੰਗ [3]ਸਿਪਰ ਗਹਿ ਹਾਥ ॥ ਐਂਚਯੋ ਖੜਗ ਕੋਪ ਕੇ ਸਾਥ ॥ ਮਾਰ ਮਾਰ ਐਸੇ ਕਹਿ ਆਯੋ॥ ਗੁਰ ਨੇ ਫਿਰ ਚੌਗਿਰਦ ਦਬਾਯੋ ॥ ੧੧॥ ਰਤਨ ਚੰਦ ਅਰ ਬਲੀ ਨਿਬਾਬ ॥ ਕੀਨਸ ਤਿਨ ਤੇ ਪ੍ਰਥਕ [4]ਸ਼ਿਤਾਬ॥ ਬਲ ਕਰ ਗੁਰ ਨੇ [5]ਖੜਗ ਪ੍ਰਹਾਰਾ ॥ ਕਰੀ ਸਿਪਰ ਆਗੇ ਤਿਸ ਬਾਰਾ ॥੧੨॥ ਜਬਹਿ ਵਾਰ ਤੇ ਅੰਗ ਬਚਾਵਾ ॥ਤਬ ਤੁਰੰਗ ਸਿਰ ਕਾਟ ਗਿਰਾਵਾ॥ ਗਿਰ ਕਰ ਕਰਮ ਚੰਦ ਹੁਇ ਖਰਯੋ॥ ਰਤਨ ਚੰਦ ਢਿਗ ਆਵਨ ਕਰਯੋ ॥ ੧੩ ॥ ਦੋਨਹੁ ਬਿਨ ਹੈ ਤੇ ਹੁਇ ਖਰੇ ॥ ਪਿਖ ਨਬਾਬ ਆਯੋ ਰਿਸ ਧਰੇ ॥ ਤੀਨਹੁ ਤੀਰ ਚਲਾਵਤ ਆਗੇ ॥ ਗੁਰ ਤੁਰੰਗ ਕੈ ਬਹੁਤੇ ਲਾਗੇ ॥ ੧੪ ॥ ਅੰਗ ਅੰਗ ਬੀਧਯੋ ਜਿਸ ਕੇਰਾ ॥ ਰਿਸ ਧਰ

੧ ਗਰਦਨ ਵਿਚੋਂ ਲਹੂ ਬਹੁਤ ਨਿਕਲਿਆ । ੨ ਮੋਢੇ ਤੇ । ੩ ਢਾਲ । ੪ ਸ਼ੀਘਰ । ੫ ਤਲਵਾਰ ਮਾਰੀ ।

ਗੁਰ ਨਿਵਾਬ ਕੋ ਹੇਰਾ ॥ ਖਰ [1]ਖਪਰਾ ਧਨ ਐਂਚ ਚਲਾਯੋ ॥ ਗਯੋ ਬੇਗ ਤੇ ਜਨ ਅਹਿ ਪਾਯੋ ॥ ੧੫ ॥ ਬਿਚਰਤ ਸੂਬੇ ਕੋ ਹੈ ਭਾਰਾ ॥ ਲਗਯੋ ਜਾਇ ਤਿਸ ਭਾਲ ਮਝਾਰਾ ॥ ਦੜ ਅਵਨੀ ਪਰ ਗਿਰਯੋ ਤੁਰੰਗ ॥ ਖਰਯੋ ਨਿਵਾਬ ਸੰਭਾਰਯੋ ਅੰਗ ॥ ੧੬ ॥ ਤਬ ਤੀਨਹੁ ਕੇ ਰਿਸ ਬਹੁ ਛਾਈ ॥ ਚਹਿਤ ਗੁਰੂ ਕੋ ਹੈ ਦਿਹੈਂ ਘਾਈ ॥ ਜੋਰ ਜੋਰ ਤੀਨਹੁ [2]ਸਰ ਮਾਰੇ ॥ ਬੇਧੇ ਅੰਗ ਤੁਰੰਗਮ ਸਾਰੇ ॥੧੭॥ ਤਬ ਤੀਨਹੁ ਤੇ ਛੁਟ ਕਰ ਤੀਰ ॥ ਲਗੇ ਭਾਲ ਹੈ ਕੇ ਬਡ ਪੀਰ ॥ ਗਿਰ ਧਰਨੀ ਪਰ ਸੁਰਗ ਸਿਧਾਰਾ ॥ ਗੁਰ ਤਰ ਰਹਿਓ ਭਾਗ ਜਿਸ ਭਾਰਾ ॥ ੧੮॥ ਸ੍ਰੀ ਹਰਿ ਗੋਵਿੰਦ ਬਡ ਬਲ ਜੋਧਾ ॥ ਪਦ ਕੇ ਭਾਰ ਖਰੋ ਉਰ ਕ੍ਰੋਧਾ ॥ ਬਿਧੀ ਚੰਦ ਆਦਕ ਭਟ ਭਾਰੇ ॥ ਲਰਤ ਤੁਰਕ ਕੁਛ ਅੰਤਰ ਧਾਰੇ ॥ ੧੯ ॥ ਕੁਛਕ [3]ਤਿਮਰ ਜਗ ਪਸਰਨ ਲਾਗਯੋ ॥ ਅਬਯੋ ਸੂਰ ਸੂਰਨ ਰਿਸ ਜਾਗਯੋ ॥ ਉਤ ਨਿਵਾਬ ਜੁਤ ਚਾਹਤ ਸਾਰੇ ॥ ਨਿਸ ਤੇ ਪ੍ਰਥਮ ਲੇਹਿੰ ਗੁਰ ਮਾਰੇ ॥ ੨੦ ॥ ਇਤ ਸਤਿਗੁਰ ਉਰ ਇਹ ਅਭਲਾਸਾ ॥ ਪ੍ਰਿਥਮ ਤਿਮਰ ਤੇ ਰਿਪਨ ਬਿਨਾਸਾ ॥ ਹਤ ਕੇ ਸ਼ਤ੍ਰ ਚਿੰਤ ਕੋ ਖੋਏਂ ॥ ਰੈਨ ਬਿਖੈ ਸੁਖ ਸੋਂ ਪੁਨ ਸੋਏਂ ॥੨੧॥ ਦੋਹਨ ਕੀ ਸੈਨਾ ਉਤ ਲਰੈਂ॥ ਸ਼ਸਤ੍ਰ ਪ੍ਰਹਾਰਤ ਮਾਰਤ ਮਰੈਂ ॥ ਇਤ ਸੈਨਾ ਪਤ ਬਡੇ [4]ਜੁਝਾਰ॥ਮਾਚਯੋ ਜੰਗ ਬਹੁਤ ਬਿਕਰਾਰ॥੨੨॥ ਤਬ ਤੀਨਹੁ ਨੇ ਰਿਦੇ ਬਿਚਾਰੇ ॥ ਮਿਲ ਆਪਸ ਮਹਿੰ ਵਾਕ ਉਚਾਰੇ ॥ ਕਰਨੀ ਬਿਲਮ ਨ ਆਛੀ ਹਮੈ ॥ ਗੁਰ ਇਕ ਹਮ ਤੀਨਹੁ ਇਹੁ ਸਮੈ॥੨੩॥ਕਰੋ ਨੇਰ ਕੋ ਖੜਗ ਪ੍ਰਹਾਰੋ ॥ਗੁਰ ਕੇ ਅੰਗ ਤੁਰਤ ਕਟ ਡਾਰੋ ॥ ਨਾਹਿ ਤ ਘੇਰ ਗਹੋ ਗੁਰ ਜੀਵਤ ॥ ਤਬ ਮੁਰਾਦ ਪੂਰਨ ਤੁਮ ਥੀਵਤ ॥ ੨੪ ॥ ਰਤਨ ਚੰਦ ਤੇ ਸੁਨ ਇਮ ਕਾਨ ॥ ਗਮਨਯੋ ਸੂਬਾ ਬਨ ਸਵਧਾਨ ॥ ਦੋਨਹੁ ਖਤ੍ਰੀ ਲੇ ਨਿਜ

[1] ਤੀਰਾਂ ਦੇ ਮੁਖਯਾਂ। [2] ਸ਼੍ਰੋਮਣੀ ਮੁਖੀ। [3] ਹਨੇਰਾ। [4] ਬਹਾਦਰ।

ਸਾਥ ॥ ਭਏ ਅਗਰ ਗਹਿ ਢਾਲਨ ਹਾਥ ॥ ੨੫ ॥ ਨਿਕਟ ਆਨ ਗੁਰ ਕੋ ਬੰਗਾਰਯੋ ॥ ਤੈਂ ਬਹੁ ਲਸ਼ਕਰ ਤੁਰਕਨ ਮਾਰਯੋ ॥ ਪ੍ਰਿਥਮ ਚੁਰਾਇ ਬਾਜ ਕੋ ਆਨਾ ॥ ਨਹੀਂ ਸ਼ਾਹ ਤੇ ਡਰ ਉਰ ਮਾਨਾ ॥ ੨੬॥ ਅਬ ਭੀ ਨਿਰ ਭੈ ਕਾਰਜ ਕੀਨਾ ॥ ਕਰਯੋ ਜੁੱਧ ਕਛੁ ਬਲ ਨਹਿੰ ਚੀਨਾ ॥ ਘਨੇ ਮਾਰ ਸਰ ਸੁਭਟ ਬਿਦਾਰੇ ॥ ਅਬ ਆਯੋ ਹੈਂ ਅਗ੍ਰ ਹਮਾਰੇ ॥ ੨੭ ॥ ਕਹਿੰ ਖਤ੍ਰੀ ਹਮਰੇ ਪਿਤ ਸਾਰੇ ॥ ਲੈਂ ਸਭ ਕੋ [1]ਪਲਟਾ ਤੁਮ ਮਾਰੇ ॥ ਸੁਨ ਕਰ ਬੋਲੇ ਸਤਿਗੁਰ ਸਾਚੇ ॥ ਅਰੇ ਮੂਢ ਕਿਆ ਕਹੇਂ ਮਤ ਕਾਚੇ ॥ ੨੮ । [2]ਪ੍ਰਥਮ ਮਰੇ ਤਿਨ ਪਲਟਾ ਲੇਤ॥ ਅਬ ਤੁਮ ਮਰ ਜੈ ਹੋ ਰਣ ਖੇਤ ॥ ਕੋ ਪਲਟਾ ਪੁਨ ਲਹੈ ਤੁਮਾਰੇ ॥ ਜਿਮ ਤਿਨ ਮਾਰ ਤਿਮੋਂ ਤੁਮ ਮਾਰੇ ॥ ੨੯ ॥ ਤੁਮ ਤੀਨ_ ਮੈਂ ਏਕਲ ਖਰੋ ॥ ਲਰੋ ਮਰੋ ਅਬ ਦੇਰ ਨ ਕਰੋ ॥ ਅਬ ਇਹ ਜੁੱਧ ਮੂਲ ਉਪਜਾਯੋ ॥ ਸਨੇ ਸਨੇ ਜਗ ਮਹਿੰ ਵਧ ਜਾਯੋ ॥ ੩੦ ॥ ਹਮਰੇ ਸਿੱਖ ਸਦਾ ਬਲ ਸੰਗ ॥ ਤੁਰਕਨ ਸਾਥ ਕਰੈਂ ਬਡ ਜੰਗ ॥ ਛੀਨਹਿ ਰਾਜ ਤੇਜ ਤੁਮ ਸਾਰੇ ॥ ਕਹਾਂ ਬਾਜ ਕੀ ਬਾਤ ਬਿਚਾਰੇ ॥ ੩੧ ॥ ਅਬਦੁੱਲ ਖਾਨ ਦਿਖਾਵਨ ਹੇਤ ॥ ਕਰਮ ਚੰਦ ਹੁਇ ਸਨਮੁਖ ਖੇਤ ॥ ਢਾਲ ਖੜਗ ਦੋਨਹੁ ਕਰ ਧਾਰੇ ॥ ਫਾਂਧ ਚਰਨ ਸੋਂ ਗੁਰ ਲਲਕਾਰੇ ॥੩੨॥ ਬਨ ਸੁਚੇਤ ਅਬ ਮੈਂ ਤੁਝ ਮਾਰੋਂ ॥ ਪਿਤ ਹਤ ਕੋ [3]ਰਿਣ ਸਕਲ ਉਤਾਰੋਂ ॥ ਚੰਦੂ ਕੌ ਸੁਤ ਮੋਕਹੁ ਜਾਨ ॥ ਪਿਤ ਪਲਟੇ ਹਿਤ ਤੁਮ ਕਿਯ ਹਾਨ ॥ ਤੈਸੀ ਬਨੀ ਬਾਤ ਮੁਹਿ ਆਇ ॥ ਐਸੋ ਸਮੋਂ ਨਹੀਂ ਕਬ ਪਾਇ ॥ ਅਸ ਕਹਿ ਅਬ ਉਭਾਰ ਕਰ ਆਯੋ ॥ ਕਰ [4]ਬਾਹਿਨ ਬਲ ਤਬਹਿ ਚਲਾਯੋ॥ ੩੪ ॥ ਸਿਰ ਪਰ ਆਵਤ ਵਾਰ ਨਿਹਾਰਾ ॥ ਸਤਿਗੁਰ ਢਾਲਾ ਤੁਰਤ ਸੰਭਾਰਾ॥ਲਇਓ ਵਾਰ ਤਿਸ ਰੋਕਯੋ ਆਗਾ॥

[1] ਬਦਲਾ। [2] ਪਹਿਲਾਂ ਚੰਦੂ ਮਰਿਆ ਹੈ। [3] ਕਰਜ਼ਾ। [4] ਬਾਂਹਵਾਂ ਦਾ ਬਲ।

ਫੂਲਨ ਲਾਗ ਚਿਨਗ ਗਨ ਜਾਗਾ ॥ ੩੫ ॥ ਪੁਨ ਸਤਿਗੁਰ ਕੁਛ ਫਾਂਧਨ ਕਰਕੇ ॥ [1]ਬਾਮ ਹਾਥ ਤੇ ਬਲ ਸੰਭਰਕੈ ॥ ਦੂਸਰ ਵਾਰ ਪ੍ਰਹਾਰਤ ਜਾਨਾ ॥ ਹਤੀ ਬਦਨ ਪਰ ਸਿਪਰ ਮਹਾਨਾ ॥ ੩੬ ॥ ਗਿਰਯੋ ਧਰਾ ਪਰ ਮੂਰਛਾ ਪਾਈ ॥ ਕੋ ਸਹਿ ਸਕੈ ਬਿਹੈ ਅਗਵਾਈ॥ ਰਤਨ ਚੰਦ ਦਿਢ ਦੂਜੀ ਓਰ ॥ ਖੜਗ ਉਭਾਰ ਆਇ ਕਰ ਜੋਰ ॥ ੩੭ ॥ ਨਟ ਜਿਮ ਫਾਂਧਤ ਆਨ ਚਲਾਯੋ ॥ ਗੁਰ [2]ਟਰ ਬਾਏਂ ਵਾਰ ਬਚਾਯੋ ॥ ਊਪਰ ਕੋ ਉਛਰਤ ਪੁਨ ਆਵਾ ॥ਦੁਤਿਯ ਵਾਰ ਚਹਿ ਚਿਤ ਲਲਚਾਵਾ ॥ ੩੮ ॥ ਤਾਵਰ ਸ਼ੀਘ੍ਰ ਧਾਰ ਗੁਰ ਸਾਚਾ ॥ ਕਾਢ ਕਮਰ ਤੇ ਹਤਸ ਤਮਾਚਾ ॥ ਕਿਸੂ [3]ਵਲਾਇਤ ਤੇ ਸਿਖ ਲਿਆਯੋ ॥ ਬਚੈ ਨ ਕਯੋਂ ਹੂ ਜਿਹ ਨਰ ਖਾਯੋ ॥ ੩੯ ॥ ਰਤਨ ਚੰਦ ਕੇ ਲਾਗਸ ਛਾਤੀ ॥ ਉਛਰਤ ਊਚੋ ਆਵਨ ਪਾਤੀ ॥ ਉਗਲਤ ਸ੍ਰੋਣਤ ਬਦਨ ਪਸਾਰੇ ॥ ਪ੍ਰਾਣ ਗਏ ਨਹਿੰ ਹਾਇ ਉਚਾਰੇ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਜੀ ਘੇਰੜ ਸੁਤ ਹਤਨ ਪ੍ਰਸੰਗ ਬਰਨਨੰ ਨਾਮ ਇਕੱਤੀਸਮੋਂ ਮੰਦਰਹਿ ॥ ੩੧ ॥

ਦੋਹਿਰਾ ॥ ਰਤਨ ਚੰਦ ਜਬ [4]ਹਤ ਭਯੋ ਪਿਖਯੋ ਅਬਦੁਲ ਖਾਨ ॥
ਰਿਸ ਜਾਗੀ ਅਬ ਹਤੋਂ ਗੁਰ ਪਟੇ ਬਾਜਿ ਕੋ ਠਾਨ ॥ ੧ ॥

ਚੌਪਈ ॥ ਫਾਂਧਤ ਲਲਕਾਰਤ ਮੁਖ ਬੋਲਾ ॥ ਖਰੇ ਰਹੋ ਨਹਿੰ ਕੀਜਹਿ [5]ਓਲਾ ॥ ਕਹੇ ਤਾਹਿ ਕੇ ਸਿਪਰ ਜਿ ਹਾਥ ॥ ਪਾਇ [6]ਸਿਕੰਧ ਸੀਘ੍ਰਤਾ ਸਾਥ ॥ ੨ ॥ ਨਾਂਗੇ ਖੜਗ ਗਹੇ ਗੁਰ ਫਿਰੈ ॥ ਖਾਨ ਕਰਤ ਜਿਮ ਗੁਰ ਤਿਮ ਕਰੈ ॥ ਦੋਊ ਚਹਿਤ ਹੈਂ ਵਾਰ ਚਲਾਯੋ ॥ ਜੈ ਹੋਵਨ ਦੋਨਹੁ ਮਨ ਭਾਯੋ ॥ ੩ ॥ ਸੈਨਾ ਦੋਨਹੁ ਕੇ ਮੁਖ ਅਹੈਂ ॥ ਦੋਨਹੁ

---

੧ ਖਬੇ ਹਥ ਦੇ ਬਲ ਤੇ । ੨ ਬਾਏਂ ਪਾਸੇ ਵਾਰ ਨੂੰ ਟਾਲ ਕੇ । ੩ ਬਾਹਰ ਦੂਸੇ ਮੁਲਖ ਤੋਂ । ੪ ਮੋਇਆ ਹੋਇਆ । ੫ ਪੜਦਾ । ੬ ਮੂਵ੍ਹੇ ਤੇ ।

ਦਾਵ ਖੜਗ ਨਿਰਬਹੈਂ ॥ ਓਟ ਸਿਪਰ ਕੀ ਦੋਨਹੁ ਤਿਆਗੀ ॥ ਦੋਨਹੁ ਬੀਰ ਬੀਰ ਰਸ ਪਾਗੀ ॥ ੪ ॥ ਦੋਨਹੁ ਸ਼ਸਤ੍ਰਨ ਬਿਦਤਾ ਕਰਤਾ ॥ ਲਰਨ ਹਟਨ ਕੇ ਦੋਨਹੁ ਭਰਤਾ ॥ ਦੋਨਹੁ ਬੰਕੇ ਬੀਰ ਜੁਝਾਰੇ ॥ ਦੋਨਹੁ ਅਰੇ ਮਰਨ ਕੈ ਮਾਰੇ ॥ ੫ ॥ ਦੋਨਹੁ ਕੇ ਬਹੁ ਭਾ ਉਤਸ਼ਾਹੂ ॥ ਦੋਨਹੁ [1]ਅਰਣ ਬਰਣ [2]ਰਣ ਮਾਹੂ ॥ ਦੋਨਹੁ ਕਰਹਿੰ ਵਾਰ ਕੋ ਨਾਨਾ ॥ ਦੋਨਹੁ ਧਰਹਿੰ ਆਵਨੋ ਜਾਨਾ ॥ ੬ ॥ ਗੁਰ ਕੋ ਰਣ ਲਖ ਸੁਰ ਸਮਦਾਏ ॥ ਉਤਲਾਵਤ ਅਵਲੋਕਨ ਆਏ ॥ ਥਿਰੇ [3]ਗਗਨ ਮਹਿੰ ਹੇਰਤ ਜੋਧਾ ॥ ਦੋਨਹੁ ਬੀਰ ਭਰੇ ਉਰ ਕ੍ਰੋਧਾ ॥ ੭ ॥ ਕਬਹੁ ਖਾਨ ਗੁਰ ਊਪਰ ਆਵੈ ॥ ਕਬਹੁ ਖਾਨ ਪਰ ਸ੍ਰੀ ਗੁਰ ਜਾਵੈ॥ ਕਬ ਗੋ [4]ਮੂਤ੍ਰਾ ਕਾਰ ਫਿਰੰਤੇ ॥ ਬਿਚਰਤ ਉਚਰਤ ਖੜਗ ਉਠੰਤੇ ॥ ੮ ॥ ਅਬਦੁਲ ਖਾਂ ਤਬ ਵਾਰ ਪ੍ਰਹਾਰਾ ॥ ਖੜਗ ਅਗ੍ਰ ਕਰ ਗੁਰੂ ਸਹਾਰਾ ॥ ਬਹੁੜ ਹਟਯੋ ਲਖ [5]ਛੂਛੇ ਵਾਰ ॥ ਸਤਿਗੁਰ ਫਾਂਧਤ ਹਾਥ ਉਭਾਰ ॥ ਊਚੇ ਬੋਲ ਕਰਯੋ ਰਿਪ ਡਾਟਨ ॥ ਤਕਯੋ ਤਰੇ ਕੋ [6]ਜੰਘਨ ਕਾਟਨ ॥ ੯ ॥ ਜਾਨਯੋ ਖਾਨ ਸੁ ਤਰੇ ਪ੍ਰਹਾਰਹਿ ॥ ਵਾਰ ਬਚਾਵਨ ਹਿਤ ਸੰਭਾਰਹਿ ॥ ਤਰੇ ਜੰਗ ਦਿਸ ਜਬ ਬਿਰਮਾਯੋ॥ਕਰ ਬਲ ਕੋ ਗੁਰ ਖੜਗ ਚਲਾਯੋ॥੧੦॥ਤਰੇ ਬਚਾਵਤ ਮੂਰਖ ਰਹਯੋ॥ [7]ਚੰਦ੍ਰਹਾਸ ਗ੍ਰੀਵਾ ਪਰ ਬਹਯੋ॥ ਤਤ ਛਿਨ ਧਰ ਤੇ ਸੀਸ ਉਤਾਰਾ ॥ ਬਹੀ ਸਾਫ ਬਹੁ ਤੀਖਨ ਧਾਰਾ ॥ ੧੧ ॥ [8]ਚਕ ਪਰ ਬਾਸਨ ਕਰ ਜਿਮ ਤਿਆਰੂ ॥ ਤੂਰਨ ਲੇਤ ਕੁਲਾਲ ਉਤਾਰੂ॥ ਸਾਖਾ ਮਨਹੁ ਪਾਕ ਫਲ ਰਹਯੋ ॥ ਗਿਰਯੋ ਸਬੇਗ ਬਾਯੂ ਕੇ ਬਹਯੋ॥ ੧੨ ॥ ਤਿਮ ਸਿਰ ਗਿਰ ਗਾ ਅਬਦੁਲ ਖਾਨ ॥ ਲੋਚਨ ਪਸਰੇ ਰਹੇ ਮਹਾਨ ॥ ਸ੍ਰੀ ਹਰਿ ਗੋਬਿੰਦ

---

੧ ਲਾਲ ਰੰਗ। ੨ ਮੈਦਾਨੇ ਜੰਗ ਵਿਚ। ੩ ਅਕਾਸ਼। ੪ ਗਊ ਦੇ ਮੂਤ੍ਰ ਦੀ ਤਰ੍ਹਾਂ। ੫ ਖ਼ਾਲੀ। ੬ ਲਤਾਂ। ੭ ਸ਼ਸ਼ਤ੍ਰ ਤਲਵਾਰ ਚਮਕਾਇਆ। ੮ ਕੁਲਾਲ ਦੇ ਚਕ ਪਰ ਜਿਸ ਤਰ੍ਹਾਂ ਧਾਗੇ ਨਾਲ ਘੜਾ ਕਟ ਕੇ ਪਾਸੇ ਰਖ ਦਿਤਾ ਜਾਂਦਾ ਹੈ। ਇਸੀ ਤਰ੍ਹਾਂ ਅਬਦੁਲ ਖਾਂ ਦਾ ਸਿਰ ਕਟ ਕੇ ਪਾਸੇ ਕਰ ਦਿਤਾ ਹੈ।

ਸ਼ਤ੍ਰੂ ਬਿਲੋਕਾ ॥ ਪਰਯੋ ਪ੍ਰਿਥੀ ਪਰ ਪ੍ਰਾਨਿਨ ਫੋਕਾ ॥ ੧੩ ॥ ਜੈ ਸਤਿਗੁਰ ਕੀ ਸਦਾ ਅਨੰਦ ॥ ਕਹਯੋ ਜਬੈ ਸ੍ਰੀ ਹਰਿ ਗੋਬਿੰਦ ॥ ਕਰਮ ਚੰਦ ਕੋ ਸੁਧ ਤਬ ਆਈ ॥ ਜਬ ਗੁਰ ਗਿਰਾ ਸ੍ਰਵਨ ਸੁਨ ਪਾਈ ॥ ੧੪ ॥ ਚਿਤਵਤ ਮ੍ਰਿਤ ਨਿਬਾਬ ਮਰ ਗਯੋ ॥ ਕਰਮ ਚੰਦ ਚਿੰਤਾਤੁਰ ਭਯੋ ॥ ਮੈਂ ਢਿਗ ਪਰਯੋ ਆਇ ਸਿਖ ਇਸ ਕੇ ॥ ਹੇਰਹਿੰ ਹਤਹਿੰ ਸ਼ਤ੍ਰੂ ਲਖ ਰਿਸ ਕੇ ॥ ੧੫ ॥ ਅਬ ਇਹੁ ਏਕਲ ਹੈ ਮਮ ਤੀਰ ॥ ਲਰਤ ਰਹਯੋ ਬਹੁ ਸ੍ਰਮਤ ਸਰੀਰ ॥ ਉਠ ਮੈਂ ਹਤੋਂ ਮਹਾਂ ਜਸ ਪਾਊਂ ॥ ਸ਼ਾਹੁ ਸਮੀਪ ਸੁ ਜਾਇ ਸੁਨਾਊਂ ॥ ੧੬ ॥ ਇਮ ਬਿਚਾਰ ਕਰ ਉਠ ਲਲਕਾਰਾ ॥ ਠਾਂਢੋ ਰਹੋ ਚਹੋਂ ਤੁਹਿ ਮਾਰਾ ॥ ਸੁਨ ਕਰ ਕਹਯੋ ਜੀਅਤ ਅਬ ਰਹਯੋ ॥ ਨਿਜ ਸੰਗਨ ਕੇ ਸੰਗ ਨ ਗਹਯੋ ॥ ੧੭ ॥ ਤੋਹਿ ਉਡੀਕਤ ਹੋਇੰ ਅਗਾਰੀ ॥ ਕਿਮ ਬਿਲਮਤ ਨਹਿੰ ਪੀਛੈ ਧਾਰੀ ॥ ਨਿਕਟ ਆਉ ਤਿਨ ਸਾਥ ਮਿਲਾਵੈਂ ॥ ਬਹੁਰ ਇਕਾਕੀ ਜਮ ਪੁਰ ਜਾਵੈਂ ॥ ੧੮ ॥ ਇਮ ਕਹਿਤੇ ਗੁਰ ਊਪਰ ਆਯੋ ॥ ਨਾਂਗੋ [1]ਚੰਦ੍ਰਹਾਸ ਚਮਕਾਯੋ ॥ ਜਿਮ ਦੀਪਕ ਪਰ ਜਾਇ ਪਤੰਗਾ ॥ ਕਰਹਿ ਬਿਨਾਸਨ ਅਪਨੇ ਅੰਗਾ ॥ ੧੯ ॥ ਮੂਰਖ ਜਾਇ ਨੇਰ ਤਬ ਠਾਨਾ ॥ ਸਤਿਗੁਰ ਬੋਲੇ ਬਨ ਸਵਧਾਨਾ ॥ ਕਰ ਲਿਹੁ ਬਾਰ [2]ਪ੍ਰਿਥਮ ਬਲ ਧਰ ਕੈ ॥ ਨਤ ਪਛਤੈਹੈਂ ਪੀਛੈ ਮਰ ਕੈ ॥ ੨੦ ॥ ਸੁਨਤ ਵਾਰ ਕੀਨਸ ਤਬ ਆਏ ॥ ਸਿਰ ਕੋ ਕਿਧੌ [3]ਸਿਕੰਧ ਤਕਾਏ ॥ ਖੜਗ ਚਲਾਵਤ ਗੁਰ ਅਵਲੋਕਾ ॥ ਅਪਨ ਖੜਗ ਪਰ ਤ੍ਰਿਸ ਕੌ ਰੋਕਾ ॥ ੨੧ ॥ [4]ਰਿਸ ਤੇ ਬਲ ਤੇ ਤਿਨਹਿੰ ਪ੍ਰਹਾਰਾ ॥ ਬਜਯੋ ਖੜਗ ਪਰ ਖੜਗ ਕਰਾਰਾ ॥ ਦੋਨਹੁ ਟੂਟ ਧਰਾ ਪਰ ਪਰੇ ॥ ਦੋਨਹੁ ਮੁਸ਼ਟ ਰਹੇ ਕਰ ਧਰੇ ॥ ੨੨ ॥ ਪਿਖ ਸ੍ਰੀ ਹਰਿਗੋਬਿੰਦ ਵਿਚਾਰੇ ॥ ਅਬ [5]ਜਮਧਰ ਸੋਂ ਜੇ ਇਸ ਮਾਰੇ ॥ ਸ਼ਸਤ੍ਰ ਮੌਤ ਤੇ ਦੁਸ਼ਟ ਮਰੇ ਹੈ ॥ ਯਾਂਤੇ ਹਾਥਨ

੧ ਤਲਵਾਰ । ੨ ਪਹਿਲੇ । ੩ ਮੋਢੇ ਤਕ । ੪ ਲਾਲ । ੫ ਕਟਾਰ ।

ਸਾਥ ਹਤੇ ਹੈਂ ॥ ੨੩ ॥ ਏਹ ਭੀ ਖਰਯੋ [1]ਨਿਰਾਯੁਧ ਰਹਯੋ ॥ ਹਤਨ ਸ਼ਸਤ੍ਰ ਨਹਿੰ ਆਛੋ ਲਹਯੋ ॥ ਬਲ ਕਰ ਗਹਯੋ ਬਾਹੁ ਗੁਰ ਤਬੈ ॥ ਜਤਨ ਛੁਟਤ ਹਿਤ ਠਾਨਤ ਸਬੈ ॥ ੨੪ ॥ ਜਿਮ ਗਜ ਸੁੰਡ ਬਿਖੈ ਗਹਿ ਆਵੈ ॥ ਬਹੁਰ ਅੰਗ ਨਿਜ ਸਸਾ ਬਚਾਵੈ ॥ ਜੋਰ ਮਰੋਰ ਤੋਰ ਕਰ ਗਹਯੋ ॥ ਮੋਚਨ ਹਾਥਨ ਕਯੋਂ ਹੂੰ ਨ ਲਹਯੋ ॥ ੨੫ ॥ ਦੁਤਿਯ ਹਾਥ ਤੇ [2]ਓਜ ਦਿਖਾਵਤ ॥ ਸ਼ੇਰ [3]ਅੰਕ ਜਿਮ ਮ੍ਰਿਗ ਉਤਲਾਵਤ ॥ ਤਬ ਸਤਿਗੁਰ ਗਹਿ ਕੈ ਕਰ ਦਾਇ ॥ ਅਲਪ ਭਾਰ ਲਖ ਲੀਨ ਉਠਾਇ ॥ ੨੬ ॥ ਕਰਯੋ ਭ੍ਰਮਾਵਨ ਕੇਤਕ ਫੇਰੇ ॥ [4]ਛਿਤ ਪਛਾਰ ਕਰ ਦੀਨਸ ਗੇਰੇ ॥ ਫੂਟ ਗਯੋ ਸਿਰ ਚਰਨ ਅੰਗ ॥ ਤਨ ਕੀ [5]ਸੰਧ ਛੁਟੀ ਸਰਬੰਗ ॥ ੨੭ ॥ ਇਮ ਬਿਨਾਸ ਗਨ ਸ਼ਤ੍ਰੂ ਕਰਕੈ ॥ ਪੁਨ ਚਹੁ ਦਿਸ ਮਹਿ ਭਲੇ ਨਿਹਰਕੈ ॥ ਰਹਯੋ ਨ ਕੋਈ ਲਰਬੇ ਜੋਗ ॥ ਹੁਤੇ ਜੀਅਤ ਕੁਛ ਭਾਗੇ ਲੋਗ ॥ ੨੮ ॥ ਭਯੋ ਅੰਧੇਰਾ ਦ੍ਰਿਸ਼ਟ ਨ ਪਰੇ ॥ ਜਹਿੰ ਕਹਿੰ ਤੁਰਕ ਤ੍ਰਾਸ ਕੋ ਧਰੈਂ ॥ ਸੂਬਾ ਮਰ੍ਯੋ ਜਾਨ ਸਭ ਲੀਨੋ ॥ ਜੀਅਤ ਸੇਖ ਭਗੇ ਡਰ ਚੀਨੋ ॥ ੨੯॥ ਸਨੇ ਸਨੇ [6]ਕਾਇਰ ਜਬ ਭਾਗੇ ॥ ਬਿਧੀਆ ਦੇਖਤ ਨਹਿ ਰਿਪ ਆਗੇ ॥ ਗੁਰ ਸੁਧ ਹਿਤ ਪਾਛੇ ਕੌ ਮੁਰਯੋ ॥ ਸਨੇ ਸਨੇ ਆਵਤ ਹੈ ਤੁਰਯੋ ॥ ੩੦ ॥ ਇਤਿ ਸਤਿਗੁਰ ਸ੍ਰਮ ਕੋ ਕੁਛ ਮਾਨ ॥ ਬੈਠ ਗਏ ਤਿਸ ਹੀ ਰਣ ਥਾਨ ॥ ਅਵਨਿ ਗਗਨ ਮਹਿ ਤਮ ਬਿਸਥਾਰਾ ॥ ਨਹੀਂ ਨਿਕਟ ਹੀ ਪਰਭ ਨਿਹਾਰਾ ॥ ੩੧ ॥

ਦੋਹਿਰਾ ॥ ਬਿਧੀ ਚੰਦ ਤੇ ਪਰੇ ਸਿਖ ਫਤੇ ਗੁਰੂ ਕੀ ਜਾਨ ॥
[7]ਤਿਮਰ ਬਿਖੈ ਕਰ [8]ਹੇਲ ਕੋ ਮੇਲ ਦੀਓ ਘਮਸਾਨ ॥ ੩੨ ॥

---

੧ ਸ਼ਸਤ੍ਰ ਤੋਂ ਬਿਨਾਂ । ੨ ਬਲ । ੩ ਗੋਦ ਵਿਚ ਜਫੀ ਵਿਚ । ੪ ਧਰਤੀ ਤੇ ਪਛਾੜ ਕਰ । ੫ ਮਿਲਾਉਣੀ ਪ੍ਰਾਣ । ੬ ਬੁਜ਼ ਦਿਲ । ੭ ਹਨੇਰੇ ਵਿਚ । ੮ ਹਲਾ ਕੀਤਾ ।

ਚੌਪਈ ॥ ਇਕ ਦਿਸ ਤੇ ਜਯੋਂ ਬਾਦਰ ਲਾਗੇ ॥ ਤਮ ਮਹਿੰ ਤੁਰਕ ਤ੍ਰਾਸ ਕਰ ਭਾਗੇ ॥ ਜਾਤ ਪਿਛਾਰੀ ਕਾਟਤ ਜਬੈ ॥ ਗੁਰੂ ਦੁਹਾਈ ਬੋਲੇ ਤਬੈ ॥ ੩੩ ॥ ਸੁਨਤ ਸਿੱਖ ਪੀਛੇ ਹਟ ਆਇ ॥ ਨਹਿੰ ਮਾਰਨ ਹਿਤ ਹਾਥ ਉਠਾਇ ॥ ਜਹਿੰ ਸਤਿਗੁਰ ਡੇਰਾ ਨਿਜ ਡਾਰਾ ॥ ਤਜੇ ਦਾਸ ਤਹਿੰ ਰਾਖ ਸੁਧਾਰਾ ॥ ੩੪ ॥ ਤਿਨਹੁ ਬਿਚਾਰ ਕੀਨ ਮਨ ਮਾਹੀਂ ॥ ਤਿਮਰ ਭਯੋ ਗੁਰ ਆਯੋ ਨਾਹੀਂ ॥ ਕੀਨੋ ਤਬ ਐਸੇ ਤਤ ਕਾਲਾ ॥ ਦ੍ਵੈ ਮਸਾਲਚੀ [1]ਜਾਰ ਮਸਾਲਾ ॥ ੩੫ ॥ ਤੂਰਨ ਹੀ ਰਣ ਕੀ ਦਿਸ ਆਏ ॥ ਖੋਜਨ ਲਗੇ ਨਹੀਂ ਗੁਰ ਪਾਏ ॥ ਬਿਧੀ ਚੰਦ ਜੁਗ ਦੇਖ ਮਸਾਲ ॥ ਹੈ ਧਵਾਇ ਆਇਸ ਤਤ ਕਾਲ ॥੩੬॥ ਗੁਰ ਸੁਧ ਬੂਝਤ ਆਪਸ ਮਾਹੀਂ ॥ ਸਕਲ ਕਹਿਤ ਦੇਖੇ ਕਿਤ ਨਾਹੀਂ ॥ ਚਿੰਤਾ ਅਧਕ ਸਭਨ ਕੋ ਹੋਈ ॥ ਖੋਜਨ ਲਗੇ ਖੇਤ ਸਭ ਕੋਈ॥੩੭॥ ਪਰੀ ਖੇਤ ਲੋਥਨ ਮਮਦਾਇ ॥ ਪਸਰਯੋ ਸ੍ਰੋਣਤ ਪਗ ਫਿਸਲਾਇ ॥ ਕਰਤ ਮਸਾਲਨ ਕੋ ਪਰਕਾਸ਼ ॥ ਇਸ ਬਿਧ ਗਏ ਗੁਰੂ ਕੇ ਪਾਸ ॥ ੩੮ ॥ ਸੂਬੇ ਜੁਤ ਖਤ੍ਰੀ ਢਿਗ ਪਰੇ ॥ ਭਏ ਪ੍ਰਫੁਲਤ ਪਾਇਨ ਪਰੇ ॥ ਬਿਧੀ ਚੰਦ ਕਰ ਜੋਰ ਬਖਾਨਾ ॥ ਕਿਮ ਥਿਰ ਰਹੇ ਪ੍ਰਭੂ ਰਣ ਠਾਨਾ॥ ੩੯ ॥ ਦਾਸ ਨ ਪਾਸ ਇਕਾਂਕੀ ਅਹੋ ॥ ਕਹੋ ਪ੍ਰਭੂ ਅਬ ਕਿਆ ਚਿਤ ਚਹੋ ॥ ਸੁਨ ਸ੍ਰੀ ਹਰਿਗੋਵਿੰਦ ਉਚਾਰਾ ॥ ਜੋ ਚਿਤ ਚਹੈਂ ਕਰਨ ਹਮ ਕਾਰਾ॥ ੪੦ ॥ ਸੇ ਭੁਨਸਾਰ ਭਏ ਤੇ ਹੋਇ ॥ ਅਬ ਡੇਰੇ ਗਮਨਹੁ ਸਭ ਕੋਇ ॥ ਕੋ ਸਿਖ ਘਾਇਲ ਹੋ ਰਣ ਬਿਸੇ॥ ਕਰਹੁ ਸੰਭਾਰਨ ਆਨਹੁ ਤਿਸੇ ॥ ੪੧ ॥ ਅਸ ਕਹਿ ਸਤਿਗੁਰ ਇਕ ਹੈ ਲੀਨ ॥ ਭਏ ਅਰੂਢਨ ਪਯਾਨੋ ਕੀਨ ॥ ਨਿਜ ਡੇਰੇ ਕੋ ਚਲ ਕਰ ਆਇ ॥ ਬਿਧੀਏ ਘਾਇਲ ਸਿੱਖ ਉਠਾਇ ॥ ੪੨ ॥ ਸਭ ਰਣ ਖੇਤ ਖੋਜ ਕਰ ਆਛੇ ॥ ਸਨੇ ਸਨੇ ਆਵਤ ਭਾ ਪਾਛੇ ॥ ਆਇ

੧ ਮਸਾਲਾਂ ਬਾਲੀਆਂ ।

[1]ਸਿਵਰ ਮਹਿੰ ਅਨਦ ਬਧਾਇ॥ ਦੁੰਦਭ ਫਤੇ ਕੇਰ ਬਜਵਾਇ ॥
੪੩॥ ਸਭ ਕੀ ਕਰੀ ਸੰਭਾਰਨ ਡੇਰੇ ॥ਖਾਨ ਪਾਨ ਕੋ ਦੀਨ ਘਨੇਰੇ॥
ਭਏ ਨਚਿੰਤ ਸ਼ਤ੍ਰ ਗਨ ਮਾਰੇ॥ਸੁਪਤ ਜਥਾ ਸੁਖ ਭੇ ਤਿਸ ਬਾਰੇ॥੪੪॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਜੀ ਸੂਬੇ ਕੋ ਹਤਨ ਔ ਜੁੱਧ ਜੀਤਨ ਪ੍ਰਸੰਗ ਬਰਨਨੰ ਨਾਮ ਬੱਤੀਸਮੋਂ ਮੰਦਰਹਿ ॥ ੩੨ ॥

ਦੋਹਿਰਾ॥ ਪ੍ਰਾਤ ਕਾਲ ਜਾਗੇ ਗੁਰੂ ਕੀਨੋ ਸੌਚ ਸਨਾਨ ॥
ਲਗੀ ਸਮਾਧ ਅਗਾਧ ਪੁਨ ਦਿਵਸ ਬਢਯੋ ਤਬ ਆਨ॥੧॥

ਚੌਪਈ॥ ਇਤਨੇ ਮਹਿ ਜੋਧਾ ਸਭ ਆਇ ॥ ਹੈ ਮੰਗਾਇ ਗੁਰ ਚਢੇ ਸੁਹਾਇ ॥ ਬਿਧੀ ਚੰਦ ਕੋ ਲੇ ਕਰ ਸੰਗ॥ ਦੇਖੀ ਜਾਇ [2]ਭੂਮਕਾ ਜੰਗ ॥ ੨ ॥ ਤੁਰਕ ਸਹੰਸ੍ਰ ਚਤਰ ਦਸ ਮਰੇ॥ ਕੇਤਕ ਸਿੱਖ ਬੀਚ ਤਿਨ ਪਰੇ॥ ਕਹਿ ਸਤਿਗੁਰ ਨੇ [3]ਗਰਤ ਖਨਾਵਾ ॥ ਅਬਦੁਲ ਖਾਨ ਉਠਾਇ ਪਵਾਵਾ ॥ ੩ ॥ ਪੁਨ ਤਿਸ ਕੇ ਸੁਤ ਖੋਜ ਉਠਾਏ ॥ ਤਿਸੀ ਗਰਤ ਮਹਿੰ ਆਨ ਸੁ ਪਾਏ॥ ਪੁਨ ਪੰਚਹੁ ਸਰਦਾਰ ਅਨਾਇ॥ ਪਾਇ ਗਰਤ ਮਹਿੰ ਸਭ ਦਫਨਾਇ ॥ ੪ ॥ ਊਪਰ ਰਚਯੋ ਦਮਦਮਾ ਤੁੰਗ ॥ ਤਿਮ ਪਰ ਬੈਠੇ ਗੁਰ ਅਰਿ ਭੰਗ॥ ਸਿੱਖਨ ਕੇ ਮਨ ਬਹੁ ਤਬ ਭਾਇ ॥ ਊਚੇ ਜੈ ਜੈ ਕਾਰ ਗਜਾਇ ॥ ੫ ॥ ਬਿਧੀ ਚੰਦ ਕੋ ਹੁਕਮ ਬਖਾਨਾ ॥ ਨਰ ਇਕਠੇ ਕੀਜਹਿ ਇਸ ਥਾਨਾ ॥ ਜੇਤਕ ਅਹੈ ਗ੍ਰਾਮ ਕੇ ਆਨਹੁ ॥ ਸਕਲ ਮਿਹਨਤੀ ਸਾਥ ਬਖਾਨਹੁ॥ ੬ ॥ ਸੈਨਾ ਕੇ ਨਰ ਇਕਠੇ ਹੋਏ॥ ਕਰਹੁ ਕਾਮ ਮਿਲਕੈ ਸਭ ਕੋਏ ॥ ਮਰੇ ਮ੍ਰਿਤਕ ਜੇਤਕ ਦਰਸਾਹੀ ॥ ਡਾਰਹੁ ਸਕਲ ਬਿਪਾਸਾ ਮਾਹੀ ॥ ੭ ॥ ਪ੍ਰਿਥਮ ਆਪਨੇ ਸਿੱਖ ਉਠਾਵਹੁ॥ ਹਮੇ ਨਾਮ ਤਿਨ ਕੇਰ ਸੁਨਾਵਹੁ ॥ ਬੀਚ [4]ਬਿਪਾਸਾ ਦੇਹੁ ਪ੍ਰਵਾਹਾ ॥ ਹਮ ਬੈਠਹਿੰ ਚਲ ਤਟ ਪਰ ਪਾਹਾ ॥ ੮॥

੧ ਡੇਰੇ ਵਿਚ। ੨ ਮੈਦਾਨੇ ਜੰਗ। ੩ ਟੋਵਾਂ। ੪ ਬਿਆਸ।

ਇਮ ਕਹਿ ਸ੍ਰੀ ਹਰਿ ਗੋਬਿੰਦ ਚੰਦ ॥ ਉਠ ਕਰ ਚਲੇ ਸਿੱਖ ਬ੍ਰਿੰਦ ॥ ਦੇ ਕਰ ਹੁਕਮ ਆਇ ਤਿਸ ਕਾਲਾ ॥ਬਿਰੇ ਬਿਪਾਸਾ ਤਟ ਕਿਰਪਾਲ਼ਾ ॥ ੯ ॥ [1]ਬੀਨ ਬੀਨ ਸਿੱਖਨ ਕੀ ਦੇਹਿ ॥ ਆਨਹਿੰ ਨਾਮ ਸੁਨਾਇ ਸੁ ਦੇਹਿੰ ॥ ਪੁਨ ਸਰਤਾ ਮੈਂ ਕਰਹਿੰ ਪ੍ਰਵਾਹੂ ॥ ਬਹੇ ਅਧਕ ਹੀ ਜਲ ਕੇ ਮਾਹੂ ॥ ੧੦ ॥ ਸਿੱਖਨ ਕੋ ਪ੍ਰਵਾਹਿ ਕਰ ਸਾਰੇ ॥ ਬੈਠੇ ਸ੍ਰੀ ਗੁਰ ਪਿਖਹਿੰ ਕਨਾਰੇ ॥ [2]ਸਹਿਕਾਮੀ [3]ਨਿਸ਼ਕਾਮੀ ਜਾਨੇ ॥ ਭੋਗ ਮੋਖ ਬਖਸ਼ੀ ਤਿਸ ਥਾਨੇ ॥ ੧੧ ॥ ਸਹਿਕਾਮੀ ਕੋ ਪ੍ਰਿਥਵੀ ਰਾਜ ॥ ਬਖਸ਼ਯੋ ਸੰਗ ਹੀ ਸਕਲ ਸਮਾਜ॥ ਨਿਸ਼ਕਾਮੀ ਕੋ ਬੰਦ ਨਿਵਾਰੇ ॥ ਦਈ ਮੁਕਤ ਜਾਨੇ ਅਤ ਪਿਆਰੇ ॥ ੧੨ ॥ ਸਕਲ ਸਿੱਖ ਜਬ ਦਏ ਬਹਾਇ ॥ ਪੁਨ ਤੁਰਕਨ ਕੀ ਲੋਥ ਲਿਆਇ ॥ ਹੋਤ ਸਹੰਸ੍ਰ ਪੰਚ ਦਸ ਜੋਈ॥ ਬਚੇ ਹਜਾਰ ਪਲਾਇਸ ਤੇਈ ॥ ੧੩ ॥ ਅਪਰ ਮਰੇ ਸਭ ਲੇ ਲੇ ਆਵੈਂ ॥ ਬਹੁਰ ਟਾਂਗ ਕੋ ਗਹੇ ਬਹਾਵੈਂ ॥ ਸਕਲ ਖੇਤ ਰਣ ਕੇ ਜੇ ਮਰੇ ॥ ਅਸ ਬਿਧ ਨਦੀ ਬਹਾਵਨ ਕਰੇ ॥ ੧੪ ॥ ਉਠੇ ਗੁਰੂ ਪੁਨ ਗਮਨੇ ਡੇਰੇ ॥ ਸੰਗ ਸਿਖ ਪ੍ਰਮੁਦਤ ਘਨੇਰੇ ॥ ਰਣ ਕੀ ਬਾਤ ਅਨੇਕ ਕਰੰਤੇ ॥ ਕਹਿਤ ਸੁਨਾਵੈਂ ਗੁਰ ਭਗਵੰਤੇ ॥ ੧੫॥ ਬਡੀ ਮਾਰ ਤੁਰਕਨ ਕੌ ਹੋਈ ॥ ਬਿਦਤਹਿ ਜਗਤ ਲਖੈ ਸਭ ਕੋਈ॥ ਸ਼ਾਹੁ ਜਹਾਂ ਭੀ ਜਾਨਹਿੰ ਨੀਕੇ ॥ ਲਗੇ ਹਾਥ ਗੁਰ ਸਿੱਖਨ ਠੀਕੇ ॥ ੧੬ ॥ ਆਨ ਆਪਨੇ ਸਿਵਰ ਬਿਰਾਜੇ ॥ ਜਿਨ ਕੇ ਨਾਮ ਜਪੇ ਜਮ ਭਾਜੇ ॥ ਦੇਸ ਦਵਾਬੇ ਮਾਝੇ ਸਾਰੇ ॥ ਸਤਿਗੁਰ ਕੇ ਜਸ ਕਰਤ ਉਚਾਰੇ ॥ ੧੭ ॥ ਜਹਿ ਕਹਿ ਫੈਲਯੋ ਜੁਧ ਬ੍ਰਿਤਾਂਤ ॥ ਭਯੋ ਬਹੁਤ ਤੁਰਕਨ ਕੋ ਘਾਤ॥ [4]ਆਯੁਧ ਧਰਬੇ ਗੁਰ ਸਿਖਰਾਇ ॥ ਅਨਗਨ ਦੇਖੀ

---

੧ ਚੁਣ ਚੁਣ ਕੇ। ੨ ਇਸ ਲੋਕ ਦੇ ਵਿਚ ਸੁਖ ਦੀ ਪ੍ਰਾਪਤੀ ਲਈ ਸ਼ੁਭ ਕਰਮ ਜੋ ਕੀਤ ਜਾਂਦਾ ਹੈ ਉਸ ਨੂੰ ਸਹਿਕਾਮ ਕਹਿੰਦੇ ਹਨ। ੩ ਨਿਸ਼ਕਾਮ ਕਰਮ ਉਹ ਇਹ ਹੈ ਜੋ ਮਨ ਵਿਚ ਕਿਸੇ ਪਦਾਰਥ ਦੀ ਇਛਾ ਨਹੀਂ ਹੈ ਤੇ ਵਾਹਿਗੁਰੂ ਦਾ ਸਿਮਰਨ ਤੇ ਸੇਵਾ ਕਰਨੇ ਕਰਕੇ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ। ੪ ਤਲਵਾਰ ਵਾ ਸ਼ਸ਼ਤ੍ਰ।

ਦੁਸ਼ਟ ਖਪਾਇ ॥ ਪ੍ਰਿਥਮ ਹੁਤੀ ਗੁਰ ਘਰ ਮਹਿੰ ਪੀਰੀ ॥ ਅਬ ਗੁਰ ਭਏ ਮੀਰਨ ਕੇ ਮੀਰੀ ॥ ਦੁਸਟਨ ਕੋ ਗੁਰ ਗਰਦ ਮਿਲਾਵੈਂ ॥ ਨਿਜ ਸਿੱਖਨ ਤੇ ਰਾਜ ਕਰਾਵੈਂ ॥ ੧੯॥ ਇਮ ਜੇਕਰ ਨਿਤ ਰਖੈਂ ਲਰਾਈ॥ ਸਭ ਤੁਰਕਨ ਕੋ ਦੇਹਿੰ ਖਪਾਈ ॥ ਸੱਜਨ ਸੁਨ ਸੁਨ ਅਨਦ ਧਰੰਤੇ ॥ ਦੁਰਜਨ ਜਰਹਿੰ ਨ ਰਿਦੇ ਜਰੰਤੇ ॥ ੨੦ ॥ ਪੂਰਬ ਦੱਛਨ ਪੱਛਮ ਉੱਤਰ ॥ ਫੈਲਯੋ ਜਹਿ ਕਹਿ ਸੁਜਸ ਪਵਿੱਤਰ ॥ ਧੰਨ ਧੰਨ ਸ੍ਰੀ ਸਤਿਗੁਰ ਪੂਰਨ ॥ ਜੋਧਾ [1]ਮਹਿਦ ਬਲੀ ਅਰ ਚੂਰਨ ॥ ੨੧ ॥

ਦੋਹਿਰਾ ॥ ਪ੍ਰੇਮ ਹਰੀ ਸੁਨ ਯੁੱਧ ਉਦਾਰ ਸਤਿਗੁਰ ਕਥਾ ਰਸਾਲ ॥
ਭਯੋ ਯੁੱਧ ਇਸ ਭਾਂਤ ਇਹ ਬਰਨਯੋਂ ਸੁਜਸ ਕ੍ਰਿਪਾਲ ॥ ੨੨ ॥

ਚੌਪਈ ॥ ਹਰਿ ਗੁਬਿੰਦ ਪੁਰ ਕੇਤਕ ਕਾਲ ॥ ਰਹਿਤ ਭਏ ਸਤਿਗੁਰੂ ਕ੍ਰਿਪਾਲ ॥ ਨਿਤ ਪ੍ਰਤ ਲਾਗੈ ਤਹਾਂ ਦੀਵਾਨ ॥ ਕਰੈਂ ਰਬਾਬੀ ਸਬਦ ਸੁ ਗਾਨ ॥ ੨੩ ॥ ਦੇ ਦੇ ਲੋਕ ਮਿਲੈਂ ਉਪਹਾਰ ॥ ਲੈ ਉਪਦੇਸ਼ ਹੋਤ ਨਿਮਤਾਰ ॥ ਗ੍ਰਾਮ ਗ੍ਰਾਮ ਘਰ ਘਰ ਤਿਸ ਦੇਸ ॥ ਵਧਯੋ ਨਿਤਾਪ੍ਰਤ ਤੇਜ ਵਿਸੇਸ ॥ ੨੪ ॥ ਸੈਨਾ ਕੇ ਬਹੁ ਮਰੇ ਤੁਰੰਗ॥ ਕੇਤਕ ਜੋਧਾ ਘਾਇਲ ਅੰਗ ॥ ਸਭ ਕੀ ਖਾਨ ਪਾਨ ਸੁਧ ਸਾਰੀ ॥ ਲੇਤ ਸਦਾ ਗੁਰ ਕਰਨਾ ਧਾਰੀ ॥ ੨੫ ॥ ਲਗੇ ਖਰੀਦਨ ਹੈ ਬਡ ਮੋਲੇ ॥ ਅਪਰ ਸਮਾਜ ਇਕਤ੍ਰਯੋ ਟੋਲੇ ॥ਨਿਜ ਆਰੂਢਨ ਹੇਤ ਤੁਰੰਗ॥ ਨਹਿ ਗੁਰ ਭਾਯੋ ਜੋ ਅਤ ਚੰਗ ॥ ੨੬ ॥ ਇਮ ਹੀ ਕਿਤਕ ਕਾਲ ਜਬ ਬੀਤਾ ॥ ਹੈ ਸ਼ੁਭ ਰਾਹਤ ਚਾਤ ਸੁਨੀਤਾ॥ ਪਸਚਮ ਦਿਸ ਸੰਗਤ ਸਮਦਾਈ ॥ ਗੁਰ ਦਰਸਨ ਹਿਤ ਭੀ ਇਕਠਾਈ ॥ ੨੭ ॥ ਤਿਸ ਸੰਗਤ ਮਹਿੰ ਸਿੱਖ ਬਡੇਰਾ ॥ ਨਾਮ ਕਰੋੜੀ ਮੱਲ ਚੰਗੇਰਾ ॥ ਗੁਰ ਕੀ [2]ਕਾਰ [3]ਸਕੇਲਨ ਕਰਕੈ ॥ ਹੈ ਲੀਨੇ ਗੁਰ ਖੁਸ਼ੀ ਬਿਚਰਕੈ ॥੨੮॥ ਲਾਖ ਲਾਖ ਕੀ ਕੀਮਤ ਵਾਰੇ ॥ ਜੁਗ ਬਛੇਰ ਤੈ ਬਡ ਆਕਾਰੇ ॥

੧ ਵਡਾ। ੨ ਸੇਵਾ ਰੂਪੀ ਆਦਕ ਦੀ। ੩ ਇਕੱਠੀ ਕਰਕੇ।

ਮਿਲੀ ਹਜਾਰੋਂ ਸੰਗਤ ਆਇ ॥ ਹੈ ਯੁਤ ਸਭ ਆਵੈਂ ਗੁਰ ਪਾਇ ॥
੨੯ ॥ ਜਬ ਪਸ਼ੌਰ ਮੈਂ ਸੋ ਚਲ ਆਇ ॥ ਸੂਬੇ ਜੁਗ ਬਛੇਰ
ਦਰਸਾਇ ॥ ਪੂਛਯੋ ਕਹਾਂ ਲਿਜਾਓ ਬਛੇਰੇ ॥ਸਿਖ ਤਿਸ ਸੰਗ ਕਹਯੋ
ਤਿਸ ਬੇਰੇ ॥ ੩੦ ॥ ਇਹੁ ਹਮ ਗੁਰ ਢਿਗ ਭੇਟ ਲਜਾਵੈਂ ॥ ਜਿਸ ਤੇ
ਸਭ ਮੁਰਾਦ ਮਨ ਪਾਵੈਂ ॥ ਕਹਿ ਸੂਬਾ ਅਬ ਬੇਚ ਸੁ ਦੀਜੈ ॥ ਮਨ
ਭਾਵਤ ਹਮ ਤੇ ਧਨ ਲੀਜੈ ॥ ੩੧ ॥ ਸਿੱਖ ਕਹੈਂ ਬੇਚੈਂ ਹਮ ਨਾਹੀ॥
ਸਮਝ ਲੇਹੁ ਸੂਬਾ ਮਨ ਮਾਹੀ ॥ ਜਬਰੀ ਸੂਬਾ ਕਰਹਿ ਸੁ ਨਾਹੀ ॥
ਗੁਰ ਜੋਧਾ ਜਾਨੈ ਡਰ ਪਾਹੀ ॥੩੨॥ ਚਲੇ ਸਿੱਖ ਲੇ ਕਰ ਸੁ ਤੁਰੰਗ॥
ਸੂਬੇ ਕੀਨੇ [1]ਤਸਕਰ ਸੰਗ ॥ [2]ਅਵਸਰ ਪਾਇ ਚੁਰਾਇ ਬਛੇਰੇ ॥
ਲਿਆ ਸੂਬੇ ਢਿਗ ਮੁਦਤ ਘਨੇਰੇ ॥ ੩੩ ॥ ਬਡ ਇਨਾਮ ਪਾਏ
ਮੁਦਥਾਇ ॥ ਸੂਬੇ ਦੀਨ ਲਹੌਰ ਪਹੁਚਾਇ ॥ ਸ਼ਾਹ ਜਹਾਂ ਕੇ ਢਿਗ
ਚਲ ਆਇ ॥ ਪਿਖ ਕਰ ਬਹੁ ਅਨੰਦ ਮਨ ਪਾਇ ॥ ੩੪ ॥ ਸੂਬੇ
ਪਰ ਬਹੁ ਖੁਸ਼ੀ ਸੁ ਕੀਨ ॥ ਰਾਖੇ ਜੁਗ ਬਛੇਰ ਸ਼ੁਭ ਚੀਨ ॥ ਸੇਵਾ
ਦਾਰ ਕਰੇ ਸਵਧਾਨ ॥ ਬਹੁ ਬਿਧ ਦੇ ਹੈ ਖਾਨ ਰੁ ਪਾਨ ॥ ੩੫ ॥
ਉਤ ਸਿੱਖਨ ਤੇ [3]ਦੂਰੇ ਤੁਰੰਗ ॥ ਸਭ ਸੰਗਤ ਕਾ ਭਾ ਮਨ ਭੰਗ ॥
ਬਹੁ ਤਲਾਸ਼ ਕੀਨੀ ਨਹਿੰ ਪਾਏ ॥ ਦੁਖੀ ਹੋਇ ਚਲ ਪਰੇ ਅਗਾਏ ॥
੩੬ ॥ ਹਰਿ ਗੁਬਿੰਦ ਪੁਰ ਪਹੁੰਚਤ ਭਏ॥ਘੋਰੇ ਤੀਨ ਭੇਟ ਕਰ ਦਏ॥
ਬਹੁ ਪ੍ਰਕਾਰ ਕੀ ਭੇਟ ਚੜਾਈ ॥ ਪੁਨ ਬਿਨਤੀ ਸ੍ਰੀ ਗੁਰ ਢਿਗ ਗਾਈ
॥ ੩੭ ॥ ਸ੍ਰੀ ਗੁਰ ਜੀ ਜੁਗ ਅਪਰ ਬਛੇਰੇ ॥ ਰਾਵਰ ਹਿਤ ਲ੍ਯਿਆਏ
ਸ਼ੁਭ ਹੇਰੇ ॥ ਇਕ ਦਿਲਬਾਗ ਦੁਤਿਯ ਗੁਲ ਬਾਗ ॥ ਨਾਮ ਹੁਤੇ ਥੇ
ਬਡੇ ਅਜਾਬ ॥ ੩੮ ॥ ਸੋ [4]ਮਾਰਗ ਤਸਕਰਨ ਚੁਰਾਏ ॥ ਹਮ
ਅਭਲਾਖ ਪੂਰ ਨਹਿੰ ਥਾਏ ॥ ਸੁਨ ਅੰਤਰਜਾਮੀ ਤਬ ਜਾਨਾ॥ ਸਿੱਖਨ
ਸੰਗ ਤਬ ਬਚਨ ਬਖਾਨਾ ॥ ੬੯ ॥ ਤੁਮ ਸ਼ਰਧਾ ਤੇ ਹਮ ਹਿਤ

੧ ਚੋਰ । ੨ ਮੌਕਾ ਸਮਾਂ । ੩ ਛੁਪਾਏ । ੪ ਰਸਤੇ ਵਿਚ ।

ਤੇ ਹਮ ਹਿਤ ਲਿਆਏ ॥ ਪਹੁੰਚੇ ਹਮੈਂ ਚਿੰਤ ਕਿਛ ਨਾਏ ॥ ਹਮਰੇ ਹਿਤ ਸੁ ਤੁਰਕ ਤਿਨ ਪਾਰੈ॥ ਆਵੈਂ ਕਾਲ ਪਾਇ ਬੀਚਾਰੈ ॥ ੪੦॥ ਅਸ ਕਹਿ ਤਿਨ ਕੌ ਧੀਰਜ ਦੀਨ ॥ ਮਨਹੁ ਕਾਮਨਾ ਪੂਰਨ ਕੀਨ ॥ ਤੀਨ ਤੁਰੰਗ ਜੋ ਅਤ ਬਲਵਾਨ ॥ ਨਿਜ ਸ੍ਵਾਰੀ ਹਿਤ ਰਖ ਗੁਨ ਖਾਨ ॥ ੪੧ ॥ ਇਕ ਦਿਨ ਗੁਰੂ ਦਿਵਾਨ ਬਿਰਾਜੇ ॥ ਜਿਨ ਕੇ ਨਾਮ ਜਪੇ ਜਮ ਭਾਜੇ॥ ਕਹਿਤ ਭਏ ਸਭ ਸਿੱਖਨ ਮਾਹਿ ॥ ਕੋ ਸਿਖ ਸ਼ੁਧ ਜਪੁ ਪਾਠ ਕਰਾਹਿ ॥ ੪੨ ॥ ਸੋ ਮਨ ਭਾਵਤ ਹਮ ਤੇ ਲੇਵੈ ॥ ਕੰਠ ਸੁਨਾਇ ਅਬੈ ਸੋ ਦੇਵੈ॥ ਇਕ ਸਿਖ ਗੁਰਮੁਖ ਨਾਮ ਗੁਪਾਲਾ ॥ ਹਾਥ ਜੋਰ ਕਹਿ ਸੁਨਹੁ ਕ੍ਰਿਪਾਲਾ ॥ ੪੩ ॥ ਜੇ ਕਿਰਪਾ ਨਿਜ ਮੋ ਪੈ ਕੀਜੈ॥ ਜਪੁਜੀ ਪਾਠ ਸੁੱਧ ਸੁਨ ਲੀਜੈ ॥ ਸੁਨ ਗੁਰ ਹਰਖ ਭਏ ਤਿਸ ਕਾਲਾ ॥ ਸੁਨਨ ਪਾਠ ਨਿਜ ਨਿਕਟ ਬਠਾਲਾ ॥ ੪੪ ॥ ਪੂਰਬ ਕਹਿ ਇਕ ਓਅੰਕਾਰ ॥ ਸੱਤਿਨਾਮ ਕੋ ਬਹੁਰ ਉਚਾਰ ॥ ਸ੍ਰੀ ਹਰਿ ਗੋਬਿੰਦ ਸੁਨ [1]ਕਰ ਜੋਰ ॥ ਨਮਸ਼ਕਾਰ ਕੀਨੀ [2]ਸਿਖ ਓਰ ॥ ੪੫ ॥ ਸਨੈ ਸਨੈ ਸਭ ਕੀਨ ਉਚਾਰ ॥ ਮਾਤ੍ਰਾ ਬਰਣ ਭਲੇ ਨਿਰਧਾਰ ॥ ਸੁਨ ਸਤਿਗੁਰ ਤਬ ਰਿਦੇ ਬਿਚਾਰੀ ॥ ਜਪੁ ਕੇ ਸਮ ਕਯਾ ਵਸਤ [3]ਉਦਾਰੀ ॥ ੪੬ ॥ ਜੋ ਇਸ ਕੋ ਅਬ ਦੈਬੋ ਕਰੈਂ ॥ ਕੋਇ ਨ ਸਮਤਾ ਕਯੋਂ ਹੂੰ ਨ ਧਰੈਂ ॥ ਜੋ ਸਗਰੇ ਜਗ ਕੀ ਗੁਰਿਆਈ ॥ ਇਹ ਦੈਹੈਂ ਨਿਸਚੈ ਠਹਿਰਾਈ ॥ ੪੭ ॥ ਨਾਨਕ ਨਦਰੀ ਨਦਰ ਨਿਹਾਲ ॥ ਇਹੁ ਤੁਕ ਪਠੀ ਸਿੱਖ ਜਿਸ ਕਾਲ ॥ ਰਿਦੇ ਮਨੋਰਥ ਐਸ ਉਠਾਇ ॥ ਤੀਨ ਤੁਰੰਗ ਜੋ ਗੁਰ ਢਿਗ ਆਇ ॥ ੪੮ ॥ ਤਿਨ ਮਹਿੰ ਏਕ ਗੁਰੂ ਮੁਹਿ ਦੈਹੈ॥ ਤਬ ਇੱਛਾ ਗੁਰ ਪੂਰਨ ਹ੍ਵੈ ਹੈ ॥ ਕੇਤੀ ਛੁਟੀ ਨਾਲ ਉਚਾਰੀ ॥ ਸ੍ਰੀ ਗੁਰ ਕਹਿਤ ਭਏ ਤਿਸ ਬਾਰੀ ॥ ੪੯ ॥ ਤੁਮ ਜਪੁਜੀ ਨਿਸ਼ਕਾਮ ਸੁਨਾਯੋ॥ ਅਤੀ ਸ਼ੁੱਧ ਸਭ ਪਾਠ ਕਰਾਯੋ॥ ਹਮ ਚਾਹਤ ਥੇ

੧ ਹਥ ਜੋੜ ਕੇ। ੨ ਸਿਖ ਦੀ ਤਰਫ। ੩ ਸ੍ਰਿਸ਼ਟ।

ਗੁਰਤਾ ਦਈ ॥ ਅੰਤ ਕਾਮਨਾ ਹ੍ਵੈ ਤੁਮ ਗਈ ॥ ੫੦ ॥ ਹੈ ਯੁਤ ਬਸਤ੍ਰ ਬਿਭੂਖਨ ਔਰ ॥ ਦੇਤ ਭਏ ਸੋਢੀ ਸਿਰਮੌਰ ॥ ਲਏ ਕ੍ਰਿਪਾਲੇ ਅਨੰਦ ਉਪਾਯੋ ॥ ਸ੍ਰੀ ਗੁਰ ਤੇ ਸੁਨ ਕਰ ਬਿਸਮਾਯੋ ॥ ੫੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਸੁਧ ਪਾਠ ਮਹਾਤਮ ਪ੍ਰਗਟ ਕਰਨ ਪ੍ਰਸੰਗ ਬਰਨਨੰ ਨਾਮ ਤੇਤੀਸਮੋਂ ਮੰਦਰਹਿ ॥ ੩੩ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਜੀ ਬੀਰ ਧੀਰ ਗੰਭੀਰ ॥
ਦਾਸਨ ਕਰਹਿ ਨਿਹਾਲ ਗਨ ਜੋ ਸੇਵੈ ਹੁਇ ਤੀਰ ॥ ੧ ॥

ਚੌਪਈ ॥ ਇਕ ਕਸ਼ਮੀਰੀ ਖ੍ਵਾਜਾ ਨਾਮ ॥ ਪੂਰਬ ਭਾਗ ਜਗੇ ਅਭਿਰਾਮ ॥ ਨਿਤ ਸਤਿਗੁਰ ਕੀ ਸੇਵਾ [1]ਗਹੀ ॥ ਸਾਵਧਾਨ ਸਦ ਆਲਸ ਨਹੀ ॥ ੨ ॥ ਸ੍ਰੀ ਹਰਿ ਗੋਬਿੰਦ ਕੇਰ ਤੁਰੰਗ ॥ ਮਲਹਿ ਸੁਧਾਰਹਿ ਸਗਰੇ ਅੰਗ ॥ ਜਬ ਅਰੂਢ ਕਰ ਪੰਥ ਪਧਾਰਹਿ॥ ਆਗੇ ਅਸ ਕੇ ਸਦਾ ਸਿਧਾਰਹਿ ॥੩॥ ਇਕ ਸਰੂਪ ਸੋ ਚਿਤ ਬਸਮਾਯੋ ॥ ਕਹਿਨ ਸੁਨਨ ਕਿਸ ਸੰਗ ਨ ਭਾਯੋ ॥ ਰਹੇ ਇਕਾਕੀ ਮੇਲ ਨ ਠਾਨੇ ॥ ਗੁਰ ਸੇਵਾ ਮਹਿ ਰਹਿ ਸਵਧਾਨੇ ॥੪॥ ਕ੍ਰਿਪਾ ਦ੍ਰਿਸ਼ਟ ਇਕ ਦਿਨ ਪਿਖ ਧਾਰੀ ॥ ਦੌਰਯੋ ਗਮਨਤ ਤੁਰੰਗ ਅਗਾਰੀ ॥ [2]ਸ੍ਵੇਦ ਅੰਗ ਤੇ ਚਲਹਿ ਬਿਸਾਲਾ॥ ਤਨ ਕੋ ਸ੍ਰਮ ਨ ਪਿਖੈ ਤਿਸ ਕਾਲਾ ॥ ੫ ॥ ਉਤਰ ਗੁਰੂ ਨੇ ਨਿਕਟ ਹਕਾਰਾ ॥ ਕਹੁ ਕਿਯਾ ਇੱਛਾ ਰਿਦੇ ਮਝਾਰਾ ॥ ਸੁਨ ਤਹਿੰ ਹਾਥ ਜੋਰ ਬਚ ਭਾਖਾ ॥ ਇਕ ਰਾਵਰ ਦਰਸਨ ਅਭਿਲਾਖਾ ॥ ੬ ॥ ਅਪਰ ਚਾਹਿ ਨਹਿ ਮੇਰੇ ਕੋਈ ॥ ਸਦਾ ਸਮੀਪੀ ਤੁਮਰੇ ਹੋਈ ॥ ਸੇਵਾਂ ਕਰਤ ਰਹੋਂ ਨਿਸਕਾਮਾ ॥ ਪਿਖੋਂ ਬਦਨ ਰਾਵਰ ਸੁਖ ਧਾਮਾ ॥ ੭ ॥ ਸੁਨਤ ਪ੍ਰਸੀਦੇ ਕ੍ਰਿਪਾ ਨਿਧਾਨਾ ॥ ਭਯੋ ਨਿਹਾਲ ਸੁ ਬਾਕ ਬਖਾਨਾ ॥ ਤਿਸ ਦਿਨ ਤੇ ਪ੍ਰਸੰਨ ਮਨ ਰਹੈ ॥ ਕਹਿ ਸੋ ਕੈਸੇ ਕਬਹੂੰ ਨ ਕਹੈ ॥ ੮॥

੧ ਸੇਵਾ ਪਕੜੀ। ੨ ਸਫੈਦ ਰੰਗ ਦਾ ਘੋੜਾ।

ਇਕ ਸਈਯਦ ਜਾਨੀ ਜਿਸ ਨਾਮੂ ॥ ਬੇਖ ਫਕੀਰ ਭਯੋ ਤਜ ਧਾਮੂ ॥
ਖੋਜੇ ਮਗ ਜਿਮ ਹੁਇ ਕਲਜਾਨ ॥ ਨਿਸ ਦਿਨ ਚਹਿਤ ਫਿਰਯੋ
ਬਹੁ ਬਾਨ ॥ ੯ ॥ ਹਿੰਦੂ ਤੁਰਕ ਬਹੁ ਬਿਧ ਸੋਂ ਖੋਜੇ ॥ ਪੰਚ
ਨਿਵਾਜ ਕਰੈ ਸਭ ਰੋਜੇ ॥ ਕਛੂ ਨ ਮੌਲਾ ਕੀ ਸੁਧ ਪਾਈ ॥ ਜੋਧ
ਕਰਤ ਖੋਜੇ ਬਹੁ ਥਾਈ ॥ ੧੦ ॥ ਪੂਰਨ ਸੰਤ ਮਿਲਯੋ ਨਹਿੰ ਕੋਈ ॥
ਪ੍ਰਭੁ ਕੋ ਪੰਥ ਦਿਖਾਵੈ ਜੋਈ ॥ ਅਤ ਬਯਾਕੁਲ ਚਿਤ ਬਹੁ ਦੁਖ
ਪਾਵਾ ॥ ਕਿਸੀ ਸਿੱਖ ਨੇ ਤਿਸੇ ਬਤਾਵਾ ॥ ੧੧ ॥ ਸ੍ਰੀ ਹਰਿਗੋਬਿੰਦ
ਸ਼ਰਨ ਸਿਧਾਵੋ ॥ ਮਨ ਇੱਛਤ ਸਗਰੇ ਫਲ ਪਾਵੋ ॥ ਸੁਨ ਕਰ ਆਯੋ
ਸਤਿਗੁਰ ਡੇਰੇ ॥ ਮਿਲ ਖ਼੍ਵਾਜੇ ਸੰਗ ਅਸ ਬਚ [1]ਟੇਰੇ ॥ ੧੨ ॥ ਤੂ
ਮਮ ਮੇਲੀ ਤੁਰਕ ਸਰੀਰ ॥ ਗੁਰ ਕੋ ਭੇਵ ਬਤਾਵੋ ਧੀਰ ॥ ਕਿਮ
ਖ਼ੁਸੰਨ ਹੁਇ ਕਰਨੀ ਧਾਰੈਂ ॥ ਮੋਹਿ ਦੀਨ ਕੌ ਪੰਥ ਦਿਖਾਰੈਂ ॥ ੧੩ ॥
ਤਬ ਖ਼੍ਵਾਜੇ ਨੇ ਸਭ ਬਿਧ ਕਹੀ ॥ ਇਨ ਸਮ ਅਪਰ ਨਹੀ ਮਹਿ
ਮਹੀ ॥ ਗੁਰ ਸਮਰੱਥ ਸਭ ਅੰਤਰਜਾਮੀ ॥ ਪ੍ਰੇਮ ਪਿਖਹਿੰ ਦਾਸਨ ਕੇ
ਸ੍ਵਾਮੀ ॥ ੧੪ ॥ ਕਰੈਂ ਉਧਾਰਨ [2]ਬਿਲਮ ਨ ਲਾਵੈਂ ॥ ਜਿਸ ਦਿਨ
ਕਰਨਾ ਰਸ ਢਲ ਆਵੈਂ ॥ ਸ੍ਰੀ ਸਤਿਗੁਰ ਕੇ ਦ੍ਵਾਰੇ ਬਹੋ ॥ ਕਿਸ ਤੇ
ਸੁਨਹੁ ਨ ਕਿਸ ਕੋ ਕਹੋ ॥ ੧੫ ॥ ਰਿਦੇ ਅਰਾਧਹੁ ਤੂਸਨ ਠਾਨੇ ॥
ਅੰਤਰਜਾਮੀ ਮਨ ਕੀ ਜਾਨੇ ॥ ਜੇ ਭਾਵੈ ਤਾਂ ਸਹਿਜ ਸੁਭਾਇ ॥ ਕਰੈ
ਨਿਹਾਲ ਬਿਲਮ ਨਹਿੰ ਲਾਇ ॥ ੧੬ ॥ ਜੇ ਭਾਵੈ ਕਸਵੱਟੀ ਤਾਉ ॥
ਕਰੈ ਸੁੱਧ ਪਦ ਊਚ ਚੜ੍ਹਾਉ ॥ ਸੁਨ ਜਾਨੀ ਸੱਯਦ ਅਸ ਗਾਥਾ ॥
ਮਨ ਕਰ ਤਹੀ ਨਿਵਾਇਸ ਮਾਥਾ ॥ ੧੭ ॥ ਭਯੋ ਸਬਿਰ ਸਤਗੁਰ
ਦਰਬਾਰੀ ॥ ਭੂਖ ਪਿਆਸਾ ਸਹਿ ਦੁਖ ਭਾਰੀ ॥ ਸ੍ਰੀ ਗੁਰ ਕੋ ਦੇਖੇ
ਜ਼ਹਿ ਸਮੇਂ ॥ ਮਹਾਂ ਦੀਨ ਹ੍ਵੈ ਧਾਰੈ ਨਮੋ ॥੧੮॥ ਨੀਚ ਗ੍ਰੀਵ ਬੈਠਯੋ
ਇਕ ਥਾਨ ॥ ਮਨ ਮਹਿੰ ਰਖਹਿ ਸਤਗੁਰ ਧਯਾਨ ॥ ਅੰਤਰਜਾਮੀ

[1] ਕਹੇ। [2] ਦੇਰ।

ਜਾਨੀ ਸਾਰੀ ॥ ਪਰਖਨ ਹਿਤ ਅਸ ਗਿਰਾ ਉਚਾਰੀ ॥ ੧੯॥ ਜਾਨੀ ਜੇ ਜਾਨਾ ਕੋ ਚਹੋ ॥ ਡੂਬ ਨਦੀ ਮਹਿੰ ਦੇਰ ਨ ਲਹੋ ॥ ਸੁਨਤ ਹੁਕਮ ਜਾਨੀ ਉਠ ਧਾਯੋ ॥ ਨਦੀ ਮਾਹਿੰ ਗੋਤਾ ਜਾ ਲਾਯੋ ॥ ੨੦ ॥ ਅਸ ਨਿਸਚਾ ਪਿਖ ਗੁਰ ਤਿਸ ਜਬੈ ॥ ਹ੍ਵੈ ਪ੍ਰਤੱਖ ਕਰ ਕਾਢਯੋ ਤਬੈ ॥ ਕ੍ਰਿਪਾ ਦ੍ਰਿਸ਼ਟ ਕਰ ਕੀਨ ਨਿਹਾਲ ॥ ਜਾਨੀ ਪਾਯੋ ਅਨੰਦ ਬਿਸਾਲ ॥ ੨੧ ॥ ਤਬ ਖ੍ਵਾਜਾ ਸਤਿਗੁਰ ਬੁਲਵਾਯੋ ॥ ਦੋਨਹੁ ਪੂਤ ਅਸ ਹੁਕਮ ਅਲਾਯੋ ॥ ਪੂਰੀ ਪਰੀ ਤੁਮਾਰੀ ਸੇਵਾ ॥ ਕਰੀ ਘਾਲ ਲਯੋ ਆਤਮ ਸੇਵਾ ॥ ੨੨ ॥ ਅਬ ਕਿਸ ਥਾਂ ਹੁਇ ਰਹੋ ਇਕੰਤ ॥ ਜਿਸ ਰਹਿਨੀ ਮਹਿੰ ਰਹਿੰ ਹਰ ਸੰਤ ॥ ਮਾਨਯੋ ਬਾਕ ਰਹੈਂ ਹਮ ਐਸੇ ॥ ਰਹੇ ਕਿਤਕ ਦਿਨ ਪੂਰਬ ਜੈਸੇ ॥ ਟਹਿਲ ਕਰੈਂ ਨਿਜ ਹਾਥਨ ਸਾਥ ॥ ਚਰਨ ਸਪਰਸਹਿੰ ਸ੍ਰੀ ਗੁਰ ਨਾਥ ॥ ਬੇ ਪਰਵਾਹ ਮਗਨ ਮਨ ਰਹੈਂ ॥ ਗੁਰ ਸਰਧਾ ਕੋ ਉਰ ਨਿਰਬਹੈਂ ॥ ੨੪ ॥ ਪੁਨ ਗੁਰ ਬਿਦਾ ਕੀਨ ਦੋ ਧੀਰ ॥ ਗਏ ਬੰਦ ਪਗ ਦੋਨਹੁ ਬੀਰ ॥ ਨਿਸ ਦਿਨ ਗੁਰ ਮੂਰਤ ਉਰ ਧਾਰੀ ॥ ਅੰਤ ਕਾਲ ਪਦ ਪਾਯੋ ਭਾਰੀ ॥ ੨੫ ॥

ਦੋਹਿਰਾ ॥ ਇਕ ਉਮਰਾਉ ਸਬੇਗ ਖਾਂ ਤਿਸ ਕਾ ਸੁਨਹੁ ਪ੍ਰਸੰਗ ॥
ਭੇਜਯੋ ਸ਼ਾਹ ਜਹਾਨ ਨੇ ਗਿਰ ਨ੍ਰਿਪ ਕੇ ਹਿਤ ਜੰਗ ॥ ੨੬ ॥

ਚੌਪਈ ॥ ਭਈ ਨ੍ਰਿਪਤ ਸੰਗ ਅਧਕ ਲਰਾਈ ॥ ਮਰੀ ਫੌਜ ਉਮਰਾਉ ਭਗਾਈ ॥ ਸ਼ਾਹ ਜਹਾਂ ਢਿਗ ਸੋ ਚਲ ਆਯੋ ॥ ਪਿਖ ਕੋਪਯੋ ਬਹੁ ਦੁਰ ਬਚ ਗਾਯੋ ॥ ੨੭ ॥ ਬਡੋ ਨਿਲਾਜ ਲਾਜ਼ ਨਹਿੰ ਆਵੈ ॥ ਅਬ ਮਮ ਸਨਮੁਖ ਖਰੋ ਦਿਸਾਵੈ ॥ ਥਿਰਹੁ ਨ ਮੇਰੇ ਨੇਤ੍ਰ ਅਗਾਰੇ ॥ ਦੂਰ ਹੋਹੁ ਗੀਦੀ ਰੁ ਗਵਾਰੇ ॥ ੨੮ ॥ ਕਟ ਨਾਮਾ ਤਿਸ ਦਯੋ ਨਿਕਾਸ ॥ ਚਲਯੋ ਹੋਇ ਮਨ ਅਧਕ ਨਰਾਸ ॥ ਚਲਤ ਚਲਤ ਗੁਰ ਥਿਰੇ ਜਹਾਇ ॥ ਤਿਸ ਮਗ ਆਯੋ ਮਨ ਲਲਚਾਇ ॥ ੨੯ ॥ ਸੁਨਯੋ ਹੁਤੋ ਗੁਰ ਬਲੀ ਬਿਸਾਲਾ ॥ ਮੈਂ ਦੇਖੋਂ ਅਬ ਹੈਂ ਕਿਸ ਢਾਲਾ॥

ਅਸ ਵਿਚਾਰ ਗੁਰ ਆਯੋ ਤੀਰ ॥ ਪਿਖੇ ਗੁਰੂ ਬੈਠੇ ਬਰ ਬੀਰ ॥੩੦॥
ਸ੍ਰੀ ਸਤਿਗੁਰ ਆਵਤ ਕੌ ਦੇਖਾ ॥ [1]ਨਹਿਨ ਉਠਾਇ ਨ ਤਿਸ ਦਿਸ ਦੇਖਾ ॥ ਖਰਯੋ ਰਹਯੋ ਚਿਤ ਚਹਿਤ ਵਿਸੇਖੇ ॥ ਜਬ ਸਤਿਗੁਰ ਮੇਰੀ ਦਿਸ ਦੇਖੇ ॥ ੩੧ ॥ ਨਹਿੰ ਦੇਖਯੋ ਗੁਰ ਨੈਨ ਉਠਾਈ ॥ ਤਬ ਪਠਾਨ ਮਨ ਕ੍ਰੋਧ ਉਪਾਈ ॥ ਆਦਰ ਅਪਰ ਕਰਨ ਤੌ ਰਹਯੋ ॥ ਨੇਤ੍ਰ ਉਠਾਇ ਨ ਹਮ ਦਿਸ ਲਹਯੋ ॥੩੨॥ ਇਕ ਸ਼ਮਸ਼ੇਰ ਪ੍ਰਹਾਰੋਂ॥ ਐਸੇ ॥ ਧਰ ਤੇ ਸਿਰ ਉਤਰੈ ਇਸ ਜੈਸੇ ॥ ਚਿਤਵਯੋ ਜਬ ਸ਼ਮਸ਼ੇਰ [2]ਪ੍ਰਹਾਰਨ ॥ ਕਰਯੋ ਖਾਨ ਦਿਸ ਗੁਰੂ ਨਿਹਾਰਨ ॥ ੩੩ ॥ ਕਹਯੋ ਤਾਂਹਿ ਨਿਜ ਸੁਭਟ ਕਹਾਵੇ ॥ ਜਹਾਂ ਪਰੈ ਰਣ ਤਹਾਂ ਪਲਾਵੇ॥ ਗੀਦੀ ਹ੍ਵੈ ਕਰ ਪੀਠ ਦਿਖਾਈ ॥ ਸਾਹ ਦੀਨ ਤੁਮ ਕੋ ਨਿਕਸਾਈ ॥ ੩੪ ॥ ਅਬ ਹਮ ਪਰ ਤੂੰ ਖੜਗ ਚਲਾਵੈ ॥ ਅਹੋ ਨਿਲਾਜ ਸ਼ਰਮ ਨਹਿੰ ਆਵੈ ॥ ਸੁਨਤ ਖਾਨ ਮਨ ਮਹਿੰ ਪਛਤਾਯੋ ॥ ਸ੍ਰੀ ਸਤਿਗੁਰ ਸਰਬੱਗ ਦਰਸਾਯੋ ॥ ੩੫ ॥ ਭਯੋ ਦੀਨ ਉਰ ਜੋਰੇ ਹਾਥ ॥ ਪਰਯੋ ਅਗਾਰੀ ਟੇਕਯੋ ਮਾਥ ॥ ਕਰਾਮਾਤ ਸਾਹਿਬ ਤੁਮ ਭਾਰੇ ॥ ਸਕਯੋ ਨ ਜਾਨ ਰਿਦੇ ਰਿਸ ਧਾਰੇ ॥ ੩੬ ॥ ਛਿਮਹੁ ਪ੍ਰਭੂ ਤੁਮ ਹੋ ਬਲਦਾਇਕ ॥ ਮੀਰੀ ਅਰ ਪੀਰੀ ਕੇ ਲਾਇਕ ॥ ਮਮ ਅਪਰਾਧ ਛਿਮਾ ਕੋ ਧਰੀਅਹਿ ॥ ਸੇਵਕ ਨਿਜ ਪਗ ਪੰਕਜ ਕਰੀਅਹਿ ॥ ੩੭ ॥ ਤਜਹੁ ਅਪਰ ਸ਼ਤਿਗੁਰ ਸਭ ਗਿਨਤੀ ॥ ਕਰਹੁ ਨਿਹਾਰਨ ਕੋ ਮਮ ਬਿਨਤੀ ॥ ਭੂਲਬ ਸਦਾ ਦਾਸ ਗਨ ਆਏ ॥ ਪੀਰ ਛਿਮਾ ਹੀ ਕਰਤ ਰਹਾਏ ॥ ੩੮ ॥ ਦੇਖ ਦੀਨ ਗੁਰ ਭਏ ਕ੍ਰਿਪਾਲ ॥ ਬੈਠਾਰਯੋ ਸਮੀਪ ਤਿਸ ਕਾਲ ॥ ਸਿਖ ਕਰਯੋ ਤਿਸ ਸਿੱਖਯਾ ਦੀਨ ॥ ਸੰਤਨ ਸੇਵਾ ਕਰੇ ਪ੍ਰਬੀਨ ॥ ੩੯ ॥ ਸੱਤਿਨਾਮ ਕੋ ਸਿਮਰਨ ਕਰੋ ॥ ਗਰਭ ਜੋਨ ਮਹਿੰ ਬਹੁਰ ਨ ਪਰੋ ॥ ਪੁਨਹਿੰ ਕਹਯੋ ਅਬ ਸਦਨ

[1] ਅਖਾਂ। [2] ਮਾਰਨਾ।

ਸਿਧਾਰੋ ॥ ਬਨੈ ਪ੍ਰਥਮ ਸਮ ਮਨਸਬ ਭਾਰੋ ॥ ੪੦ ॥ ਸੁਨ ਬਚ ਗੁਰ ਕੋ ਹਰਖਯੋ ਖਾਨ ॥ ਬਾਰ ਬਾਰ ਪਦ ਬੰਦਨ ਠਾਨ ॥ ਮਾਨਯੋ ਬਚਨ ਭਾਉ ਕੋ ਧਾਰਾ ॥ ਲੇ ਆਇਸ ਕੋ ਸਦਨ ਸਿਧਾਰਾ ॥ ੪੧ ॥ ਚਾਰਕ ਦਿਨ ਘਰ ਬੈਠਯੋ ਰਹਯੋ ॥ ਸ਼ਾਹੁ ਸਭਾ ਮਹਿਂ ਐਸੇ ਕਹਯੋ ॥ ਸੋ ਉਮਰਾਉ ਹੁਤੋ ਬਹੁ ਦਿਨ ਕੋ ॥ ਕਹਾਂ ਭਯੋ ਜੇ ਤਿਆਗਯੋ ਰਨ ਕੋ ॥ ੪੨ ॥ ਕਈ ਬਾਰ ਆਗੈ ਇਹੁ ਲਰਯੋ ॥ ਕਾਰਜ ਸ਼ਾਹੁ ਸਦਨ ਕੋ ਕਰਯੋ ॥ ਪਠਯੋ ਦੂਤ ਤਿਹ ਨਿਕਟ ਹਕਾਰਾ ॥ ਪੂਰਬ ਤੇ ਬਿਸਾਲ ਸਤਿਕਾਰਾ ॥ ੪੩ ॥ ਭਯੋ ਨਰਾਦਰ ਇਸ ਕੋ ਜਾਨਾ ॥ ਮਨਸਬ ਬਖਸ਼ਯੋ ਤਬਹਿ ਮਹਾਨਾ ॥ ਗੁਰ ਕਰਨਾ ਤੇ ਮ੍ਰਿਗ ਭਾ ਸ਼ੇਰ ॥ ਸਿਮਰਨ ਕਰਤਾ ਸੰਝ ਸਵੇਰ ॥ ੪੪ ॥ ਇਮ ਸ੍ਰੀ ਹਰਿਗੁਬਿੰਦ ਪੁਰ ਬਾਸੇ ॥ ਮਨ ਭਾਵਤ ਬਹੁ ਕਰੇ ਬਿਲਾਸੇ ॥ ਅਸ ਗੁਰ ਕੀ ਜੋ ਸ਼ਰਨੀ ਆਵੈ ॥ ਹਲਤ ਪਲਤ ਸੁਖ ਕਿਉਂ ਨਹਿਂ ਪਾਵੈ ॥ ੪੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਖ੍ਵਾਜਾ ਜਾਨੀ ਸੱਯਦ ਔ ਸਬੇਗ ਖਾਂ ਪ੍ਰਸੰਗ ਬਰਨਨੰ ਨਾਮ ਚੌਤੀਸਮੋਂ ਮੰਦਰਹਿ ॥ ੩੪ ॥

ਦੋਹਿਰਾ ॥ ਸ੍ਰੀ ਗੁਰ ਹਰਿਗੋਵਿੰਦ ਜੀ ਮੀਰ ਪੀਰ ਬਡ ਬੀਰ ॥
ਹਰਿਗੋਬਿੰਦ ਪੁਰ ਹਰਖ ਜੁਤ ਨਦੀ ਬਿਪਾਸਾ ਤੀਰ ॥ ੧ ॥

ਚੌਪਈ ॥ ਲਗਯੋ ਦਿਵਾਨ ਅਤੀ ਛਬ ਪਾਇ ॥ ਇਕ ਸਿਖ ਆਇ ਬੰਦ ਗੁਰ ਪਾਇ ॥ ਪੁਨ ਸ੍ਰੀ ਬ੍ਰਿਧ ਦਿਸ ਤੇ ਪਗ ਬੰਦਨ ॥ ਕੀਨ ਬਿਨੈ ਢਿਗ ਦੋਖ ਨਿਕੰਦਨ ॥ ੨ ॥ ਹੇ ਗੁਰ ਮੈਂ ਅਬ ਗੁਰ ਪੁਰ ਜਾਵੌਂ ॥ ਅੰਤ ਸਮੈਂ ਤਵ ਦਰਸਨ ਪਾਵੌਂ ॥ ਦਾਸ ਜਾਨ ਨਿਜ ਦਰਸਨ ਦੀਜੈ ॥ ਅੰਤ ਸਮਾਂ ਮੁਰ ਸੁਫਲਾ ਕੀਜੈ ॥ ੩ ॥ ਸੁਨ ਸ੍ਰੀ ਸਤਿਗੁਰ ਬ੍ਰਿਧ ਜੀ ਤਿਆਰੀ ॥ ਤਾਤਕਾਲ ਨਿਜ ਕੀਨ ਤਿਆਰੀ ॥ ਅਪਰ ਸੈਨ ਸਭ ਪੁਰ ਕਰਤਾਰ ॥ ਦੀਨ ਪਠਾਇ ਸੌ ਏਕ ਸਵਾਰ ॥

੪ ॥ ਬਿਧੀਆ ਚੰਦ ਸਾਥ ਨਿਜ ਲਏ ॥ ਪੁਰ ਰਮਦਾਸ ਸਤਿਗੁਰੂ ਗਏ ॥ ਸੁਨਯੋ ਬ੍ਰਿੱਧ ਸਤਿਗੁਰ ਜੀ ਆਏ ॥ ਸੁਤ ਭਾਨੂ ਜੁਤ ਬਾਹਿਰ ਆਏ ॥ ੫ ॥ ਉਤ ਤੇ ਗੁਰ ਆਵਤ ਮਗ ਮਿਲੇ ॥ ਚਰਨ ਬੰਦਨਾ ਕੀਨਸ ਭਲੇ ॥ ਹੈ ਉਤਰਾਇ ਧਾਮ ਲੈ ਗਯੋ ॥ [1]ਸੁਠ ਪ੍ਰਯੰਕ ਬੈਠਾਵਤ ਭਯੋ ॥ ੬ ॥ ਅਨਕ ਭਾਂਤ ਕੀ ਉਸਤਤ ਕੀਨ ॥ ਹੇ ਗੁਰ ਦਾਸ ਮੋਹਿ ਕੌ ਚੀਨ ॥ ਖਿਮਾ ਕਰੋ ਇਹੁ ਮੁਰ ਅਪਰਾਧ ॥ ਇਤ ਆਏ ਮੈਂ ਕੀਨੇ ਯਾਦ ॥ ੭ ॥ ਸੁਨ ਗੁਰ ਕਹਯੋ ਬ੍ਰਿਧ ਮਮ ਪਿਆਰੇ ॥ ਗੁਰ ਨਾਨਕ ਜੀ ਸਿਖ ਤੁਮ ਭਾਰੇ ॥ ਪੁਨ ਸਭ ਗੁਰ ਕੇ ਢਿਗ ਤੁਮ ਰਹੇ ॥ ਪਾਵਨ ਦਰਸ ਤੁਮਾਰੋ ਅਹੇ ॥ ੮ ॥ ਅਸ ਬਿਧ ਬਚ ਬਿਲਾਸ ਬਹੁ ਕੀਨ ॥ [2]ਬਿੰਜਨ ਅਨਕ ਛਕਾਵਨ ਕੀਨ ॥ ਇਰਦ ਗਿਰਦ ਸੰਗਤ ਬਹੁ ਆਈ ॥ ਲਗਯੋ ਦਿਵਾਨ ਧਾਮ ਬ੍ਰਿਧ ਭਾਈ ॥ ੯ ॥ ਗਿਆਨ ਵਰਾਗ ਅਨੇਕ ਪ੍ਰਕਾਰੇ ॥ ਬ੍ਰਿਧ ਭਾਈ ਸੰਗ ਕੀਨ ਉਚਾਰੇ ॥ ਤੀਨ ਦਿਵਸ ਇਸ ਭਾਂਤ ਬਿਤਾਇ॥ ਅਹਿ ਚਤ੍ਰ ਕਾਲੰਮ੍ਰਿਤ ਥਾਇ ॥੧੦॥ ਸ੍ਰੀ ਬ੍ਰਿਧ ਜੀ ਤਨ ਕੀ ਅਸਨਾਨ ॥ ਕਰਵਾਯੋ ਲੇਪਨ ਸੁਭ ਥਾਨ ॥ ਸ੍ਰੀ ਭਾਨੇ ਸੁਭ ਆਸਨ ਲਾਯੋ ॥ ਬ੍ਰਿਧ ਜੀ ਬੈਠੇ ਗੁਰ ਨਿਕਟਾਯੋ ॥ ੧੧ ॥ ਤਬ ਭਾਈ ਭਾਨੇ ਕੀ ਬਾਹਿ॥ਸਤਿਗੁਰ ਸਾਚੇ ਦਈ ਗਹਾਇ॥ ਕਹਯੋ ਜਥਾ ਮਮ ਚਰਨਨ ਸਾਥ ॥ ਰਖਯੋ ਰਖੇ ਇਸ ਦੀਨਾ ਨਾਥ ॥ ੧੨ ॥ ਸ੍ਰੀ ਗੁਰ ਬਾਂਹ ਪਕੜ ਦੇ ਧੀਰ ॥ ਤੁਮ ਸੰਤਤ ਪਿਆਰੀ ਮੁਹਿ ਤੀਰ ॥ ਸ੍ਰੀ ਬ੍ਰਿਧ ਜੀ ਪੁਨ ਜਪੁਜੀ ਪਠਾ ॥ ਪਾਠ ਸੁਖਮਨੀ ਮੁਖ ਸੌਂ ਰਠਾ ॥ ੧੩ ॥ ਪੁਨ ਬਿਨਤੀ ਕੀਨੀ ਗੁਰ ਧੀਰੇ ॥ ਦਿਹੁ ਆਗਯਾ ਅਬ ਤਜੋਂ ਸਰੀਰੇ ॥ ਕਹਯੋ ਗੁਰੂ ਜਸ ਇੱਛਾ ਧਾਰੀ ॥ ਗੁਰ ਨਾਨਕ ਜੀ ਪੁਰੈ ਤੁਮਾਰੀ ॥ ੧੪ ॥ ਅਸ ਸੁਨਤੇ ਪੌਢੇ ਬ੍ਰਿਧ ਭਾਈ ॥ ਪਠਯੋ ਸ਼ਬਦ ਗੁਰ ਦਰਸ ਕਰਾਈ ॥ ਬ੍ਰਿਧ ਸਾਹਿਬ ਦੇਹ ਤਿਆਗੀ

੧ ਸੁੰਦਰ ਚਾਰ ਪਾਈ ਪਰ । ੨ ਭੋਜਨ ।

ਐਸੇ॥ [1]ਨਾਗ ਕੁੰਜ ਕੋ ਛੋਡਤ ਜੈਸੇ॥ ੧੫॥ ਪਲ ਮਹਿੰ ਪਹੁਚਯੋ ਗੁਰ ਪੁਰ ਮਾਇ॥ ਸਿੱਖਨ ਅਵਧੀ ਜੋ ਜਗ ਥਾਇ॥ ਸ੍ਰੀ ਹਰਿਗੋਬਿੰਦ ਤਬ ਅਸ ਕੀਨ॥ ਰਾਗੀ ਬੋਲ ਨਿਕਟ ਤਬ ਲੀਨ ॥ ੧੬॥ ਸ੍ਰੀ ਮੁਖ ਕਹਾ ਸ਼ਬਦ ਤੁਮ ਗਾਵਹੁ॥ ਡਖਣੇ ਮਾਰੂ ਵਾਰ ਸੁਨਾਵਹੁ॥ ਸੁਨ ਰਾਗਨ ਬਡ ਚੌਕੀ ਲ਼ਾਈ॥ ਦਿਵਸ ਚੜ੍ਹਯੋ ਪ੍ਰਾਚੀ ਦਿਸ ਆਈ ॥ ੧੭॥ ਸ੍ਰੀ ਬ੍ਰਿਧ ਜੀ ਤਬ ਦੀਨ ਸਨਾਨ ॥ ਰੁਚਰ ਬਿਵਾਨ ਕਰਯੋ ਪੈਂਯਾਨ॥ ਲੇ ਸਿਖ ਚਾਲੇ ਦਿਸ ਸ਼ਮਸ਼ਾਨ॥ ਗੁਰ ਸੰਗ ਚਾਲੇ ਰਾਗੀ ਗਾਨ॥ ੧੮॥ ਪਹੁਚੇ ਚੰਦਨ ਚਿਤਾ ਰਚਾਈ ॥ ਸ੍ਰੀ ਬ੍ਰਿਧ ਤਿਸ ਪਰ ਦੀਨ ਪੁਢਾਈ ॥ ਲੰਬੂ ਲਾਯੋ ਗੁਰ ਮਿਲ ਭਾਨੇ ॥ ਸੱਤਿਨਾਮ ਸ੍ਰੀ ਮੁਖਹੁ ਬਖਾਨੇ ॥੧੯॥ਬੈਠੈ ਸ਼ਬਦ ਪਠੇ ਵਈਰਾਗਾ॥ ਉਠੇ ਸ਼ਨਾਨ ਕਰਨ ਸਭ ਲਾਗਾ॥ ਧਰਮ ਸਾਲ ਆ ਕੀਨ ਕਰਾਹਿ॥ ਪਠ ਸੋਹਿਲਾ ਦੀਨੋ ਬਰਤਾਹਿ॥ ੨੦॥ ਰੈਨ ਦਿਵਸ ਹ੍ਵੈ ਕੀਰਤਨ ਕਥਾ॥ ਗੁਰ ਘਰ ਕੀ ਮਰਯਾਦਾ ਜਥਾ॥ ਦਿਵਸ ਚਤਰਥੇ ਚਿਤਾ ਸਥਾਨ॥ ਸਿੱਖਨ ਜੁਤ ਭੇ ਗੁਰ ਭਗਵਾਨ॥ ੨੧॥ ਇਕ ਗਾਗਰ ਤਬ ਗੁਰ ਮੰਗਵਾਈ॥ [2]ਅਸਤ ਪੁਸ਼ਪ ਤਿਸ ਮਹਿੰ ਦਿਯੋ ਪਾਈ॥ [3]ਅਵਨਿ ਖੁਦਾਈ ਦੋਇਕ ਹਾਥ॥ [4]ਕਲਸਾ ਪੁਰਵਾਯੋ ਜਗ ਨਾਥ॥ ੨੨॥ ਊਪਰ ਤਿਸੇ ਸਮਾਧ ਬਨਾਈ॥ ਦਿਹੁਰਾ ਸ੍ਰੀ ਬ੍ਰਿਧ ਜਗ ਪ੍ਰਗਟਾਈ॥ ਦਿਵਸ [5]ਖੋੜਸੇ ਯੱਗ ਕਰਾਯੋ॥ ਰੰਕਨ ਕੋ ਬਹੁ ਦਾਨ ਦਿਵਾਯੋ॥ ੨੩॥ ਇਕ ਸ਼ਤ ਸਤਵੰਜਾ ਪਹਿਚਾਨੋ॥ ਮੱਘਰ ਚਤਰ ਦਸੋ ਪਰਮਾਨੋ॥ ਸ੍ਰੀ ਬ੍ਰਿਧ ਸੱਚ ਖੰਡ ਪ੍ਰਸਥਾਨਾ ॥ ਜਿਸ ਨੇ ਪਿਖੇ ਚਰਤ ਗੁਰ ਨਾਨਾ॥ ੨੪॥

ਦੋਹਿਰਾ॥ ਦਿਵਸ ਆਗਲੇ ਸਤਿਗੁਰੂ ਬੈਠੇ ਲਾਇ ਦਿਵਾਨ॥

---

੧ ਸੱਪ ਜਿਸ ਤਰ੍ਹਾਂ ਉਪਰਲੀ ਚਾਦਰ ਨੂੰ ਲਾਹ ਦੇਂਦਾ ਹੈ। ਇਸ ਤਰ੍ਹਾਂ ਬਾਬਾ ਬੁਢਾ ਜੀ ਨੇ ਪ੍ਰਾਣ ਤਿਆਗ ਦਿਤੇ। ੨ ਹਡੀਆਂ ਦੇ ਫੁਲ। ੩ ਧਰਤੀ। ੪ ਘੜਾ। ੫ ਸੋਲ੍ਹਵੇਂ ਦਿਨ।

ਸਿਖ ਆਯੋ ਉਤਲਾਤ ਇਕ ਬੰਦਨ ਪਗ ਪਰ ਠਾਨ ॥ ੨੫ ॥

ਚੌਪਈ ॥ ਪੁਨ ਕਰ ਜੋਰ ਬਤਾਇਸ ਬਾਤ ॥ ਨਿਕਟ ਦੁਸ਼ਟ ਗੋ ਕਰਤੇ ਘਾਤ ॥ ਤਿਨ ਕੇ ਬਸ ਨਹਿ ਆਵਤ ਸੋਈ ॥ ਕਰਤ ਓਜ ਕੋ ਮੈਂ ਤਬ ਜੋਈ ॥ ੨੬ ॥ ਸੁਨ ਸਤਿਗੁਰ ਸੋ ਆਗੇ ਕਰਯੋ ॥ ਹੈ ਧਵਾਇ ਚਾਲੇ ਰਿਸ ਧਰਯੋ ॥ ਹੁਤੇ ਨਿਕਟ ਹੀ ਜਾਇ ਨਿਹਾਰੇ ॥ ਖੜਗ ਨਿਕਾਸਯੋ ਤਤ ਛਿਨ ਮਾਰੇ ॥ ੨੭ ॥ ਭਾਜ ਚਲੇ ਕੁਛ ਘੇਰ ਪ੍ਰਹਾਰੇ ॥ [1]ਖੰਡ ਖੰਡ ਕਰ ਧਰ ਪਰ ਡਾਰੇ ॥ ਗ੍ਰਾਮ ਸਮੀਪ ਹੁਤੇ ਤਿਨ ਕੇਰੇ ॥ ਸੁਨਯੋਂ ਰੌਰ ਧਾਏ ਤਿਸ ਬੇਰੇ ॥੨੮॥ [2]ਚਾਪ ਬੰਦੂਕ ਸੰਭਾਰਤ ਆਇ ॥ ਮਰੇ ਦੇਖ ਕਰ ਸਮੁਖ ਚਲਾਇ ॥ ਸਭ ਸੈਨਾਂ ਗੁਰ ਕੀ ਤਬ ਧਾਈ ॥ ਤਜੋ ਤੁਫੰਗ ਸਲਖ ਸਮਦਾਈ ॥ ੨੯ ॥ ਗੁਲਕਾ ਲਗੀਂ ਮਰੇ ਇਕ ਬਾਰੀ ॥ ਭਾਜੇ ਜੀਅਤ ਤ੍ਰਾਸ ਕੋ ਧਾਰੀ ॥ ਸੁਭਟਨ ਗ੍ਰਾਮ ਸੁ ਆਗ ਲਗਾਈ ॥ ਜਰ ਕਰ ਛਾਰ ਭਯੋ ਸਮਦਾਈ ॥ ੩੦ ॥ ਪਾਪੀ ਤੁਰਕ ਜਿਤਕ ਤਹਿ ਹੇਰੇ ॥ ਕਾਟੇ ਖੜਗਨ ਸੋਂ ਤਿਸ ਬੇਰੇ ॥ ਧਰਨੀ ਨੈਨ ਹੁਤੀ ਤਨ ਔਰ ॥ ਧਰ ਸੁਰ ਜੁਤ ਆਈ ਤਿਸ ਠੌਰ ॥ ੩੧ ॥ ਸ੍ਰੀ ਸਤਿਗੁਰ ਕੋ ਬੰਦਨ ਗਾਈ ॥ ਪਿਖ ਸਭ ਸੁਭਟ ਖਰੇ ਸਮਦਾਈ ॥ ਸੁਰ ਜੁਤ ਅਵਨੀ ਬਿਨੇ ਉਚਾਰੀ ॥ ਤੁਰਕਨ ਮੋ ਕੌ ਕੀਨ ਦੁਖਾਰੀ ॥ ੩੨ ॥ ਅਨਕ ਰੀਤ ਕੇ ਪਾਪ ਕਰੰਤਿ ॥ ਮੈਂ ਨਹਿੰ ਤਿਸ ਕੋ ਭਾਰ ਸਹੰਤਿ ॥ ਜਿਸ ਹਿਤ ਆਪ ਲੀਨ ਅਵਤਾਰਾ ॥ ਰਾਜ [3]ਮਲੇਛ ਬਿਨਾਸਹੁ ਸਾਰਾ ॥ ੩੩ ॥ [4]ਬਿੱਪ੍ਰ ਸੰਤ ਧੇਨੁ ਸੁਖ ਦੀਜੈ ॥ ਤੁਰਕ ਰਾਜ ਕੋ ਦੂਰ ਕਰੀਜੈ ॥ ਸੁਨ ਸਤਿਗੁਰ ਤਬ ਦੀਨ ਦਿਲਾਸਾ ॥ ਕਿਤਕ ਕਾਲ ਮਹਿ ਹੋਹਿ ਬਿਨਾਸਾ ॥ ੩੪ ॥ ਦਸਮੋ ਰੂਪ ਧਰੈਂ ਜਿਸ ਕਾਲਾ ॥ ਕਰਹਿੰ ਖਲਨ ਸੰਗ ਜੰਗ ਕਰਾਲਾ ॥ ਉਪਜਾਵੈਂ ਤਬ ਪੰਥ ਬਿਸਾਲਾ ॥ ਅਵਨੀ ਰਾਜ ਕਰਹਿੰ ਚਿਰ ਕਾਲਾ

੧ ਟੁਕੜੇ ਟੁਕੜੇ। ੨ਧਨਸ਼ੁ। ੩ ਮੁਸਲਮਾਨ ਰਾਜ। ੪ ਬ੍ਰਾਹਮਣ।

॥ ੩੫ ॥ ਹਿੰਦ ਮਾਹਿੰ ਤੇ ਰਾਜ ਉਠਾਵੈਂ ॥ ਸਨੇ ਸਨੇ ਇਹੁ ਸਭ ਖਪ ਜਾਵੈਂ ॥ ਸੁਨ ਗੁਰ ਤੇ ਸੁਰ ਧਰਨੀ ਸਾਰੇ ॥ ਕਰ ਕਰ ਬੰਦਨ ਸਦਨ ਸਿਧਾਰੇ ॥ ੩੬ ॥ [1]ਖਲ [2]ਹਤ ਗ੍ਰਾਮ ਛਾਰ ਕਰ ਦੀਨਾ ॥ ਫਿਰੇ [3]ਅਖੇਰ ਬ੍ਰਿੱਤ ਕੁਛ ਕੀਨਾ ॥ ਨਿਜ ਡੇਰੇ ਕੋ ਪੁਨ ਹਟ ਆਏ ॥ ਭਾਨੇ ਪੂਛਯੋ ਕਿਸ ਬਿਧ ਥਾਏ ॥ ੩੭ ॥ ਬਿਧੀ ਚੰਦ ਤਬ ਸਰਬ ਉਚਾਰੇ ॥ ਆਜ ਸ਼ਿਕਾਰ ਦੁਸ਼ਟ ਗੁਰ ਮਾਰੇ ॥ ਜਾਰਯੋ ਗ੍ਰਾਮ ਉਜਾਰ ਕਰਯੋ ਹੈ ॥ ਪਾਪ ਬਿਲੋਕਤ [4]ਕੋਪ ਧਰਯੋ ਹੈ ॥ ੩੮ ॥ ਸੁਨ ਭਾਨੇ ਜੁਤ ਨਰ ਸਮਦਾਇ ॥ ਧੰਨ ਧੰਨ ਸਭ ਮੁਖੋਂ ਅਲਾਇ ॥ ਸ਼ਸਤ੍ਰ ਧਰਨ ਕੋ ਕਾਰਨ ਏਹੀ ॥ ਜਿਤ ਕਿਤ ਹਤਨ ਮਲੇਛਨ ਕੇਹੀ ॥ ੩੯॥ ਸੁਜਸ ਗੁਰੂ ਕੋ ਪਸਰਯੋ ਸਾਰੇ ॥ ਸੰਤ ਉਧਾਰਤ ਦੋਖੀ ਮਾਰੇ ॥ ਆਈ ਨਿਸਾ ਸੁਖ ਸਾਥ ਬਿਤਾਈ ॥ ਭਈ ਪ੍ਰਾਤ ਤਯਾਰੀ ਕਰਵਾਈ ॥੪੦॥ ਭਾਨੇ ਕਹਯੋ ਸੁਨਹੁ ਪ੍ਰਭ ਨਾਥ ॥ ਮੈਂ ਅਬ ਚਲੋਂ ਆਪ ਕੇ ਸਾਥ ॥ ਇਹੁ ਉਪਦੇਸ਼ ਪਿਤਾ ਨੇ ਦੀਨਾ ॥ ਗੁਰ ਸੰਗਤ ਨਿਜ ਕਰੋ ਪ੍ਰਬੀਨਾ॥ ੪੧ ॥ ਸੋ ਮੈਂ ਕਰੋਂ ਨ ਤਿਆਗੋਂ ਕਬੈ ॥ ਦਿਹੁ ਆਇਸ ਹੋਵੋਂ ਸੰਗ ਅਬੈ ॥ ਸ੍ਰੀ ਗੁਰ ਤਿਸ ਕੋ ਧੀਰਜ ਦਯੋ ॥ ਬ੍ਰਿਧ ਸਾਹਿਬ ਪ੍ਰਲੋਕ ਅਬ ਭਯੋ ॥ ੪੨ ॥ ਇਹਾਂ ਰਹਿਨ ਹੀ ਅਬ ਬਨ ਆਵੈ ॥ ਬਹੁਰੋ ਸੰਗ ਰਹਿਨ ਹੀ ਭਾਵੈ ॥ ਇਮ ਕਹਿ ਹੈ [5]ਆਰੂਢੇ ਸ੍ਵਾਮੀ ॥ ਪੁਰ ਕਰਤਾਰ ਦਿਸਾ ਕੀਅ ਗਾਮੀ ॥ ੪੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਬ੍ਰਿਧ ਜੀ ਗੁਰ ਪੁਰ ਗਮਨ ਪ੍ਰਸੰਗ ਬਰਨਨੰ ਨਾਮ ਪੈਂਤੀਸਮੋਂ ਮੰਦਰਹਿ ॥ ੩੫ ॥

ਦੋਹਿਰਾ ॥ ਇਤ ਸਤਿਗੁਰ ਕਰਤਾਰ ਪੁਰ ਦਿਸ ਜਾਵੈਂ ਮੁਦ ਪਾਇ ॥
ਸੁਨਹੁ ਕਥਾ ਉਤ ਸ਼ਾਹ ਜਹਾਂ ਜਥਾ ਭਈ ਮਨ ਲਾਇ ॥ ੧ ॥

੧ ਮੂਰਖ। ੨ ਨਾਸ ਕਰਕੇ। ੩ ਸ਼ਿਕਾਰ। ੪ ਕਰੋਧ। ੫ ਸਵਾਰ।

ਚੌਪਈ ॥ ਸ਼ਾਹ ਜਹਾਂ ਚਲ ਕੈ ਤਿਸ ਕਾਲ ॥ ਜਹਾਂ ਜਲੰਧਰ ਨਗਰ ਬਿਸਾਲ ॥ ਆਨ ਤਹਾਂ ਡੇਰਾ ਬਡ ਘਾਲਾ ॥ ਲਿਏ ਬਾਹਿਨੀ ਸਾਥ ਬਿਸਾਲਾ ॥ ੨ ॥ ਤਹਾਂ ਪੁਤ੍ਰ ਇਕ ਅਬਦੁਲ ਖਾਨ ॥ ਵਲ਼ੀ ਖਾਨ ਤਿਸ ਨਾਮ ਬਖਾਨ ॥ ਪਿਤ ਭ੍ਰਾਤਾ ਜਿਸ ਕੇ ਰਣ ਮਾਰੇ ॥ ਸ਼ਾਹੁ ਨਿਕਟ ਪਹੁਚੀ ਨ ਪੁਕਾਰੇ ॥ ੩ ॥ ਰਹਯੋ ਸੰਭਾਰਤ ਅਪਨ ਸਮਾਜਾ॥ ਤਿਨ ਜਾਨੀ ਮਨ [1]ਅਵਸਰ ਆਜਾ ॥ ਮੇਲ ਸ਼ਾਹੁ ਸੋਂ ਨਿਸਚੈ ਹੋਵੈ ॥ ਕਰਕੈ ਮਿਹਰ ਦ੍ਰਿਸ਼ਟ ਕੋ ਜੋਵੈ ॥ ੪ ॥ ਸਭ ਬ੍ਰਿਤਾਂਤ ਮੈਂ ਦੇਹੁ ਸੁਨਾਇ ॥ ਪਿਤ ਕੋ [2]ਪਲਟਾ ਲੇਹੁ ਬਨਾਇ ॥ ਇਮ ਚਿਤਵਤ ਧਨ ਗਨ ਕੋ ਲੈ ਕੈ ॥ ਚਪਲ ਤੁਰੰਗਨ ਤਿਆਰੀ ਕੈ ਕੈ ॥ ੫ ॥ [3]ਕੰਚਨ ਜੀਨ ਡਰਾਊ ਡਾਲੇ ॥ ਜਿਨ ਪਿਖ ਹਰਖੈ ਸ਼ਾਹੁ ਬਿਸਾਲੇ ॥ ਅਪਰ ਵਸਤ ਸੁੰਦਰ ਗਨ ਲੀਨ ॥ ਆਨ ਸ਼ਾਹੁ ਕੋ ਭੇਟਾ ਦੀਨ ॥ ੬ ॥ ਸਤਿਕਾਰਯੋ ਬਹੁ ਵਲੀ ਸੁ ਖਾਨਾ ॥ ਪੁਨਹਿ ਤਾਹਿ ਸੰਗ ਬਾਕ ਬਖਾਨਾ ॥ ਅਬਦੁਲ ਖਾਨ ਮਿਲਯੋ ਨਹਿੰ ਆਇ ॥ ਨਗਰ ਬਿਖੈ ਨਹਿੰ ਜਾਨਯੋ ਜਾਇ ॥ ੭ ॥ ਸ਼ਾਹੁ ਜਹਾਂ ਤੇ ਸੁਨ ਮ੍ਰਿਦ ਬਾਨੀ ॥ ਵਲੀ ਖਾਨ ਕਰ ਜੋਰ ਬਖਾਨੀ ॥ ਹਜ਼ਰਤ ਸੁਨੀਐ ਅਰਜ਼ ਹਮਾਰੀ ॥ ਹਰਿ ਗੁਬਿੰਦ ਗੁਰ ਹਿੰਦਨ ਭਾਰੀ ॥ ੮ ॥ ਜਹਿ ਕਹਿ ਕਰ ਉਤਪਾਤ ਬਡੇਰਾ ॥ ਗ੍ਰਾਮ ਰੁਹੇਲੇ ਘਾਲਯੋ ਡੇਰਾ ॥ ਤਹਾਂ ਚਹਯੋ ਨਿਜ ਨਗਰ ਬਸਾਯੋ ॥ ਘੇਰੜ ਮੁਖੀ ਨ ਦਯੋ ਬਸਾਯੋ ॥ ੯ ॥ ਤਾਹਿੰ ਮਾਰ ਕਰ ਪੁਰੀ ਸਵਾਰੀ ॥ ਤਿਸ ਕਾ ਆਯੋ ਪੁਤ੍ਰ ਪੁਕਾਰੀ ॥ ਹਜ਼ਰਤ ਮੋਹਿ ਪਿਤਾ ਜੁਗ ਭ੍ਰਾਤਾ ॥ ਲੇ ਕਰ ਸੈਨਾ ਸੰਗ ਪ੍ਰਜਾਤਾ ॥ ੧੦ ॥ ਪਠਯੋ ਦੂਤ ਬਹੁ ਬਿਧ ਸਮਝਾਨਯੋ ॥ ਨਹਿੰ ਮਾਨੀ ਇਕ [4]ਨਿਠਰ ਬਖਾਨਯੋ॥ ਸੁਨ ਮਮ ਪਿਤਾ ਗਹਿਨ ਪ੍ਰਸਥਾਨਾ॥ ਲਰਯੋ ਗੁਰੂ ਕੀਨੋ ਘਮਸਾਨਾ ॥ ੧੧ ॥ ਜੁਗ ਸੁਤ ਜੁਤ ਪਿਤ ਹਤ ਕਰ ਡਾਰਯੋ॥

੧ ਸਮਾਂ । ੨ ਬਦਲਾ । ੩ ਸਵਰਨ ਦੀ ਜ਼ੀਨ । ੪ ਅਯੋਗ ।

ਲਸਕਰ ਸੰਗ ਸਕਲ ਹੀ ਮਾਰਯੋ ॥ ਚੰਦੂ ਨੰਦਨ ਘੇਰੜ ਨੰਦ ॥ ਕਰਯੋ ਕਹਿਰ ਗੁਰ ਕਰੇ ਨਿਕੰਦ ॥ ੧੨ ॥ ਤ੍ਰਾਸ ਨ ਪਾਇ ਕਹੂ ਤੇ ਕੋਇ ॥ ਨਰਨ ਹਜਾਰਨ ਕੀ ਮ੍ਰਿਤ ਹੋਈ ॥ ਸਭ ਕੋ ਮਾਰ ਬਿਸਾਰਯੋ ਤ੍ਰਾਸ ॥ ਰਚਯੋ ਨਗਰ ਅਰ ਅਪਨ ਅਵਾਸ ॥ ੧੩ ॥ ਸੁਨਤ ਸ਼ਾਹੁ ਮਨ ਬਡੋ ਰਿਸਾਯੋ ॥ ਉਮਰਾਵਨ ਪ੍ਰਤ ਹੁਕਮ ਅਲਾਯੋ ॥ ਬੀਸ ਹਜ਼ਾਰ [1]ਬਾਹਿਨੀ ਜਾਵੈ ॥ ਗੁਰ ਕੋ ਪਕਰ ਮੋਹਿ ਢਿਗ ਲਿਆਵੈ ॥ ੧੪ ॥ ਬਾਜ ਹੇਤ ਮੈਂ ਕੀਨਸ ਟਾਰੋ ॥ ਪੁਨ ਲਰ ਅਬਦੁਲ ਖਾਂ ਰਣ ਮਾਰੋ ॥ ਇਤਨੇ ਮਹਿਂ ਵਜ਼ੀਰ ਖਾਂ ਆਯੋ ॥ ਰਿਸਯੋ ਦਿਖਯੋ ਕਰ ਜੋਰ ਅਲਾਯੋ ॥ ੧੫ ॥ ਪ੍ਰਥਮ ਸੁਨੀ ਮੈਂ ਇਹ ਬਿਧ ਸਾਰੀ ॥ ਅਬ ਰਾਵਰ ਢਿਗ ਕਰੋਂ ਉਚਾਰੀ ॥ ਸਤਿਗੁਰ ਧੀਰ ਰੂਪ ਉਪਕਾਰੀ ॥ ਸਭ ਪਰ ਕਰਣਾਂ ਦ੍ਰਿਸ਼ਟ ਨਿਹਾਰੀ ॥ ੧੬ ॥ ਹਿੰਦੂ ਤੁਰਕ ਏਕ ਸਮ ਜਾਨੈ ॥ ਸਭਹਿਨ ਕੋ ਉਪਦੇਸ਼ ਬਖਾਨੈ ॥ ਅਲ਼ਪ ਗ੍ਰਾਮ ਤਿਹ ਥਾਨ ਨਿਹਾਰਯੋ ॥ ਡੇਰਾ ਕੇਤਕ ਦਿਵਸ ਉਤਾਰਯੋ ॥ ੧੭ ॥ ਘੇਰੜ ਚੰਦੂ ਕੁੜਮ ਸੁ ਤਹਾਂ ॥ [2]ਰਾਰ ਉਠਾਈ ਗੁਰ ਸੌਂ ਮਹਾਂ ॥ [3]ਗਾਰ ਨਿਕਾਰੀ ਸਿਖ ਕਿਸ ਮਾਰਾ ॥ ਸੁਨੀਏਂ ਸਤਿਗੁਰ ਕੋ ਉਪਕਾਰਾ ॥ ੧੮ ॥ ਤਹਾਂ ਤੁਰਕ ਮਿਲ ਆਨ ਉਚਾਰੇ ॥ ਕਰਹਿੰ ਨਿਮਾਜ਼ ਨ ਥਾਨ ਹਮਾਰੇ ॥ ਸੁਨ ਗੁਰ ਤਿਨ ਦੀਨਨ ਕੀ ਬਾਨੀ ॥ ਤਹਾਂ ਮਸੀਤ ਚਿਨਾਵਨ ਠਾਨੀ ॥ ੧੯ ॥ ਸੁਨਤ ਸ਼ਾਹੁ ਉਰ ਮੈਂ ਹਰਖਾਯੋ ॥ ਗੁਰ ਖੁਦਾਇ ਕੋ ਧਾਮ ਬਨਾਯੋ ॥ ਸ੍ਰੀ ਨਾਨਕ ਤੇ ਆਦਕ ਸਾਰੇ ॥ ਹਿੰਦੂ ਤੁਰਕ ਕੋ ਭੇਦ ਨਿਵਾਰੇ ॥ ੨੦ ॥ ਵਲੀ ਖਾਨ ਪਰ ਕੋਪਯੋ ਸ਼ਾਹੁ ॥ ਕਿਯੋਂ ਤੁਮ ਪਿਤ ਉਤਪਾਤ ਉਠਾਹੁ ॥ ਨਾਹਕ ਸੈਨਾ ਇਤੀ ਮਰਾਈ॥ ਕੌਮ [4]ਮੁਹਿੰਮ ਫਤੇ ਕਰਵਾਈ ॥ ੨੧ ॥ ਬਿਨਾਂ ਅਜਾਜ਼ਤ ਹਮਰੀ

੧ ਫੌਜ। ੨ ਝਗੜਾ। ੩ ਗਾਲਾਂ ਕਢੀਆਂ।
੪ ਫੌਜ।

ਲਗਾ ॥ ਇਹੁ [1]ਪ੍ਰਤਿਕੂਲ ਨੀਤ ਤੇ ਕਰਾ ॥ ਯਾਂਤੇ ਤਿਸ ਕੇ ਬਦਲੇ ਤੁਮੈਂ ॥ ਦੇਹੁੰ ਸਜਾਇ ਨ ਜਾਨਯੋ ਹਮੈਂ ॥ ੨੨ ॥ ਅਸ ਕਹਿ ਤਿਸ ਕੋ ਵਹਿਰ ਕਢਾਯੋ ॥ ਮਨਸਬ ਛੀਨ ਲੀਨ ਗਹਿਵਾਯੋ ॥ ਦੀਯੋ ਦੰਡ ਧਨ ਲੀਯੋ ਘਨੇਰਾ ॥ ਬਿਸਮਤ ਲੋਕ ਹੇਰ ਤਿਸ ਬੇਰਾ ॥ ੨੩ ॥ ਨਿਸ ਬਿਤਾਇ ਕਰ ਸ਼ਾਹੁ ਸਿਧਾਰਾ ॥ ਜਾਇ ਬਰਯੋ ਲਵ ਪੁਰੀ ਮਝਾਰਾ ॥ ਗੁਰ ਕੇ ਗੁਨ ਮਨ ਆਨੇ ਸੋਇ ॥ ਚੁਗਲੀ ਉਗਲਤ ਕਬਹਿ ਨ ਕੋਇ ॥ ੨੪ ॥

ਦੋਹਿਰਾ ॥ ਪਹੁਚੇ ਗੁਰ ਕਰਤਾਰ ਪੁਰ ਮਿਲੇ ਸਿੱਖ ਗਨ ਆਇ ॥
ਸ਼ਹਿਜ਼ਾਦੇ ਆ ਮਿਲੇ ਸਭ ਬਹੁ ਅਨੰਦ ਤਬ ਥਾਇ ॥ ੨੫ ॥

ਚੌਪਈ ॥ ਲਗਯੋ ਦੀਵਾਨ [2]ਕੁਲਾਹਲ ਭਾਰੀ ॥ ਦਰਸੈਂ ਸਤਿਗੁਰ ਨਰ ਔਨਾਰੀ ॥ ਅਨਕ ਭਾਂਤ ਕੀ ਭੇਟ ਚਢਾਵੈਂ ॥ ਮਨ ਬਾਂਛਤ ਸਗਲੇ ਫਲ ਪਾਵੈਂ ॥ ੨੬ ॥ ਪੈਂਦਖਾਨ ਨੇ ਜਬ ਸੁਧ ਪਾਈ ॥ ਆਇ ਮਿਲਯੋ ਪਗ ਬੰਦਨ ਗਾਈ ॥ ਗੁਰ ਸਤਕਾਰਯੋ ਲੀਨ ਉਠਾਈ ॥ ਤਬ ਪੈਂਦਾ ਮੁਖ ਐਸ ਅਲਾਈ ॥੨੭॥ ਮਹਾਰਾਜ ਰਾਵਰ ਕੇ ਸੰਗ ॥ ਭਯੋ ਅਗਾਰੀ ਤੇ ਬਹੁ ਜੰਗ ॥ ਨਹੀਂ ਦਾਸ ਕੋ ਨਿਕਟ ਬੁਲਾਯੋ ॥ ਪੂਰਬ ਸਮ ਮੈਂ ਕਾਮ ਨ ਆਯੋ ॥ ੨੮ ॥ ਸੁਨ ਗੁਰ ਕਹਯੋ ਕਾਜ ਕੁਛ ਥੋਰਾ ॥ ਚਹਿਤ ਹਕਾਰਨ ਨਹਿ ਮਨ ਮੋਰਾ ॥ ਤੁਰਕ ਸਹੰਸ੍ਰ ਪੰਚ ਦਸ ਆਇ ॥ ਔਚਕ ਨਿਕਟ ਜੰਗ ਕੋ ਧਾਇ ॥ ੨੯ ॥ ਪਿਖ ਕਰ ਸਿਖ ਤਿਨ ਪਰ ਇਮ ਗਏ ॥ [3]ਖਗ ਪਰ ਬਾਜ [4]ਛੁਧਤ ਜਿਮ ਪਏ ॥ ਸਭਹਨ ਇਮ ਪੁਰਸ਼ਾਰਥ ਕੀਨ ॥ [5]ਕੇਹਰ ਹਤੈ ਹੇਰ [6]ਗਜ [7]ਪੀਨ ॥ ੩੦ ॥ ਸਿੱਖਨ ਫਤਹ ਭਈ ਬਹੁ ਮਾਰੇ ॥ ਏਕ ਸਹੰਸ੍ਰ ਬਚੇ ਭਜ ਹਾਰੇ ॥ ਸੁਨ ਪੈਂਦੇ ਨਿਜ ਰਿਦੇ ਬਿਚਾਰੀ ॥ ਪੂਰਨ

੧ ਉਲਟ। ੨ ਰੌਲਾ। ੩ ਪੰਛੀ ਪਰ। ੪ ਭੁਖਾ ਬਾਜ਼। ੫ ਸ਼ੇਰ। ੬ ਹਾਥੀ। ੭ ਭਾਰੀ।

ਪੁਰਖ ਗੁਰੂ ਬਲ ਭਾਰੀ ॥ ੩੧ ॥ ਮਮ ਗਰਬਨ ਉਰ ਭਾ ਸਭ ਕੂਰੇ ॥ ਕਿਧੌ ਲਖਯੋ ਸੋ ਸਤਿ ਗੁਰ ਪੂਰੇ ॥ ਇਤ ਆਦਕ ਲਖ ਕਰ ਪਛਤਾਇ ॥ ਧੰਨ ਗੁਰੂ ਤੁਮ ਮੁਖੋਂ ਅਲਾਇ ॥ ੩੨ ॥ ਅਸ ਬਿਧ ਸ੍ਰੀ ਗੁਰ ਪੁਰ ਖਰਤਾਰਾ ॥ ਰਹੈਂ ਸੰਗਤਾਂ ਆਇ ਅਪਾਰਾ ॥ ਨਿਸ ਦਿਨ ਲਗਹਿੰ ਦੀਵਾਨ ਘਨੇਰੇ ॥ ਕ੍ਰਿਪਾ ਦ੍ਰਿਸਟ ਗੁਰ ਸਭ ਕੌ ਹੇਰੇ ॥ ੩੩ ॥ ਪੈਂਦ ਖਾਨ ਕੇ ਤਨੀਆ ਭਈ ॥ ਗੁਰ ਢਿਗ ਆਨ ਤਬੈ ਸੁਧ ਦਈ ॥ ਸ੍ਰੀ ਹਰਗੋਬਿੰਦ ਧੀਰਜ ਦੀਨਾ ॥ ਪਾਰਹੁ ਨਿਜ ਸੰਤਤ ਕੋ ਚੀਨਾ ॥ ੩੪ ॥ ਅਸ ਕਹਿ ਧਨ ਖਰਚਨ ਹਿਤ ਦਯੋ ॥ ਪਾਯੋ ਮੋਦ ਸਦਨ ਨਿਜ ਗਯੋ ॥ ਪੀਛੇ ਹਸਤ ਗੁਰੂ ਕੌ ਹੇਰੇ ॥ ਬੋਲਯੋ ਜੇਠਾ ਹੋਇ ਅਗੇਰੇ ॥ ੩੫ ॥ ਪੈਂਦ ਖਾਨ ਕੇ ਕੰਨਜਾਂ ਹੋਈ ॥ ਬਿਗਸਨ ਹੇਤ ਲਖਯੋ ਨਹਿੰ ਕੋਈ ॥ ਸੁਨ ਗੁਰ ਕਹਯੋ ਜੰਗ ਕੇ ਕਾਰਨ ॥ ਉਪਜੀ ਬਨਹਿ ਤੁਰਕ ਗਨ ਮਾਰਨ ॥ ੩੬ ॥ ਕਛਕ ਭੇਦ ਜੇਠਾ ਸਮਝਾਯੋ ॥ ਸੁਨ ਸਤਿਗੁਰ ਤੇ ਉਰ ਬਿਸਮਾਯੋ ॥ ਇਕ ਸੁਤ ਸਤਵੰਜਾ ਕੇ ਸਾਲ ॥ ਮਾਘ ਮਾਸ ਤ੍ਰੋਦਸਵੀਂ ਕਾਲ ॥ ੩੭ ॥ ਵਾਰ ਸਨਿਸਚਰ ਜਬ ਹੀ ਆਯੋ ॥ ਸ੍ਰੀ ਗੁਰਦਿੱਤਾ ਪੁਤ੍ਰ ਸੁ ਥਾਯੋ ॥ ਸੁਨ ਸਭ ਮਹਿ ਬਡ ਆਨੰਦ ਹੋਵਾ ॥ ਦਰਬ ਦਾਨ ਦੇ ਮੰਗਲ ਜੋਵਾ ॥ ੩੮ ॥ ਦਿਵਸ ਤ੍ਰੋਦਸੇ ਬਸਤ੍ਰ ਪਨਾਇ ॥ ਨਾਮ ਧੀਰ ਮੱਲ ਰ੍ਹਯੋ ਬਨਾਇ ॥ ਸਿਖ ਪਰਵਾਰ ਸਭ ਮਾਹਿੰ ਅਨੰਦ ॥ ਪਿਖ ਪੋਤ੍ਰਾ ਸ੍ਰੀ ਹਰਿਗੋਬਿੰਦ ॥ ਅਸਬਿਧ ਸਤਿਗੁਰ ਪੁਰ ਕਰਤਾਰ ॥ ਸਮਾਂ ਬ੍ਰਿਤਾਯੋ ਆਨੰਦ ਧਾਰ ॥ ਅਨਗਨ ਦਾਸਨ ਕੋ ਨਿੱਤ ਤਾਰੈ ॥ ਕਵਿ ਅਸ ਗੁਰ ਚਰਨਨ ਪਰਵਾਰੈ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਕਰਤਾਰ ਪੁਰ ਪ੍ਰਵੇਸਨ ਔ ਧੀਰ ਮੱਲ ਜਨਮ ਪ੍ਰਸੰਗ ਬਰਨਨੰ ਨਾਮ ਛੱਤੀਸਮੋਂ ਮੰਦਰਹਿ ॥ ੩੬ ॥

ਦੋਹਿਰਾ ॥ ਬੀਤਯੋ ਕੇਤਕ ਸਮਾਂ ਜਬ ਪੁਰ ਕਰਤਾਰ ਮਝਾਰ ॥
ਸ੍ਰੀ ਅੰਮ੍ਰਿਤਸਰ ਦਰਸ ਕੌ ਇਛਾ ਭਈ ਅਪਾਰ ॥ ੧ ॥
ਚੌਪਈ ॥ ਇਕ ਬਾਸਰ ਸਤਿਗੁਰ ਸਭ ਤਾਹੀ ॥ ਸ੍ਰੀ ਮੁਖ ਤੇ ਸਭ ਗਿਰਾ ਅਲਾਹੀ ॥ ਹੂਜੋ ਤਿਆਰ ਸਭੀ ਅਬ ਜਾਵੈਂ ॥ ਸੁਧਾ ਸਰੋਵਰ ਦਰਸਨ ਪਾਵੈਂ ॥ ੨ ॥ ਪ੍ਰਿਥਮੈਂ ਚਲੈਂ ਸੁ ਪੁਰ ਕਰਤਾਰ ॥ ਆਦ ਗੁਰੂ ਕਾ ਜੋ ਸੁਖ ਕਾਰ ॥ ਸੁਨ ਸਭ ਕੇ ਮਨ ਹਰਖ ਬਢਾਯੋ ॥ ਕੀਨ ਤਿਆਰੀ ਸਭ ਸੁਖ ਪਾਯੋ ॥ ੩ ॥ ਸਭ ਕੁਟੰਬ ਅਰ ਸੈਨਾ ਸਾਰੀ ॥ ਭਈ ਤਿਆਰ ਇਕ ਦਿਨ ਮਹਿੰ ਸਾਰੀ ॥ ਅਗਲੇ ਭਲਕ ਚਢੇ ਗੁਰ ਪੂਰੇ ॥ ਸਨੇ ਸਨੇ ਚਲ ਹੈ ਮਗ ਰੂਰੇ ॥ ੪ ॥ ਨਦੀ ਬਿਪਾਸ ਉਲੰਘਤ ਗਏ ॥ ਸ੍ਰੀ ਕਰਤਾਰ ਪੁਰਾ ਦਰਸਏ ॥ ਜਹਿੰ ਸ੍ਰੀ ਨਾਨਕ ਕੋ ਅਸਥਾਨ ॥ ਦੁਤਿਯ ਗੁਰੂ ਦੀਅ ਤਿਲਕ ਮਹਾਨ ॥ ੫ ॥ ਕਰੀ ਪ੍ਰਕਰਮਾਂ ਫਿਰ ਕਰ ਚਾਰ ॥ ਪੰਚਾਮ੍ਰਿਤ ਕਰਵਾਇਸ ਤਿਆਰ ॥ ਸ੍ਰੀ ਨਾਨਕ ਸਿਮਰੇ ਅਰਦਾਸ ॥ ਕਰਯੋ ਵ੍ਰਿਤਾਵਨ ਸਭ ਕੇ ਪਾਸ ॥ ੬ ॥ ਪੁਰ ਕੇ ਨਰ ਆਏ ਸਮਦਾਇ ॥ ਸ੍ਰੀ ਹਰਿਗੋਬਿੰਦ ਪਗ ਲਪਟਾਇ ॥ ਕੁਸਲਾਨੰਦ ਬੂਝੇ ਹਰਖਾਇ ॥ ਪੁਨ ਤਿਨ ਤੇ ਬੂਝਯੋ ਗੁਰ ਰਾਇ ॥ ੭ ॥ ਨਹੀਂ ਦੇਹੁਰਾ ਗੁਰ ਇਸ ਥਾਇ ॥ ਸਿੱਖ ਮੁਰੀਦਨ ਜੋਊ ਬਨਾਏ ॥ ਸੁਨ ਪੁਰ ਬਾਸਨ ਬਿਨਤੀ ਗਾਈ ॥ ਹੇ ਗੁਰ ਬਲੀ ਸਿਖਨ ਸੁਖਦਾਈ ॥ ੮ ॥ ਰਾਵੀ ਇਹਾਂ ਬੇਗ ਕਰ ਆਈ ॥ ਸੋ ਅਵਨੀ ਜਲ ਬਿਖੈ ਵਹਾਈ ॥ ਪਾਰ ਸਥਾਨ ਧਰਮ ਚੰਦ ਕਰਯੋ ॥ ਸਕਲ ਕੁਟੰਬ-ਤਿੰਹ ਥਿਰਯੋ ॥ ੯ ॥ ਕਰ ਦਰਸਨ ਸੁਨ ਕੈ ਸਭ ਗਾਥਾ ॥ ਚਢੇ ਪ੍ਰਭੁ ਸੁਤ ਸੈਨਾ ਸਾਥਾ ॥ ਰਾਵੀ ਲਾਂਘਤ ਤਤ ਛਿਨ ਗਏ ॥ ਦੇਹੁਰਾ ਬਾਬਾ ਨਾਨਕ ਜਏ ॥ ੧੦ ॥ ਹੈ ਤੇ ਉਤਰ ਗਏ ਪ੍ਰਭ ਨੇਰੇ ॥ ਕਰਯੋ ਪ੍ਰਣਾਮ ਦਰਸ ਕੋ ਹੇਰੇ ॥ ਬਹੁਰ ਪ੍ਰਕਰਮਾਂ ਫਿਰ ਕਰ ਦੀਨ ॥ ਬੈਠ ਗਏ ਪੁਨ ਅਗ੍ਰ ਪ੍ਰਬੀਨ ॥ ੧੧ ॥ ਧਰਮ ਚੰਦ ਸ੍ਰੀ ਨਾਨਕ ਪੋਤਾ ॥ ਜਿਸ ਤੇ

ਬੇਦੀ ਬੰਸ ਉਦੋਤਾ॥ ਤਿਹ ਸੁਧ ਭਈ ਗੁਰੂ ਚਲ ਆਇ ॥ ਸਭ ਕੁਟੰਬ ਜੁਤ ਅਨੰਦ ਉਪਾਇ ॥ ੧੨ ॥ ਦੋਇ ਪੁਤ੍ਰ ਕੋ ਲੇ ਕਰ ਸਾਥ॥ ਆਇਸ ਤੁਰਤ ਜਹਾਂ ਗੁਰ ਨਾਥ ॥ ਤਿਨ ਕੋ ਮਾਨ ਰਾਖਬੇ ਹੇਤ ॥ ਖਰੇ ਭਏ ਸੋਢੀ ਕੁਲ ਕੇਤ ॥ ੧੩ ॥ ਕਰੀ ਪਰਸਪਰ ਬੰਦਨ ਦੋਇ॥ ਬਡ ਅਨੰਦ ਕੌ ਪ੍ਰਾਪਤ ਹੋਇ ॥ ਸਾਦਰ ਬੋਲ ਬੈਠਬੋ ਕਰੇ ॥ ਕੁਸਲ ਪ੍ਰਸ਼ਨ ਕਰ ਅਤ ਮੁਦ ਭਰੇ ॥ ੧੪ ॥ ਬਹੁ ਪ੍ਰਸਾਦ ਸਤਿਗੁਰ ਮੰਗਵਾਯੋ ॥ਸ੍ਰੀ ਨਾਨਕ ਕੋ ਅਰਪ ਬ੍ਰਤਾਯੋ ॥ [1]ਏਕ ਸਹੰਸ੍ਰ ਰਜਤਪਣ ਲਯੋ ॥ ਅਗ੍ਰ ਦੇਹੁਰੇ ਕੇ ਧਰ ਦਯੋ ॥ ੧੫ ॥ [2]ਕੰਚਨ ਕੇ ਕੰਕਨ ਮੰਗਵਾਏ ॥ [3]ਜ਼ਰੀਦਾਰ ਫੋਸ਼ਸ਼ ਸ਼ੁਭ ਲਿਆਏ ॥ ਮਿਹਰ ਚੰਦ ਮਾਣਕ ਚੰਦ ਦੋਊ ॥ ਪਹਿਰਾਏ ਕਰ ਸਾਦਰ ਸੋਊ ॥ ੧੬ ॥ ਧਰਮ ਚੰਦ ਕਰਵਾਯੋ ਡੇਰਾ ॥ ਜਥਾ ਜੋਗ ਥਲ ਦੀਨ ਬਸੇਰਾ ॥ ਸਬ ਭਾਂਤ ਸੇਵਾ ਕਰਵਾਈ ॥ ਸੁਖ ਸੋਂ ਸਤਿਗੁਰ ਨਿਸਾ ਬਿਤਾਈ ॥ ੧੭ ॥ ਭਈ ਪ੍ਰਭਾਤ ਧਰਮ ਚੰਦ ਆਇ ॥ ਗੁਰੂ ਪ੍ਰਿਥਮ ਕੇ ਚਰਤ ਸੁਨਾਏ ॥ ਬੂਝਨ ਕਰੇ ਸਿਰੀ ਚੰਦ ਜੇਈ ॥ ਕਿਸ ਸਥਾਨ ਤਪ ਸਾਧਤ ਤੇਈ ॥ ੧੮ ॥ ਕਹਯੋ ਧਰਮ ਚੰਦ ਬਾਰਠ ਥਾਨ ॥ ਤਹਾਂ ਅਹੈ ਇਕ ਗੁਫਾ ਮਹਾਨ ॥ ਤਪ ਸਾਧਤ ਤਿਹ ਸਮਾਂ ਬਿਤਾਵੈਂ ॥ ਕਬ ਕਬ ਦਰਸ਼ਨ ਹਿਤ ਹਮ ਜਾਵੈਂ ॥ ੧੯ ॥ ਸੁਨ ਸ੍ਰੀ ਹਰਿ ਗੋਬਿੰਦ ਬਖਾਨਾ ॥ ਹਮ ਭੀ ਦਰਸ ਚਹੈਂ ਤਿਨ ਠਾਨਾ ॥ ਚਲਹਿੰ ਅਬੈ ਆਗਯਾ ਨਿਜ ਦੇਵੋ ॥ ਹਮ ਪਰ ਸਭ ਬਿਧ ਖੁਸ਼ੀ ਕਰੇਵੋ ॥ ੨੦ ॥ ਸੁਨ ਕਰ ਧਰਮ ਚੰਦ ਕਹਿ ਤਬੈ ॥ ਸੱਤਿ ਬਚਨ ਚਲ ਹੈਂ ਸੰਗ ਅਬੈ ॥ ਅਸ ਕਹਿ ਬਹੁ ਸਿਰ ਪਾਉ ਮੰਗਾਇ ॥ ਗੁਰ ਯੁਤ ਸਭ ਕੋ ਦੇ ਹਰਖਾਇ ॥ ੨੧ ॥ ਲੇ ਆਗਯਾ ਗੁਰ ਭਏ ਸਵਾਰ ॥ ਚਲੇ ਕੁਟੰਬ ਜੁਤ ਆਨੰਦ ਧਾਰ ॥ ਬਹੁਰ ਜਹਾਂ ਸ੍ਰੀ ਨਾਨਕ ਨੰਦ ॥ ਪਹੁੰਚੇ ਤਹਿ ਸ੍ਰੀ ਹਰਿ ਗੋਬਿੰਦ ॥

੧ ਇਕ ਹਜ਼ਾਰ ਰੁਪੈ । ੨ ਸੋਨੇ ਦੇ ਕੜੇ । ੩ ਜ਼ਰੀ ਵਾਲੇ ਪੁਸ਼ਾਕ ।

੨੨ ॥ ਉਤਰ ਤੁਰੰਗ ਤੇ ਸੁਤ ਸੰਗ ਲੀਨੇ ॥ ਸਿਰੀ ਚੰਦ ਦਰਸੇ ਤਪ ਭੀਨੇ ॥ ਚਰਨ ਕਮਲ ਪਰ ਬੰਦਨ ਕੀਨ ॥ ਪੁਨ ਕਰ ਜੋਰ ਸਮੁਖ ਸੁ ਅਸੀਨ ॥ ੨੩ ॥ ਪਿਖ ਸ੍ਰੀ ਚੰਦ ਸ੍ਰੀ ਪਿਤਾ ਸਥਾਨ ॥ ਸਤਿਗੁਰ ਕੀ ਦਿਸ ਬੰਦਨ ਠਾਨ ॥ ਪਿਖ ਸੁਤ ਸੰਗ ਪ੍ਰਵਾਰ ਘਨੇਰਾ ॥ ਸ੍ਰੀ ਬਾਬੇ ਸੁਤ ਕਹਿ ਤਿਸ ਬੇਰਾ ॥ ੨੪ ॥ ਕਹੁ ਛਟਮੇਂ ਗੁਰ ਕੇਤਕ ਨੰਦ ॥ ਤਬ ਬੋਲੇ ਸ੍ਰੀ ਹਰਿ ਗੋਬਿੰਦ ॥ ਪੰਚ ਅਹੈਂ ਸਭ ਕ੍ਰਿਪਾ ਤੁਮਾਰੀ ॥ ਸਨਮੁਖ ਨਿਜ ਦਾ ਦਰਸ ਨਿਹਾਰੀ ॥ ੨੫ ॥ ਕਹਿੰ ਸ੍ਰੀ ਚੰਦ ਇਕ ਬਾਬੇ ਦੈਹੋ ॥ ਅਪਰ ਆਪਨੇ ਸੰਗ ਰਖੈ ਹੋ ॥ ਸੁਨ ਕਰ ਗੁਰ ਸ੍ਰੀ ਹਰਿ ਗੋਬਿੰਦ ॥ ਬਡ ਸੁਤ ਅਰਪਯੋ ਤਬ ਸ੍ਰੀ ਚੰਦ ॥੨੬॥ ਸ਼ਸਤ੍ਰ ਬਸਤ੍ਰ ਪਹਿਰਾਇ ਨਵੀਨ ॥ ਢਿਗ ਬਠਾਇ ਕਰ ਬੰਦਨ ਕੀਨ ॥ ਸ੍ਰੀ ਨਾਨਕ ਸੁਤ ਭਯੋ ਪ੍ਰਸੰਨ ॥ ਧਰਹੁ ਨਿੰਮ੍ਰਤਾ ਯਾਂਤੇ ਧੰਨ ॥ ੨੭ ॥ ਸਭ ਕਿਛ ਲੀਨੋ ਪੂਰਬ ਤੁਮੈਂ ॥ ਟੋਪੀ ਰਹੀ ਹੁਤੀ ਇਹੁ ਸਮੈਂ ॥ ਸੋ ਭਿ ਲਈ ਤੁਮ ਜੁਤ ਬਡਿਆਈ ॥ ਤੁਮਰੀ ਕ੍ਰਿਤ ਤੁਮੈਂ ਬਨ ਆਈ ॥੨੮॥ ਇਮ ਕਹਿ ਦਲਕ ਸੀਸ ਤੇ ਲੀਨ ॥ ਗੁਰਦਿੱਤੇ ਕੇ ਸਿਰ ਧਰ ਦੀਨ ॥ ਕਹਯੋ ਚਾਰ ਸੁਤ ਨਿਜ ਲਖ ਚਿੱਤਾ ॥ ਭਯੋ ਸੁ ਬਾਬੇ ਕੋ ਗੁਰਦਿੱਤਾ ॥ ੨੯ ॥ ਇਹੀ ਬਿਸ਼ੇਸ਼ਨ ਸਭ ਜਗ ਲਹੈ ॥ ਸ੍ਰੀ ਬਾਬਾ ਗੁਰਦਿੱਤਾ ਕਹੈ ॥ ਨਿੱਧ ਸਿੱਧ ਤਪ ਬਲ ਤੇ ਭਾਰੀ ॥ ਟੋਪੀ ਗੁਰਦਿੱਤੇ ਸਿਰ ਧਾਰੀ ॥ ੩੦ ਕੇਤਕ ਦਿਵਸ ਰਹੇ ਤਿਨ ਪਾਸ ॥ ਸੁਨੇ ਭਨੇ ਬਚ ਬਿਬਧ ਬਿਲਾਸ ॥ ਆਗਜ਼ਾ ਲੇ ਬੰਦਨ ਕੌ ਠਾਨ ॥ ਚਲੇ ਸਤਿਗੁਰੂ ਕ੍ਰਿਪਾ ਨਿਧਾਨ ॥ ੩੧ ॥ ਸਨੇ ਸਨੇ ਮਾਰਗ ਮਹਿੰ ਆਵੈਂ ॥ ਸ਼ੁਭ ਮਤ ਅਨ ਗਨ ਦੇਤੇ ਜਾਵੈਂ ॥ ਸੁਧਾ ਸਰੋਵਰ ਕੇ ਨਿਜਰਾਇ ॥ ਸਿੱਖ ਪਠਯੋ ਇਕ ਆਗੇ ਬਾਇ ॥ ੩੨ ॥ ਪੰਚਾਮ੍ਰਤ ਕੋ ਤਿਆਰ ਕਰਾਯੋ ॥ ਇਤਨੇ ਮਹਿੰ ਸ੍ਰੀ ਸਤਿਗੁਰ ਆਯੋ ॥ ਸਹਿਤ ਪ੍ਰਵਾਰ ਸੈਨ ਸੁਤ ਸਾਰੇ ॥ ਸ੍ਰੀ ਹਰਿ ਮੰਦਰ ਬੰਦਨ ਧਾਰੇ ॥ ੩੩ ॥

ਚਤਰ ਪ੍ਰਕਰਮਾ ਦੇਕਰ ਬਰੇ ॥ ਨਮੋ ਕੀਨ ਅੰਤਰ ਗੁਰ ਥਿਰੇ ॥ ਪੰਚਾਮ੍ਰਿਤ ਬਹੁ ਦੀਨ ਬ੍ਰਤਾਇ ॥ ਬਹੁਰ ਅਕਾਲ ਤਖਤ ਕੋ ਆਇ ॥ ੩੪ ॥ ਬੈਠ ਬਿਸਾਲ ਲਗਾਇ ਦਿਵਾਨ ॥ ਪੁਰ ਜਨ ਸੁਨ ਸੁਨ ਦੇਖਹਿੰ ਆਨ ॥ ਅਰਪ ਅਰਪ ਕਰ ਗਨ ਉਪਹਾਰ ॥ ਬਾਰ ਬਾਰ ਪਿਖ ਕਰ ਬਲਿਹਾਰ ॥੩੫॥ਨਾਰੀ ਮਿਲ ਮਹਿਲਨ ਕੇ ਸੰਗ ॥ ਮਨ ਪ੍ਰਮੋਦ ਨ [1]ਮੇਵੈਂ ਅੰਗ ॥ ਸੁਧਾ ਸਰੋਵਰ ਮਹਿ ਉਤਸ਼ਾਹੁ ॥ ਦੀਪ ਮਾਲ ਹੋਈ ਨਿਸ ਮਾਹੁ ॥ ੩੬ ॥ ਸੋਦਰ ਚੌਂਕੀ ਭੋਗ ਸੁ ਪਾਇ ॥ ਖਾਨ ਪਾਨ ਕਰ ਸੁਖ ਸੁਪਤਾਇ ॥ ਅਸ ਬਿਧ ਗੁਰ ਨਿਜ ਪੁਰ ਪੁਨ ਆਇ ॥ ਜਿਨ ਦਰਸੇ ਗਨ ਕਲਖ ਨਸਾਇ ॥ ੩੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਸਤਿਗੁਰੂ ਡੇਰਾ ਬਾਬਾ ਨਾਨਕ ਜੀ ਦਰਸਨ ਬਾਬਾ ਸ੍ਰੀ ਚੰਦ ਜੀ ਬਾਬਾ ਗੁਰਦਿੱਤਾ ਜੀ ਕੋ ਨਿਜ ਉਦਾਸੀਨ ਗੱਦੀ ਬਖਸ਼ਨ ਔ ਸ੍ਰੀ ਗੁਰੂ ਸੁਧਾ ਸਰੋਵਰ ਆਗਮਨ ਪ੍ਰਸੰਗ ਬਰਨਨੰ ਨਾਮ ਸੈਂਤੀਸਮੋਂ ਮੰਦਰਹਿ ॥ ੩੭ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਵਿੰਦ ਜੀ ਜਗ ਸਾਚੇ ਪਤਸ਼ਾਹਿ ॥
ਤਖ਼ਤ ਅਕਾਲ ਬਿਰਾਜ ਹੈਂ ਸੰਗਤ ਦਰਸਨ ਪਾਹਿ ॥ ੧ ॥

ਚੌਪਈ ॥ ਦਿਵਸ ਪੁਰਬ ਕੇ ਆਵਹਿ ਮੇਲਾ ॥ ਚਹੁ ਦਿਸ ਕੇ ਨਰ ਹੋਇ ਸਕੇਲਾ ॥ ਪੰਚੋ ਸਾਹਿਬਜ਼ਾਦੇ ਪਾਸ ॥ ਅਨਕ ਬਿਲਾਸ ਕਰੈਂ ਸੁਖ ਰਾਸ ॥ ੨ ॥ ਅਟਲ ਰਾਇ ਨਵ ਬਰਖਨ ਕੇਰੇ ॥ ਫਿਰ [2]ਬੀਥਨ ਮਹਿੰ ਬਾਲ ਘਨੇਰੇ ॥ ਅਧਕ ਪ੍ਰਸੰਨ ਬਦਨ ਨਿਤ ਰਹੈਂ ॥ ਜਿਨ ਮਹਿੰ ਜੋਤ ਜਗਤ ਜਗ ਲਹੇ ॥ ੩ ॥ ਨਿਕਸ ਜਾਇ ਮੁਖ ਤੇ ਜਿਮ ਬਾਨੀ ॥ ਹੋਇ ਪ੍ਰਸੰਨ ਕੈ ਰਿਸ ਉਰ ਠਾਨੀ ॥ ਤਤ ਛਿਨ ਸਫਲ ਸਿੱਖ ਪਤਿ ਆਵੈਂ ॥ ਮਨ ਤੇ ਅਦਬ ਕਰੈਂ ਡਰ ਪਾਵੈਂ ॥

੧ ਸਮਾਉਂਦੇ ਨਹੀਂ ਹਨ। ੨ ਗਲੀਆਂ ਵਿਚ।

੪ ॥ ਖੇਲਨ ਖਾਨ ਪਾਨ ਤੇ ਆਦ ॥ ਸਭ ਮਹਿੰ ਤਿਨਹੂੰ ਧਰੈਂ ਅਹਿਲਾਦ ॥ ਨਹਿੰ [1]ਪ੍ਰਤਕੂਲ ਕਰੈ ਕਬ ਕੋਈ ॥ ਤੇਜ ਸੁਭਾਵ ਜਾਨ ਕਰ ਸੋਈ ॥ ੫ ॥ ਸੁੰਦਰ ਬਸਤ੍ਰ ਬਿਭੂਖਨ ਧਰੈਂ ॥ ਖੇਲਨ ਅਨੰਦ ਬਹੁਤ ਉਰ ਭਰੈਂ ॥ ਜੋ ਸਿਖ ਚਹੈ ਕਾਮਨਾ ਕੋਊ ॥ ਅਟਲ ਰਾਇ ਸੰਗ ਬਿਚਰਹਿ ਸੋਊ ॥ ੬ ॥ ਪਿਖ ਸੇਵਾ ਬਰ ਸਿਖ ਕੋ ਦੇਵੈਂ ॥ ਜੋ ਮਾਂਗੈਂ ਗੁਰ ਸੁਤ ਸੋਂ ਲੇਵੈਂ ॥ ਸੰਗਤ ਦੇਸ਼ ਬਿਦੇਸਨ ਕੇਰੀ ॥ ਸਭ ਮਹਿ ਮਹਿਮਾ ਇਨਹੁ ਬਡੇਰੀ ॥ ੭ ॥ ਸੁਇਨੀ ਖੱਤ੍ਰੀ ਇਕ ਵਿਵਹਾਰੀ ॥ ਹੁਤੋ ਨਿਕੇਤ ਵਿਖੈ ਧਨ ਭਾਰੀ ॥ ਗੁਰਮੁਖ ਨਾਮ ਤਿਸੀ ਕੋ ਕਹੈਂ ॥ ਤਿਸ ਕੇ ਏਕ ਸੁੰਦ੍ਰ ਸੁਤ ਅਹੈ ॥ ੮॥ ਨਾਮ ਧਰਯੋ ਮੋਹਿਨ ਤਿਸ ਕੇਰੋ ॥ ਅਟਲ ਰਾਇ ਸਮ ਬੈਸ ਭਲੇਰੋ ॥ ਸੋ ਖੇਲਨ ਨਿਤ ਪ੍ਰਤਿ ਹੀ ਆਵੈ ॥ ਗੁਰੂ ਸੁਤਨ ਕੋ ਬਹੁ ਪਰਚਾਵੈ ॥ ੯ ॥ ਸਗਰੇ ਦਿਨ ਮਿਲ ਖੇਲਤ ਰਹੈਂ ॥ ਸੋਵਨ ਸਮੈਂ ਅਪਨ ਘਰ ਲਹੈਂ ॥ ਇਸੀ ਰੀਤ ਬਹੁ ਸਿੱਖਨ ਬਾਲ ॥ ਖੇਲਤ ਹੈਂ ਗੁਰ ਤਾਤਨ ਨਾਲ ॥ ੧੦ ॥ ਇਕ ਦਿਨ ਸਭ ਮੋਹਿਨ ਕੇ ਸਾਥ ॥ ਅਟਲ ਰਾਇ ਖੂੰਡੀ ਗਹਿ ਹਾਥ ॥ ਕਿੰਦਕ ਸੰਗਹਿ ਖੇਲ ਮਚਾਈ ॥ ਬਦਹਿੰ [2]ਸੀਢ ਇਤ ਉਤ ਕੌ ਧਾਈ ॥ ੧੧ ॥ ਖੇਲਤ ਜੀਤਹਿੰ ਕਬਹੂ ਹਾਰੈਂ॥ ਲਹੈਂ ਸੀਢ ਦੈ ਹੈਂ ਨਿਜ ਵਾਰੈਂ ॥ ਖੇਲਤ ਖੇਲਤ ਸੰਧਜਾ ਭਈ ॥ ਅਟਲ ਰਾਇ ਬਾਜ਼ੀ ਜਿਤ ਲਈ ॥ ੧੨ ॥ ਭਯੋ ਅੰਧੇਰਾ [3]ਸੂਮਤ ਬਿਸਾਲੇ ॥ ਤਜਯੋ ਖੇਲ਼ ਘਰ ਨਿਜ ਨਿਜ ਚਾਲੇ ॥ ਅਟਲ ਰਾਇ ਮੋਹਿਨ ਸੋਂ ਕਹਯੋ ॥ ਮੇਰੀ ਜੀਤ ਸਭਨ [4]ਸਿਸ ਲਹਯੋ ॥ ੧੩ ॥ ਰਹੀ ਸੀਢ ਤੁਹਿ ਸਿਰ ਅਬ ਚਾਲੇ ॥ ਰਾਖਹੁ ਯਾਦ ਲੇਹੁੰ ਮੈਂ ਕਾਲੇ ॥ ਮੋਹਿਨ ਕਹਯੋ ਪ੍ਰਾਤ ਤੁਹਿ ਦੇਵੂੰ ॥ ਅਪਰ ਸੀਢ ਇਕ ਤੁਮੈਂ ਚਢੇਵੂੰ ॥ ੧੪ ॥ ਇਮ ਕਹਿ ਆਪੋ ਅਪਨੇ ਧਾਮੂ ॥ ਜਾਇ ਕਰਯੋ ਬਾਲਨ ਬਿਸਰਾਮੂ ॥

੧ ਉਲਟ । ੨ ਬਾਜ਼ੀ । ੩ ਥਕੇਵਾਂ । ੪ ਬਰਿਆਂ ਮੁੰਡਿਆਂ ਨੇ ਲਈ ।

[1]ਦੈਵ ਜੋਗ ਤੇ ਐਸੇ ਭਯੋ ॥ ਸਰਪ ਨਿਕਸ ਮੋਹਿਨ ਡਸ ਗਯੋ॥੧੫॥ ਕਰਤ ਰਹੇ ਜੇਤਕ ਉਪਚਾਰਾ ॥ ਬਾਰਕ ਮਰਯੋ ਹੋਤ ਭੁਨਸਾਰਾ ॥ ਮਾਤ ਪਿਤਾ ਕੇ ਨੰਦਨ ਏਕ ॥ ਕਰਤੇ ਭਏ ਬ੍ਰਿਲਾਪ ਅਨੇਕ ॥ ੧੬ ॥ ਹੇ ਸੁਤ ਕਿਤ ਹਮ ਛੋਰ ਸਿਧਾਰਾ ॥ ਤਵ ਬਿਨ ਕਯਾ ਹੁਇ ਹਾਲ ਹਮਾਰਾ ॥ ਸੁਨਤ ਪਰੋਸੀ ਦੌਰਤ ਆਵੈਂ ॥ ਹਾਇ ਹਾਇ ਕਰ ਐਸ ਅਲਾਵੈਂ ॥ ੧੭ ॥ ਬਡੋ ਕਸ਼ਟ ਤੁਮ ਕੋ ਹੁਇ ਪਰਯੋ ॥ ਇਕ ਸੁਤ ਡਸਯੋ ਸਰਪ ਤੇ ਮਰਯੋ ॥ ਇਕ ਤੇ ਸੁਨ ਦੂਸਰ ਸੁਧ ਭਈ ॥ ਸਗਰ ਪੁਰੀ ਮੈਂ ਪ੍ਰਗਟ ਸੁਥਈ ॥ ੧੮ ॥

ਦੋਹਿਰਾ ॥ ਅਟਲ ਰਾਇ ਇਤ ਪ੍ਰਾਤ ਭੀ ਜਾਗੇ ਹੋਇ ਸੁਚੇਤ ॥ ਕਰ ਨਿਤ ਕੀ ਕਿਰਯਾ ਭਲੇ ਤਿਆਗਯੋ ਤਬਹਿ ਨਿਕੇਤ ॥ ੧੯ ॥

ਚੌਪਈ॥ ਖੇਲਨ ਕੇ ਸਥਾਨ ਚਲ ਆਏ ॥ ਸੇਵਕ ਸਾਥ ਬਾਲ ਸਮਦਾਏ ॥ ਸਭ ਆਏ ਮੋਹਿਨ ਨਹਿ ਆਯੋ ॥ ਤਿਸੇ ਹਕਾਰਨ ਦਾਸ ਪਠਾਯੋ ॥ ੨੦ ॥ ਚਲਯੋ ਦਾਸ ਤਿਸ ਸਦਨ ਸੁ ਗਯੋ ॥ ਮਰਯੋ ਪਰਯੋ ਮੋਹਿਨ ਦਰਸਯੋ॥ ਬਡੋ ਬ੍ਰਿਲਾਪ ਹੋਰ ਤਿਸ ਬੇਰੇ ॥ ਮਿਲਤ ਨਾਰ ਨਰ ਕਰੈਂ ਘਨੇਰੇ ॥ ੨੧ ॥ ਅਟਲ ਰਾਇ ਕੇ ਨਿਕਟ ਸੁ ਆਯੋ ॥ ਮੋਹਿਨ ਮਰ ਗਾ ਸਰਪ ਡਸਾਯੋ ॥ ਸੁਨਯੋਂ ਅਚਾਨਕ ਮੋਹਿਨ ਮਰਨਾ ॥ ਅਟਲ ਰਾਇ ਨਹਿੰ ਕੀਨਸ ਜਰਨਾ ॥ ੨੨ ॥ ਸਭ ਲਰਕਨ ਕੇ ਹੋਇ ਸਮੇਤ ॥ ਗਏ ਧਾਇ ਮਿਲ [2]ਬਨਕ ਨਿਕੇਤ॥ ਆਗੈ ਮਿਲੇ ਹੁਤੇ ਸਮਦਾਯਾ ॥ ਸਭਨ ਬਿਲੋਕਯੋ ਗੁਰ ਸੁਤ ਆਯਾ ॥ ੨੩ ॥ ਉਠ ਸਭ ਬੰਦਨ ਕਰ ਇਕ ਬਾਰਾ ॥ ਕਹਿ ਗੁਰਮੁਖ ਇਹੁ ਮਿਤ੍ਰ ਤੁਮਾਰਾ ॥ ਸਰਪ ਡਸਯੋ ਮਰਗਾ ਅਬ ਦਾਹੈਂ ॥ ਅਹੁ ਸਾਮ੍ਰਥ ਲਿਹੁ ਇਸੇ ਜਿਵਾ ਹੈਂ ॥ ੨੪ ॥ ਤਬ ਸ੍ਰੀ ਅਟਲ ਰਾਇ ਪਿਖ ਕਹਯੋ ॥ ਇਸ ਸਿਰ ਦਾਵ ਸੀਵ ਕੋ ਰਹਯੋ॥ ਕਰ ਮਹਿੰ ਖੂੰਡੀ ਤਿਸ

੧ ਅਚਨਚੇਤ । ੨ ਵਾਪਾਰੀ ਦੇ ਘਰ ।

ਗਰ ਡਾਰੀ ॥ ਉਠ ਮੋਹਿਨ ਦੇ ਸੀਢ ਹਮਾਰੀ ॥ ੨੫ ॥ ਨਹੀਂ ਸਮੇਂ ਕਿਮ [1]ਸੁਪਤਯੋ ਭਾਰੀ ॥ ਕਰ [2]ਬਾਹਨ ਬਲ ਲੀਨ ਉਠਾਰੀ ॥ ਬੈਠਯੋ ਮੋਹਿਨ ਆਂਖ ਉਘਾਰੀ ॥ ਪਿਖ ਹਰਖੇ ਨਰ ਔ ਸਬ ਨਾਰੀ ॥ ੨੬ ॥ ਧੰਨ ਗੁਰੂ ਨੰਦਨ ਗੁਰ ਧੰਨ ॥ ਦੇਤ ਪ੍ਰਾਨ ਲਗ ਭਏ ਪ੍ਰਸੰਨ॥ ਕੈ ਤੋ ਹੁਤੇ ਰੁਦਨ ਤਿਸ ਬੇਰਾ ॥ ਕੈ ਮੰਗਲ ਭਾ ਅਨਦ ਘਨੇਰਾ ॥ ੨੭ ॥ ਜਹਿੰ ਕਹਿੰ ਅਟਲ ਰਾਇ ਕੀ ਕੀਰਤ ॥ ਪੁਰ ਮਹਿੰ ਹੋਤ ਭਈ [3]ਬਿਸਤੀਰਤ ॥ ਸ੍ਰੀ ਹਰਿਗੋਵਿੰਦ ਤਖਤ ਅਕਾਲ ॥ ਬੈਠੇ ਹੁਤੇ ਤਬੈ ਸਿਖ [4]ਜਾਲ ॥ ੨੮ ॥ ਤਹਿ ਇਕ ਸਿਖ ਨੇ ਆਨ ਸੁਨਾਈ ॥ ਅਟਲ ਰਾਇ ਜਸ ਮ੍ਰਿਤਕ ਜਿਵਾਈ ॥ ਸ੍ਰੀ ਸਤਿਗੁਰ ਸੁਨ ਕੈ ਤਿਸ ਬੇਰਾ ॥ ਮਨ ਮਹਿ ਕੀਨ ਬਿਚਾਰ ਬਡੇਰਾ ॥ ੨੯ ॥ ਮਰੇ ਜੋਊ ਇਸ ਦੇਸ ਮਝਾਰੇ ॥ ਆਨ ਪਰਹਿੰ ਸੋ ਗਰੇ ਹਮਾਰੇ ॥ ਹਮ ਤੇ ਚਹੈਂ ਜਿਵਾਵਤ ਸੋਈ ॥ ਪ੍ਰਭ ਕੇ ਸੰਗ ਸ਼ਰੀਕੀ ਹੋਈ ॥ ੩੦ ॥ ਪਰਮੇਸੂਰ ਕਰਮਨ ਫਲ ਦੇਯ ॥ ਹਮ ਜਿਵਾਇ ਕਰ ਤਿਸੈਂ ਮਿਟੇਯ॥ ਇਹ ਤੌ ਬਾਤ ਨ ਕੀਨੀ ਅਹੈ ॥ ਮਰਹਿ ਜੁ ਫੇਰ ਜਿਅਨ ਕੋ ਲਹੈ ॥ ੩੧ ॥ ਅਸ ਬਿਚਾਰ ਕਰਤੇ ਮਨ ਮਾਹਿ॥ ਅਟਲ ਰਾਇ ਆਵਤ ਭੇ ਤਾਹਿ॥ [5]ਕਰ ਖੂੰਡੋ [6]ਸੁਠ ਭੂਖਨ ਧਾਰੀ ॥ ਖੇਲਤ ਆਯੋ ਬੰਦਨ ਧਾਰੀ ॥ ਬਿਨ ਸਨੇਹ ਤਬ ਗੁਰੂ ਬਖਾਨਾ ॥ ਨਿਜ [7]ਅਜਮਤ ਬਿਦਤਾਈ ਜਹਾਨਾ ॥ ਕਰਾਮਾਤ ਕੇ ਕਹਿਰ ਕਹੰਤੇ ॥ ਕੀਨੋ ਤੈਂ ਉਤਪਾਤ ਮਹੰਤੇ ॥ ੩੩ ॥ ਇਸ ਕਰਨੀ ਦਾ ਫਲ ਅਬ ਏਹੀ ॥ ਜੇ ਤੂੰ ਰਹੈਂ ਤੁ ਹਮ ਨ ਰਏ ਹੀ ॥ ਹਮ ਜੇ ਰਹੈਂ ਤ ਤੁਮ ਨਹਿੰ ਰਹੋ ॥ ਇਹੀ ਬਾਕ ਅਬ ਸਾਚੋ ਲਹੋ ॥ ੩੪ ॥ ਸੁਨ ਸ੍ਰੀ ਅਟਲ ਰਾਇ ਗੁਰ ਬਚ ਕੋ ॥ ਮਾਨਯੋ ਰਿਦੈ ਕਰਯੋ ਚਹਿ ਸਚ ਕੋ ॥ ਹਾਥ ਜੋਰ ਜਿਮ ਸਨਮੁਖ ਖਰੇ ॥ ਸਿਰ

੧ ਸੌਂ ਗਿਆ । ੨ ਬਾਂਹਵਾਂ ਦੇ ਬਲ ਨਾਲ । ੩ ਫੈਲ ਗਈ । ੪ ਸਮੂੰਹ ਸਿਖ । ੫ ਹਥ ਵਿਚ ਖੂੰਡੀ ਹੈ । ੬ ਸੁੰਦਰ ਗਹਿਣੇ । ੭ ਕਰਾਮਾਤ ।

ਨਿਵਾਇ ਤਹਿ ਬੰਦਨ ਕਰੇ ॥ ੩੫ ॥ ਹਟਤਯੋ ਨਹੀ ਪੀਠ ਦਿਖਰਾਈ ॥ ਪਾਛਲ ਪਾਇਨ ਚਲੇ ਤਦਾਈ ॥ ਨਹੀਂ ਨਿਕੇਤ ਗਮਨ ਕੋ ਕੀਨਾ ॥ ਸੁਨਯੋ ਨ ਕਛੁ ਨ ਕਹਿਯੋ ਪ੍ਰਬੀਨਾ ॥ ੩੬ ॥ ਜਾਇ ਸੁਧਾਸਰ [1]ਦੱਖਨ ਓਰ ॥ ਹੁਤੋ ਨਮ੍ਰ ਬਲ ਜਲ ਤਹਿ ਠੌਰ ॥ ਸੁੰਦਰ ਕਮਲ ਖਿਰੇ ਤਹਿ ਮਾਹਿ ॥ ਤਾਂ ਮਹਿੰ ਅਟਲ ਰਾਇ ਤਬ ਨ੍ਹਾਇ ॥ ੩੭ ॥ ਤਾਹਿ ਤੀਰ ਹਰਿਆਵਰ ਥਾਨਾ ॥ ਥਿਤ ਹ੍ਵੈ ਕਰ ਜਪੁ ਪਾਠ ਬਖਾਨਾ ॥ ਕਰ ਖੂੰਡੀ ਸਿਰ ਨੀਚੇ ਧਰ ਕੈ ॥ ਬਸਤ੍ਰ ਸਰੀਰ ਅਛਾਦਯੋ ਪਰ ਕੈ ॥ ੩੮ ॥ ਤਤ ਛਿਨ ਤਨ ਕੋ ਤਿਆਗ ਸਿਧਾਰੇ ॥ ਜਯੋਂ [2]ਗਜ [3]ਸੁਮਨ ਮਾਰ ਗਰ ਡਾਰੇ ॥ ਪਹੁੰਚੇ ਗੁਰ ਨਾਨਕ ਪੁਰ ਮਾਹਿ ॥ ਪਿਖਯੋ ਦਾਸ ਜਾ ਗੁਰੂ ਬਤਾਇ ॥ ੩੯ ॥ ਸੁਨ ਸੁਧ ਉਠੇ ਗਰੀਬ ਨਿਵਾਜ ॥ ਚਲੇ ਤਹਾਂ ਸੰਗ ਸਿੱਖ ਸਮਾਜ ॥ ਗਈ ਸਦਨ ਸੁਧ ਸੁਨ ਕਰ ਮਾਤ ॥ ਭਾ ਵਰਗ ਪ੍ਰਲੋਕ ਭਾ [4]ਤਾਤ ॥ ੪੦ ॥ ਮਹਿਲ ਗੁਰੂ ਪੁਰ ਕੇ ਨਰ ਨਾਰ ॥ ਮਿਲ ਆਏ ਸਭ ਬਿਨਾਂ ਅਵਾਰ ॥ ਅਟਲ ਰਾਇ ਅਵਨੀ ਪਰ ਹੇਰਾ ॥ ਕਰ ਵਿਰਾਗ ਨਰ ਨਾਰ ਘਨੇਰਾ ॥ ੪੧ ॥ ਗੁਰ ਧੀਰਜ ਸਭ ਕੋ ਤਬ ਦੀਨੇ ॥ ਰੋਦਨ ਯੋਗ ਨ ਕੰਵਰਹਿ ਚੀਨੋ ॥ ਇਹੁ ਸਦ ਜੀਵਤ ਹੈ ਜਗ ਮਾਹਿ ॥ ਅਬ ਤੇ ਬਡ ਯਸ ਕੋ ਜਗ ਪਾਹਿ ॥ ੪੨ ॥ ਇਕ ਹਰ ਮੰਦਰ ਕੀ ਹੁਇ ਪੂਜਾ ॥ ਅਟਲ ਰਾਇ ਮਾਨਹਿੰਗੇ ਦੂਜਾ ॥ ਮੰਦਰ ਕੰਚਨ ਬਨਹਿ ਉਚੇਰਾ ॥ ਸਰ ਲਗਵਾਹਿੰ ਪੁਨ ਇਸ ਕੇਰਾ ॥ ੪੩ ॥ ਨਰ ਨਾਰੀ ਸਰਧਾ ਕਰ ਨਾਵੈਂ ॥ ਮਨ ਬਾਂਛਤ ਸਭ ਇਸ ਤੇ ਪਾਵੈਂ ॥ ਇਤ ਆਦਿਕ ਬਰ ਦੀਨ ਘਨੇਰੇ ॥ ਸਭ ਕੋ ਧੀਰਜ ਭਾ ਤਿਸ ਬੇਰੇ ॥੪੪ ॥ ਚੰਦਨ ਕੇ ਬਹੁ ਭਾਰ ਮੰਗਾਇ ॥ ਸਨਾਨ ਕਰਾਇ [5]ਦਾਹ ਪੁਨ ਦਾਇ ॥

---

੧ ਦਖਨ ਦੀ ਤਰਫ। ੨ ਹਾਥੀ। ੩ ਫੁਲਾਂ ਦੀ ਮਾਲਾ। ੪ ਪੁਤਰ। ੫ ਸਸਕਾਰ।

[1]ਮੱਜਨ ਕਰ ਆਏ ਦਰਬਾਰ ॥ ਸ਼ਬਦ ਰਾਗੀਅਨ ਕੀਨ ਉਚਾਰ ॥ ੪੫ ॥ ਪੰਚਾਮ੍ਰਤ ਤਿਆਰ ਭਾ ਤਬੈ ॥ ਸੁਹਿਲਾ ਪਠ ਬਰਤਾਯੋ ਸਬੈ ॥ ਪਾਠ ਗ੍ਰੰਥ ਗੁਰ ਰਾਖਨ ਕੀਨ ॥ ਚਤ੍ਰਥ ਦਿਵਸ ਪੁਸ਼ਪ ਚੁਨ ਲੀਨ ॥ ੪੬ ॥ [2]ਕਲਸ਼ ਮਾਹਿ ਪਾ ਧਰਨ ਗਡਾਇ ॥ ਮੰਦਰ ਕੀ ਚਿਨਵਾਈ ਲਾਇ ॥ ਪੁਨ ਸ੍ਰੀ ਅਟਲ ਜਹਾਂ ਥੇ ਨਾਇ ॥ ਤਿਸ ਥਲ [3]ਤਾਲ ਕਾਰ ਲਗਵਾਇ ॥ ੪੭ ॥ ਬੂਝਯੋ ਤਬ ਭਾਈ ਗੁਰ ਦਾਸ ॥ ਧਰੋ ਨਾਮ ਸਰ ਹੇ ਸੁਖ ਰਾਸ ॥ ਸੁਨ ਕਰ ਸ੍ਰੀ ਸਤਿਗੁਰੂ ਬਖਾਨਾ ॥ ਕੰਵਰ ਹੁਤੋ ਮਮ ਕਵਰ ਸਮਾਨਾ ॥ ੪੮ ॥ ਪੁਨ ਅੰਤਹਿ ਇਸ ਜਲ ਮਜ ਨ੍ਹਾਇ ॥ ਕਵਲ ਖਿਰੇ ਇਸ ਥਲ ਕੇ ਮਾਇ ॥ ਇਸ ਹਿਤ ਨਾਮ ਕੌਲ ਸਰ ਭਯੋ ॥ ਸੁਨ ਸਭ ਸਿਖਨ ਆਨੰਦ ਲਯੋ ॥ ੪੯ ॥ ਦਿਵਸ ਦੁਸਹਿਰੇ ਭੋਗ ਪਵਾਇ ॥ ਤੇਗ ਬਹਾਦਰ ਪਾਗ ਬੰਧਾਇ ॥ ਪਾਠ ਅਖੰਡ ਪੰਦ੍ਰਮੇ ਦਿਉਸ ॥ ਪਾਯੋ ਭੋਗ ਯੱਗ ਬਹੁ ਕਿਓਸ ॥ ੫੦ ॥ ਇਕ ਸ਼ਤ ਉਨਸਠ ਸੰਮਤ ਜਾਨੋ ॥ ਬਦੀ ਅਸੂਜ ਸੁ ਦਸਮੀ ਮਾਨੋ॥ ਅਟਲ ਰਾਇ ਨਿਜ ਸਦਨ ਪਯਾਨੇ ॥ ਪੜ੍ਹੈ ਸੁਣੈ ਪਾਵੈ ਕਲਯਾਨੇ ॥ ੫੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਅਟਲ ਰਾਇ ਜੀ ਜੋਤੀ ਜੋਤ ਸਮਾਵਨ ਮੰਦਰ ਔ ਕੌਲਸਰ ਰਚਨ ਪ੍ਰਸੰਗ ਬਰਨਨੰ ਨਾਮ ਅਠੱਤੀਸਮੋਂ ਮੰਦਰਹਿ ॥ ੩੮ ॥

ਦੋਹਿਰਾ ॥ ਕਛੁਕ ਕਥਾ ਗੁਰਦਾਸ ਕੀ ਸੁਨ ਸ੍ਰੋਤਾ ਸੁਖ ਰਾਸ ॥
ਗੁਰ ਮਾਯਾ ਦੁਸਤਰ ਮਹਾਂ ਕਰ ਲੀਜਹਿ ਨਿਰਜਾਸ ॥ ੧ ॥

ਚੌਪਈ ॥ ਏਕ ਦਿਵਸ ਗੁਰ ਸਭਾ ਮਝਾਰੇ ॥ ਸਿਦਕੀ ਸਿਖ ਬੈਠੇ ਮੁਦ ਧਾਰੇ ॥ ਭਗਤੂ ਬਹਿਲੋ ਆਦਿਕ ਥਿਰੇ ॥ ਜੇਠਾ ਬਿਧੀਆ ਸ਼ੁਭ ਮਤ ਕਰੇ ॥ ੨ ॥ ਬੈਠਯੋ ਢਿਗ ਪ੍ਰਬੀਨ ਗੁਰਦਾਸ ॥ ਸਿੱਖੀ ਕੇ

[1] ਇਸ਼ਨਾਨ। [2] ਘੜੇ ਵਿਚ ਪਾਕੇ। [3] ਸਰੋਵਰ ਦੀ।

ਹੁਇ ਬਾਕ ਬਿਲਾਸ ॥ ਕਹਿਤ ਭਏ ਗੁਰ ਕਰਨਾ ਧਰੈ ॥ ਮਾਯਾ ਤੇ ਸੁ ਬਚਾਵਨ ਕਰੈ ॥ ੩ ॥ ਮਨ ਠਹਿਰਾਵੈ ਚਰਨ ਮਝਾਰਾ ॥ ਸਹੈ ਕਸੌਟੀ ਸੋ ਸਿਖ ਭਾਰਾ ॥ ਗੁਰ ਕੇ ਚਰਤ ਨ ਜਾਹਿੰ ਬਿਚਾਰੇ ॥ ਪਿਖ ਕਰ ਭਰਮਹਿੰ ਸਿੱਖ ਬਿਚਾਰੇ ॥ ੪ ॥ ਸਭ ਮਹਿੰ ਤਬ ਬੋਲਯੋ ਗੁਰਦਾਸ ॥ ਜੇ ਕਰ ਹੋਇ ਸਿੱਖ ਗੁਰ ਪਾਸ ॥ ਸਿੱਖੀ ਕੋ ਨਿਰਬਾਹਿਨ ਕਰੈ ॥ ਜਯੋਂ ਕਯੋਂ ਕਰ ਉਰ ਭਰਮ ਨ ਧਰੈ ॥ ੫ ॥ ਜੇ ਕਰ ਸਾਂਗ ਅਰੰਭੈ ਪਰਖਨ ॥ ਧਾਰੈ ਰੂਪ [1]ਬਿਪਰਜੈ ਕੁਛ ਤਨ ॥ ਕਿਧੌ ਗਿਰਾ ਕਹਿ ਔਰ ਪ੍ਰਕਾਰੀ ॥ ਕਹਿ ਸੁਭਾਇ ਬਿਪ੍ਰੀਤਹਿ ਭਾਰੀ ॥ ੬ ॥ ਕਿਧੌ ਅਜੋਗ ਕਰਾਵਹਿ ਕੈਸੇ ॥ ਆਗੇ ਕਹੀ ਕਰੀ ਨਹਿੰ ਜੈਸੇ ॥ ਸਿੱਖ ਸਿਦਕ ਅਪਨੋ ਦ੍ਰਿੜ੍ਹ ਰਾਖੈ ॥ ਸਹੈ ਕਸੌਟੀ ਮਨ ਕੌ ਗਾਖੈ ॥ ੭ ॥ ਅਪਨੀ ਕਵਿਤਾ ਬਿਖੈ ਬਨਾਈ ॥ ਸੋ ਤੁਕ ਪਠ ਕਰ ਸਭਨ ਸੁਨਾਈ ॥ ਜੇ ਗੁਰ ਸਾਂਗ ਕਛੂ ਬਰਤਾਰੈ ॥ ਦਿਢ ਸਿਖ ਰਹੈ ਸਿਦਕ ਨਹਿੰ ਹਾਰੈ ॥ ੮ ॥ ਸੁਨ ਸਿੱਖਨ ਪੁਨ ਭਨੀ ਸੁ ਬਾਨੀ ॥ ਹੈ ਐਸੇ ਤੁਮ ਜਥਾ ਬਖਾਨੀ ॥ ਤਊ ਬਿਸਾਲ ਪ੍ਰਬਲ ਗੁਰ ਮਾਯਾ ॥ ਕੌਨ ਕੌਨ ਨਹਿੰ ਇਨਹਿ ਭ੍ਰਮਾਯਾ ॥ ੯ ॥ ਸਿਦਕ ਰਾਖਬੋ ਮੁਸ਼ਕਲ ਅਹੈ ॥ ਜਿਨਹੁ ਕਰੇ ਤਪ ਕਾਨਨ ਰਹੈ ॥ ਮੁਨ ਜਨ ਸੁਰ [2]ਗੰਧ੍ਰਬ ਕੋ ਗਿਨੀਅਹਿ ॥ ਜਿਨ੍ਹੈਂ ਗਿਨੇ ਕੋ ਅੰਤ ਨ ਭਨੀਅਹਿ ॥ ੧੦ ॥ ਪ੍ਰਭ ਮਾਯਾ ਨੇ ਘਨੇ ਭ੍ਰਮਾਏ ॥ ਕਰੀ ਨ ਕਿਸ ਬਿਨ ਗੁਰੂ ਸਹਾਇ ॥ ਸੁਨ ਕੈ ਪੁਨ ਗੁਰਦਾਸ ਬਖਾਨੀ ॥ ਕਰੀ ਹੁਤੀ ਸੋ ਅਪਨੀ ਬਾਨੀ ॥ ੧੧ ॥

ਦੋਹਿਰਾ ॥ [3]ਅੰਬਰ ਪਾਟੇ ਥਿੱਗਲੀ ਲਾਇ ਕਰੇ ਕੂੜਿਆਰ ॥
ਇਤ ਆਦਿਕ ਨਰ ਅਲਪ ਜੇ ਦੇਤ ਸਿਦਕ ਕੋ ਹਾਰ ॥ ੧੨ ॥

ਚੌਪਈ ॥ ਨਰ ਸਿੱਖੀ ਮਹਿੰ ਗਾਢੇ ਸੋਏ ॥ ਗੁਰੂ ਸਿਦਕ ਮਨ ਰਾਖ ਪਰੋਏ ॥ ਜਯੋਂ ਕਯੋਂ ਕਰ ਮਤ ਕੋ ਥਿਰ ਗਹੈ ॥ ਹੁਇ ਗਾਢੇ

[1] ਉਲਟ । [2] ਦੇਵਤਿਆਂ ਦੇ ਗਵਈਐ । [3] ਕਪੜੇ ਪਾਟੇ ।

ਹਲਬੋ ਨਹਿੰ ਲਹੈ ॥ ੧੩ ॥ ਸੁਨ ਸਿੱਖਨ ਕੀ ਚਰਚਾ ਚਾਰੂ ॥ ਸ੍ਰੀ ਹਰਿ ਗੋਬਿੰਦ ਰਿਦੈ ਬਿਚਾਰੂ ॥ ਅਪਰ ਸਰਬ ਗੁਰ ਆਸਾ ਚਹੈਂ ॥ ਨਿਜ ਬਿਸਾਸ ਗੁਰਦਾਸਹਿ ਕਹੈਂ ॥ ੧੪ ॥ ਯਾਂਤੇ ਬੀਜ ਮਾਤ੍ਰ ਹੰਕਾਰ ॥ ਹੈ ਇਸ ਬਿਖੈ ਸੁ ਬੁਰੋ ਬਿਕਾਰ ॥ ਰਹਿਬੋ ਸਦਾ ਸਮੀਪ ਹਮਾਰੇ ॥ ਚਹੀਅਹਿ ਉਰ ਤੇ ਮੂਲ ਉਖਾਰੇ ॥ ੧੫ ॥ ਇਮ ਹੰਕਾਰ ਬਿਨਾਸਹੋ ਜੇ ਨਾ ॥ ਤੌ ਹਮ ਕੋ ਚਹੀਯਤ ਹਤ ਦੇਨਾ ॥ ਦੇਹਿੰ ਕਸੌਟੀ ਸਹੇ ਕਿ ਨਾਹੀ ॥ ਕਰੈਂ ਕ੍ਰਿਤੀ ਕੁਛ ਪਰਖਨ ਮਾਹੀ ॥ ੧੬ ॥ ਗਰਬਤ ਚਿਤ ਮਹਿ ਸਿੱਖ ਬਿਸਾਲਾ ॥ਜਾਨਯੋ ਪਰੈ ਪਰਖਬੇ ਕਾਲਾ॥ ਇਮ ਸਤਿਗੁਰ ਉਰ ਮਹਿੰ ਠਹਿਰਾਈ ॥ ਕਿਤਕ ਸਮੈਂ ਮੇਂ ਸਭਨ ਸੁਨਾਈ ॥ ੧੭ ॥

ਦੋਹਿਰਾ ॥ ਚਹੈਂ [1]ਤੁਰੰਗ ਹਮ ਜੁਗਲ ਸ਼ੁਭ ਕਹਾਂ ਮਿਲੈਂਗੇ ਸੋਇ ॥ ਸੁਨ ਇਕ ਸਿਖ ਬਿਨਤੀ ਕਰੀ ਕਾਬਲ ਮਹਿੰ ਪ੍ਰਭ ਹੋਇ ॥ ੧੮ ॥

ਚੌਪਈ ॥ ਰਾਵਰ ਕੇ [2]ਅਰੂਢਬੇ ਜੋਗ ॥ ਆਨਹਿੰ ਪਠਹੁ ਸੁ ਮਤ ਜੁਤ ਲੋਗ ॥ ਸ੍ਰੀ ਹਰਿ ਗੋਬਿੰਦ ਸੁਨ ਕਰ ਮਾਨੀ ॥ਨਿਸਚੈ ਤਹਾਂ ਤੁਰੰਗਨ ਖਾਨੀ ॥ ੧੯ ॥ ਜੋ [3]ਕਿਕਾਨ ਬਡ ਕੀਮਤ ਕੇਰਾ ॥ ਸੋ ਪਸਚਮ ਦਿਸ ਕੋ ਹੀ ਹੇਰਾ ॥ ਤਬ ਗੁਰਦਾਸ ਦਿਸਾ ਗੁਰ ਦੇਖਾ ॥ ਕਹਯੋ ਕਿ ਤੁਮ ਤੇ ਕੌਨ ਵਿਸੇਖਾ ॥ ੨੦ ॥ [4]ਉਭੈ ਤੁਰੰਗਮ ਹੇਤ ਹਮਾਰੇ ॥ ਲਯਾਉ ਸਬੇਗ [5]ਚਪਲ ਬਲ ਭਾਰੇ ॥ ਇਮ ਆਇਸ ਕੋ ਸੁਨ ਕਰ ਮਾਨੀ॥ਮੈਂ ਜੈ ਹੋਂ ਅਸ ਲਿਆਉਂ ਬਖਾਨੀ॥੨੧॥ਤਬ [6]ਬੇਸਰ ਪੰਜ ਧਨ ਕੇ ਸਾਥ ॥ ਦੇ ਪੰਚਾਸ ਹਜਾਰ ਸੁ ਨਾਥ॥ਨਰ ਕੇਤਕ ਤਿਹ ਸੰਗ ਲਵਾਇ ॥ ਚਲਤ ਸਮੈਂ ਸ੍ਰੀ ਮੁਖ ਤੇ [7]ਗਾਇ ॥ ੨੨ ॥ ਮੋਲ [8]ਕਿਕਾਨਨ ਕੇਰ ਚੁਕਾਵੈ ॥ ਪ੍ਰਿਥਮੇ ਹਮਰੇ ਢਿਗ ਪਹੁੰਚਾਵੈ ॥ ਜੇ

੧ ਘੋੜੇ। ੨ ਸਵਾਰ ਹੋਣ ਦੇ ਲਾਇਕ। ੩ ਘੋੜੇ। ੪ ਦੋ ਘੋੜੇ। ੫ ਚੰਚਲ। ੬ ਖਚਰ। ੭ ਕਿਹਾ ਗੁਰੂ ਜੀ ਨੇ। ੮ ਘੋੜੇ।

ਪਸਿੰਦ ਹਮਰੇ ਮਨ ਆਇ ॥ ਤੌ ਗਿਨ ਦੀਜਹਿ ਮੋਲ ਸਬਾਇ॥੨੩॥ ਜੇ ਲੌਟਾਇ ਦਿਹੈਂ ਹਮ ਸੋਇ ॥ ਲਹੈ ਸੁਦਾਗਰ [1]ਬਿਲਮ ਬਿਗੋਇ ॥ ਸਮਝ ਬਾਤ ਬੰਦਨ ਪਗ ਧਾਰੀ ॥ ਚਲਤ ਭਯੋ ਗੁਰਦਾਸ ਅਗਾਰੀ ॥ ੨੪ ॥ [2]ਐਰਾਵਤੀ ਉਲੰਘਤ ਚਾਲਾ ॥ [3]ਚੰਦ੍ਰਭਗਾ ਤਰ ਗਯੋ ਬਿਸਾਲਾ ॥ ਪੁਨਹਿ [4]ਬਿਦਸਤਾ ਤੇ ਹੁਇ ਪਾਰਾ ॥ ਚਲਤ [5]ਸਿੰਧ ਨਦ ਜਾਇ ਨਿਹਾਰਾ ॥ ੨੫ ॥ ਤਜ ਪਸ਼ੌਰ ਕੋ ਆਗੇ ਗਯੋ ॥ ਕਾਬਲ ਜਾਇ ਬਿਲੋਕਤ ਭਯੋ ॥ ਡੇਰਾ ਕੀਨੋ ਸ਼ੋਰ ਬਜਾਰ ॥ ਧਰਮ ਸਾਲ ਜੋ ਰੁਚਰ ਅਪਾਰ ॥ ੨੬ ॥ ਬੀਚ ਸ਼ੈਨ ਕੇ ਤੰਬੂ ਲਾਇ ॥ ਸਭ ਧਨ ਤਿਸ ਮਹਿ ਦੀਨ ਟਿਕਾਇ ॥ ਪਹਿਰੇ ਦਾਰ ਬਠਾਇ ਚੁਫੇਰੇ ॥ ਆਇ ਸਿੱਖ ਤਬ ਮਿਲੇ ਘਨੇਰੇ ॥ ੨੭ ॥ ਅਨਕ ਬਿਧਨ ਸੇਵਾ ਕਰਵਾਈ ॥ ਨਿਸ ਬਿਸਰਾਮੇ ਦਿਉਸ ਜੁ ਥਾਈ ॥ ਬੂਝੇ ਘੋਰੇ ਇਕ ਕੇ ਪਾਸ ॥ ਹੁਤੇ ਜੁਗਲ ਸੁੰਦਰ ਗੁਨ ਰਾਸ ॥੨੮॥ ਦਰਬ ਮੋਲ ਪੰਚਾਸ ਹਜਾਰ ॥ ਪੁਨ ਕਰ ਲੀਨ ਏਵ ਤਕਰਾਰ ॥ ਹਮ ਹੈ ਲਹੈਂ ਦਰਬ ਤੁਹਿ ਦੈ ਹੈਂ ॥ ਏਕ ਬਾਰ ਗੁਰ ਨਿਕਟ ਪਠੈ ਹੈਂ ॥ ੨੯ ॥ ਜੇ ਗੁਰ ਰਾਖ ਲਹੈ ਹੈ ਜਾਨ ॥ ਤੌ ਹਮ ਧਨ ਗਿਨ ਦਹੈਂ ਸੁਜਾਨ ॥ ਜੇ ਕਿਕਾਨ ਤਿਨ ਵਾਪਸ ਕੀਨੇ ॥ ਤੌ ਨਿਜ ਹੈ ਲੀਜੈ ਪਰਬੀਨੇ ॥ ੩੦ ॥ ਸੁਨਤ ਸੁਦਾਗਰ ਬਾਕ ਬਖਾਨੇ ॥ ਬਲੀ ਬਿਐਬ ਤੁਰੰਗ ਮਹਾਨੇ ॥ ਗੁਰ ਢਿਗ ਪਠੋ ਨ ਸੰਸਾ ਕੋਈ ॥ ਪੀਛੇ ਲੇਹਿੰ ਮੋਲ ਜੋ ਹੋਈ ॥ ੩੧ ॥ ਕਰ ਤਕਰਾਰ ਕਿਕਾਨ ਪਠਾਏ ॥ ਮਗ ਕੋ ਉਲੰਘ ਸੁਧਾਸਰ ਆਏ ॥ ਸਤਿਗੁਰ ਪਿਖ ਕਰ ਉਰ ਹਰਖਾਏ॥ਚਢ ਕਰ ਫੇਰ ਧਵਾਇ [6]ਫੰਧਾਏ ॥ ੩੨ ॥ ਖਾਸ ਤਬੇਲੇ ਸੋ ਬੰਧਵਾਏ ॥ ਸਿਖ ਕੋ ਪਠਿਓ [7]ਕਾਬਰ ਮਾਇ ॥ ਜਾਇ ਬਾਤ ਗੁਰਦਾਸ ਸੁਨਾਈ ॥ ਘੋਰੇ ਸਤਿਗੁਰ ਲੀਏ

੧ ਸ਼ੀਘਰ । ੨ ਰਾਵੀ ਦਰਿਆ । ੩ ਚਨਾਬ ਦਰਿਆ । ੪ ਜੇਹਲਮ ਦਰਿਆ । ੫ ਸਿੰਧ ਦਰਿਆ । ੬ ਛਾਲਾਂ ਮਾਰੀਆਂ । ੭ ਕਾਬਲ ਦੇ ਵਿਚ ।

ਬੰਧਾਈ ॥ ੩੩ ॥ ਬਹੁਤ ਪਸੰਦ ਆਏ ਮਨ ਭਾਏ ॥ ਦੇਹੁ ਦਰਬ ਕੋ ਭਾਖ ਪਠਾਏ ॥ ਸੁਨ ਗੁਰਦਾਸ ਹਰਖ ਕੋ ਪਾਯੋ ॥ ਸੋਊ ਸੁਦਾਗਰ ਨਿਕਟ ਬੁਲਾਯੋ ॥ ੩੪ ॥ ਕਰ ਸਨਮਾਨ ਬਠਾਵਨ ਕੀਨਾ ॥ ਲੇਹੁ ਮੋਲ ਗੁਰ ਨੇ ਕਹਿ ਦੀਨਾ ॥ ਸੌਦਾਗਰ ਤੰਬੂ ਦਰ ਥਿਰਯੋ ॥ ਬਿਚ ਗੁਰਦਾਸ ਜਾਇ ਤਬ ਬਰਯੋ ॥੩੫॥ ਤਾਰੀ ਲਾਇ ਖੋਰ ਕਰ ਤਾਰੇ ॥ ਦਰਬ ਨਿਕਾਸਨ ਕੋ ਕਰ ਡਾਰੇ॥ਭਈ ਠੀਕਰੀ ਜਿਤਕ [1]ਰਜਤਪਨ ॥ ਵਹਿਰ ਨਿਕਾਰੀ ਪਿਖ ਵਿਸਮਯੋ ਮਨ ॥ ੩੬ ॥ ਪੰਚਹੁ ਖੱਚਰ ਪਰ ਦਸ ਭਾਰੇ ॥ ਖੋਲ੍ਹ ਖੋਲ੍ਹ ਸੋ ਸਕਲ ਨਿਹਾਰੇ ॥ ਪਿਖੀ ਠੀਕਰੀ ਸਭ ਮਹਿੰ ਤੈਸੇ ॥ ਚਿੰਤਾ ਅਧਕ ਬਿਚਾਰਤ ਐਸੇ ॥ ੩੭ ॥ ਗੁਰ ਨੇ ਮੋ ਸੰਗ [2]ਧ੍ਰੋਹ ਕਮਾਯੋ ॥ ਹੈ ਮੰਗਾਇ ਲੀਏ ਚਹੈ ਗਹਾਯੋ ॥ ਨਿਕਸੋਂ ਵਹਿਰ ਤੁ ਗਹੈ ਸੁਦਾਗਰ ॥ ਤਾਂਤੇ ਖਿਸਕੋਂ ਜਾਊਂ ਇਕਾਗਰ ॥ ੩੮ ॥ ਅਪਰ ਉਪਾਉ ਨ ਕਛੁ ਬਨ ਆਯੋ ॥ ਤੰਬੂ ਪਾੜ ਪਿਛੈ ਨਿਕਸਾਯੋ ॥ [3]ਦ੍ਰਿਸ਼ਟ ਬਚਾਇ ਭਯੋ [4]ਕਾਫੂਰ ॥ ਥੋਲ ਕਾਲ ਮਹਿੰ ਪ੍ਰਾਪਤ ਦੂਰ ॥ ੩੯ ॥ ਤਹਾਂ ਸੁਦਾਗਰ ਦਰ ਕੋ ਹੇਰਤ ॥ ਬਿਤਯੋ ਸਮਾ ਬਹੁ ਪੁਨ ਸੋ [5]ਟੇਰਤ ॥ ਅੰਤਰ ਤੇ ਨਿਕਸਯੋ ਨਹਿੰ ਭਾਈ ॥ ਪਿਖਯੋ ਸੁਦਾਗਰ [6]ਅੰਚਰ ਚਾਈ ॥ ੪੦ ॥ ਨਹਿੰ ਭਾਈ ਧਨ ਗਨ ਤਬ ਹੇਰਾ ॥ ਸਭਨ ਸੁਨਾਇ ਕਹਯੋ ਤਿਸ ਬੇਰਾ ॥ ਸਿਖ ਕਾਬਲ ਸੰਗੀ ਗੁਰਦਾਸ ॥ ਨਹਿ ਗੁਰਦਾਸ ਚਕ੍ਰਤ ਭੇ ਰਾਸ ॥ ੪੧ ॥ ਤਬ ਸਿੱਖਨ ਧਨ ਸਭ ਗਿਨ ਦਯੋ ॥ ਸਹੰਸ੍ਰ ਪੰਚਾਸ ਸੁਦਾਗਰ ਲਯੋ ॥ ਖੋਜਯੋ ਬਹੁਰ ਭਾਈ ਗੁਰਦਾਸ ॥ ਨਹਿੰ ਪਾਯੋ ਸਭ ਭਏ ਨਰਾਸ ॥ ੪੨ ॥ ਸਭ ਸਮਾਜ ਕੀਨ ਸੰਭਾਰ ॥ ਭਏ ਸੰਗੀ ਗੁਰਦਾਸ ਤਿਆਗ॥ ਸੰਗਤ ਕਾਬਲ ਕੀ ਇਕ ਠਾਈ ॥ ਗੁਰ ਹਿਤ ਭੇਟ ਅਧਕ ਤਿਨ

---

੧ ਰੁਪੈ । ੨ ਛਲ । ੩ ਅਖਾਂ ਬਚਾ ਕੇ । ੪ ਭਜ ਗਿਆ । ੫ ਬੋਲਦਾ ਰਿਹਾ । ੬ ਕਪੜਾ ।

ਦਾਈ ॥ ੪੩ ॥ ਬਿਦਾ ਕੀਏ ਅੰਮ੍ਰਿਤਸਰ ਆਇ ॥ ਗੁਰ ਪਗ ਪੰਕਜ ਸੀਸ ਨਿਵਾਇ ॥ ਸਰਬ ਬਾਰਤਾ ਕੀਨ ਪ੍ਰਕਾਸ ॥ ਨਹਿ ਜਾਨਯੋ ਕਿਤ [1]ਗਾ ਗੁਰਦਾਸ ॥ ੪੪ ॥ ਸ੍ਰੀ ਪ੍ਰਭ ਸੁਨ ਕਰ ਤਬ ਮੁਸਕਾਏ ॥ ਕਿਯ ਹੰਕਾਰ [2]ਪੇਸ਼ ਤਿਸ ਆਏ ॥ ਨਹਿ ਚਿੰਤਾ ਠਾਨਹੁ ਮਨ ਮਾਹੀ ॥ ਤਿਸੇ ਮੰਗਾਵਹਿੰ ਕਛੁ ਦਿਨ ਪਾਹੀ ॥ ੪੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਭਾਈ ਗੁਰਦਾਸ ਨਿਸਚਾ ਡੋਲਨ ਪ੍ਰਸੰਗ ਬਰਨਨੰ ਨਾਮ ਉਨਤਾਲੀਸਮੋਂ ਮੰਦਰਹਿ ॥ ੩੯ ॥

ਦੋਹਿਰਾ ॥ਨਿਕਸਯੋ ਡੇਰਾ ਤਿਆਗ ਕਰ [3]ਹਿਮ ਰੁਤ ਥੀ ਤਿਸਕਾਲ॥
ਚਲਤ ਪੰਥ ਨਿਜ ਚਰਨ ਕਰ ਸ੍ਰਮ ਕੇ ਲਹਿਤ ਬਿਸਾਲ ॥ ੧ ॥

ਚੌਪਈ ॥ ਇਕ ਦੁਇ ਮਜਲ ਬਡੇਰੀ ਕਰਕੈ ॥ ਗੁਰ ਤਜ ਕਾਂਸ਼ੀ ਚਲਯੋ ਬਿਚਰਕੈ ॥ ਤਨ ਸੰਤਨ ਕੋ ਬੇਖ ਬਨਾਵਾ ॥ ਕੋਇ ਨ ਕਰੈ [4]ਚਿਨਾਰੀ ਪਾਵਾ ॥ ੨ ॥ ਕਿਤ ਭੋਜਨ ਪ੍ਰਾਪਤ [6]ਕਿਤ ਨਾਹਿੰ ॥ ਨਿਤ ਪ੍ਰਤਿ ਗਮਨਤ ਮਾਰਗ ਮਾਹਿੰ ॥ ਮਹਾਂ [5]ਖੇਦ ਤੇ ਦੁਰਬਲ ਹੋਯੋ॥ ਨਹਿੰ ਆਗੈ ਅਸ ਸੰਕਟ ਜੋਯੋ ॥ ੩ ॥ ਪਾਇਨ ਪਰੇ [7]ਫਲੂਹੇ ਘਨੇ ॥ ਚਲਤ ਪੰਥ ਨਿਤ ਸ੍ਰਮ ਕੇ ਸਨੇ ॥ [8]ਨੀਠ ਨੀਠ ਕਰ ਪ੍ਰਾਪਤ ਹੋਵਾ ॥ ਕਿਤਕ ਦਿਵਸ ਮਹਿੰ ਸ਼ਿਵ ਪੁਰ ਜੋਵਾ ॥ ੪ ॥ ਕਿਸ ਥਲ ਜਾਇ ਕੀਆ ਬਿਸਰਾਮੂ॥ ਤਿਹ ਗੁਰ ਸੰਗਤ ਕੇ ਬਹੁ ਧਾਮੂ ॥ ਜੋ ਸਿਖ ਦਰਸਨ ਗੁਰ ਹਿਤ ਆਏ॥ ਤਿਨਹੁ ਪਛਾਨ ਲੀਨ ਹਰਖਾਇ ॥ ੫॥ ਸਭਨ ਜੋਰ ਕਰ ਸੇਵਾ ਠਾਨੀ ॥ ਚਰਨ ਪਖਾਰੇ ਤਾਤੇ ਪਾਨੀ ॥ [9]ਚਾਪਤ ਹੈਂ ਚਿਤ [10]ਚੋਪ ਕਰੰਤੇ॥ ਸ੍ਵਾਦਲ ਭੋਜਨ ਕਰ [11]ਅਚਵੰਤੇ ॥

੧ ਗਿਆ । ੨ ਅਗੇ । ੩ ਮਘਰ ਪੋਹ ਦਾ ਮਹੀਨਾ । ੪ ਪਛਾਨਣਾ । ੫ ਦੁਖ । ੬ ਕਮਜ਼ੋਰ । ੭ ਬਹੁਤ ਛਾਲੇ । ੮ ਹੌਲੀ ਹੌਲੀ । ੯ ਘੁਟਦੇ ਹਨ । ੧੦ ਪ੍ਰਸੰਨਤਾ । ੧੧ ਛਕਾਉਂਦੇ ਹਨ ।

੬ ॥ ਜੋ ਤਬ ਹੁਤੋ ਪੁਰੀ [1]ਮਹਿਪਾਲਾ ॥ ਸਿੱਖ ਗੁਰੂ ਕੋ ਪ੍ਰੇਮ ਬਿਸਾਲਾ ॥
ਸੁਨ ਮਹਿੰਮਾ ਇਸ ਕੀ ਬੁਲਵਾਯੋ ॥ ਕਹਿ ਊਚਾਸਨ ਪਰ ਬੈਠਾਯੋ ॥
੭ ॥ ਬੂਝਤ ਭਯੋ ਗੁਰੂ ਕੀ ਗਾਥਾ ॥ ਤਬ ਗੁਰਦਾਸ ਭਨੀ ਨ੍ਰਿਪ
ਸਾਥਾ ॥ ਸਤਿਗੁਰ ਥਿਰੇ [2]ਸੁਧਾਸਰ ਰਾਜੈਂ ॥ ਜਪੇ ਨਾਮ ਦਰਸਨ
ਦੁਖ ਭਾਜੈਂ ॥ ੮ ॥ ਨਿਜ ਬਾਨੀ ਮਹਿੰ ਗੁਰ ਜਸ ਗਾਯੋ ॥ ਕਹਿ
ਬਹੁ ਬਿਧ ਮਹਿ ਪਾਲ ਸੁਨਾਯੋ ॥ ਸੁਨ ਹਰਖ੍ਯੋ ਸੁਭ ਥਾਨ ਉਤਾਰਾ ॥
ਪੁਨ ਗੁਰ ਸਿੱਖਨ ਨ੍ਰਿਪਹਿ ਉਚਾਰਾ ॥ ੯ ॥ ਰਾਮ ਦਾਸ ਗੁਰ
ਅਰਜਨ ਪਾਸ ॥ ਰਹਿਤ ਭਯੋ ਪੂਰਬ ਗੁਰਦਾਸ ॥ ਅਬ ਸ੍ਰੀ
ਹਰਿਗੁਵਿੰਦ ਬਹੁ ਸੇਵਾ ॥ ਕਰੈ ਸਦੀਵ ਸਮੁਖ ਗੁਰ ਦੇਵਾ ॥ ੧੦ ॥
ਇਤ੍ਯਾਦਕ ਮਹਿਮਾ ਸੁਨ ਭਾਰੀ ॥ ਪਗ ਪਾਹੁਲ ਲੈਬੇ ਇਛ ਧਾਰੀ ॥
ਪੰਚਾਮ੍ਰਿਤ ਸੁ ਘਨੋ ਕਰਵਾਏ ॥ ਨਿਕਟ ਲੀਨ ਗੁਰਦਾਸ ਬੁਲਾਏ ॥
੧੧ ॥ ਹਾਥ ਜੋਰ ਕਹਿ ਪਾਹੁਲ ਦੈ ਹੋ ॥ ਮੋਕਹੁ ਸਿੱਖ ਸਕਲ ਬਿਧ
ਕੈ ਹੋ ॥ ਪਗ ਪਾਹੁਲ ਦੇ ਤਬ ਗੁਰਦਾਸ ॥ ਭਯੋ ਮਹਾਨ ਭਾਵ ਨ੍ਰਿਪ
ਸਾਥ ॥ ੧੨ ॥ ਜਬ ਨ੍ਰਿਪ ਭਯੋ ਸਿੱਖ ਇਸ ਕੇਰਾ ॥ ਪੁਰ ਮਹਿੰ
ਪ੍ਰਗਟਯੋ ਸੁਜਸ ਬਡੇਰਾ ॥ ਅਪਰ ਲੋਕ ਬਹੁ ਸਿਖ ਭੇ ਆਇ ॥ ਸਭ
ਗੁਰ ਗਿਰਾ ਪਢੈਂ ਮਨ ਲਾਇ ॥ ੧੩ ॥ ਨ੍ਰਿਪ ਕੇ ਨਿਕਟ ਕਥਾ ਨਿਤ
ਕਰੈ ॥ ਸਭ ਸੰਗਤ ਸੁਨਬੇ ਹਿਤ ਜੁਰੈ ॥ ਬਹੁ ਕੀਰਤ [3]ਬਿਸਤੀਰਤ
ਕੀਨ ॥ ਫਿਰੈਂ ਸੰਗ ਗਨ ਲਖਯੋ [4]ਪ੍ਰਬੀਨ ॥ ੧੪ ॥ ਇਕ ਦਿਨ
[5]ਦਿਜ ਪੰਡਤ ਸਨਯਾਸੀ ॥ ਸਭ ਮਿਲ ਕਰ ਆਏ ਇਸ ਪਾਸੀ ॥
ਨ੍ਰਿਪ ਕੋ ਗੁਰੂ ਲਖਯੋ ਲਲਚਾਇ ॥ ਨਿਜ ਮਤ ਲਿਆਵਨ ਹੇਤ
ਅਲਾਇ ॥ ੧੫ ॥ ਇਹੁ ਸ਼ਿਵ ਪੁਰ ਜਿਸ ਮਹਿੰ ਤੁਮ ਬਾਸਾ ॥
ਯਾਤੇ ਬਨਹੁ [6]ਰੁਦ੍ਰ ਕੇ ਦਾਸਾ ॥ ਬੈਠੇ ਕਰੋ ਸਦਾ ਸ਼ਿਵ ਧ੍ਯਾਨ ॥

---

੧ ਰਾਜਾ ਕਾਂਸ਼ੀ ਨਗਰ ਦਾ । ੨ ਅੰਮ੍ਰਿਤਸਰ ਇਸਥਿਤ । ੩ ਫੈਲਾਉਣਾ
੪ ਚਤਰ । ੫ ਬ੍ਰਾਹਮਣ । ੬ ਸ਼ਿਵਜੀ ਦਾ ।

ਕਯਾ ਗੁਰ ਤੇ ਅਬ ਲੇਹੁ ਸੁਜਾਨ ॥ ੧੬ ॥ ਤਬ ਗੁਰਦਾਸ ਕਹਯੋ ਸੁਨ ਲੀਜੈ ॥ ਜੋ ਪਤਿਬ੍ਰਤਾ ਧਰਮ ਪਿਖੀਜੈ ॥ ਪਰ ਪਤਿ [1]ਰਮਹਿ ਨਿੰਦ ਜਗ ਗਾਵਹਿ ॥ ਆਗੈ ਨਰਕ [2]ਸਜਾਇਨ ਪਾਵਹਿ ॥ ੧੭ ॥ ਇਮ ਗੁਰ ਤਿਆਗ ਜਪੈ ਜੋ ਔਰ ॥ ਹਲਤ ਪਲਤ ਮਹਿੰ ਲਹੈ ਨ ਠੌਰ ॥ ਜੇ ਗੁਰ ਦਯਾ ਤ ਸਭ ਕੀ ਦਯਾ ॥ ਜੇ ਗੁਰ [3]ਰਿਸਹਿ ਤ ਸਭ ਰਿਸ ਕਿਯਾ ॥ ੧੮ ॥

ਸ੍ਵੈਯਾ ॥ ਮਾਤ ਬਿਓਗ ਪਰੈ ਬਛਰਾ [4]ਅਨ ਗਾਇ ਧਰੈ ਥਨ ਲਾਤ ਲਗਾਵੈ ॥ ਹੰਸ ਜੁ ਤਯਾਗ ਕੈ ਮਾਨ ਸਰੋਵਰ ਖੋਜਤ [5]ਪੋਖਰ ਚੋਗ ਨ ਪਾਵੈ ॥ ਚਕ੍ਰਪਤੀ ਨਿਜ ਭੂਪ ਤਿਆਗ ਕੈ ਔਰ ਪੈ ਜਾਇ ਕੈ ਦਾਸ ਲਜਾਵੈ ॥ ਤੈਸੇ ਗੁਰੂ ਸਿੱਖ ਸੇਵ ਕਰੈ ਜਗ ਔਰ ਸੁ ਦੇਵ ਨ ਪਾਪ ਬਚਾਵੈ ॥ ੧ ॥

ਦੋਹਿਰਾ ॥ ਇਤ ਆਦਕ ਉੱਤਰ ਦੀਏ ਆਨ ਮਾਨ ਕਰ ਹਾਨ ।
ਇਕ ਸਤਿਗੁਰ ਕੋ ਆਸਰਾ ਨਿਸਚੈ ਕੀਨ ਸੁਜਾਨ ॥ ੧੯ ।
ਜੋਰ ਦੁਊ ਕਰ ਦਿਜ ਤਬੈ ਬਿਨਤੀ ਕੀਨ ਬਖਾਨ ।
ਇਹੁ ਸੰਸਾ ਨਿਰਵਰਤ ਭਾ ਅਪਰ ਸੁਨਹੁ ਦੇ ਕਾਨ ॥ ੨੦ ।
ਗੋਬਿੰਦ ਰਾਮ ਹਰੇ ਵਿਸ਼ਨ [6]ਬਰਨੇ ਬੇਦ ਪੁਰਾਨ ॥
ਭਿੰਨ ਨਾਮ ਤ੍ਰਿਪਤਾ ਤਨਜ ਕਿਮ ਭਾਖਯੋ ਭਗਵਾਨ ॥੨੧॥

ਚੌਪਈ ॥ ਵਾਹਿਗੁਰੂ [7]ਗੁਹਯਾਰਥ ਬਖਾਨਹੁ ॥ ਇਕ ਸੰਸਾ ਤੌ ਇਹੁ ਕਰ ਹਾਨਹੁ ॥ ਦੁਤਿਜੇ ਬੇਦ ਬਾਹਯ ਤੁਮ ਗ੍ਰੰਥ ॥ ਤਾਸ ਪੂਜ ਭਾਖਤ ਹਿਤ ਪੰਥ ॥ ੨੨ ॥ ਤ੍ਰਿਤਿਯ ਸੁਧਾ ਸਰ ਤੀਰਥ [8]ਰਾਜੂ ॥ ਕਹੈਂ ਸਿੱਖ ਕਿਸ ਤੇ ਮਹਾਰਾਜੂ ॥ ਇਹ ਸੰਸੈ ਹਮਰੌ ਉਰ ਮਾਹੀਂ ।

[1] ਉਚਾਰਨ । [2] ਸਜ਼ਾ ਨੂੰ ਪਾਉਣਗੇ । [3] ਕ੍ਰੋਧਵਾਨ । [4] ਹੋਰ । [5] ਛਪੜ । [6] ਉਚਾਰਨ ਕਰਦੇ ਹਨ । [7] ਵਾਹਿਗੁਰੂ ਮੰਤ੍ਰ ਦਾ ਡੂੰਘਾ ਅਰਥ ਕਹੋ । [8] ਇਸਥਿਤ ।

ਤੁਮ ਸਮਾਨ ਸੰਸੈ ਹਰ ਨਾਹੀਂ ॥ ੨੩ ॥ ਅਸ ਸੁਨ ਬਚਨ ਕੀਨ ਮਹਾਂ ਗਜ਼ਾਤਾ ॥ ਸ੍ਰੀ ਗੁਰਦਾਸ ਅਵਨਿ ਬਖਜ਼ਾਤਾ ॥ ਵਾਹ ਅਰਥ ਬਿਸਮਜ਼ ਪਦ ਗਾਵਾ ॥ ਨੇਤ ਨੇਤ ਜਿਸ ਵੇਦ ਬਤਾਵਾ ॥ ੨੪ ॥ ਜਿੰਹ ਅਨਜਾਨ ਦਿਪੈ ਭਵ ਨਾਨਾ ॥ ਹੋਤ ਨ੍ਰਿਬਾਨ ਜਾਹਿ ਕੇ ਜਾਨਾ॥ ਦੁਤਿਜ਼ ਪਦਾਰਥ ਗੁਰ ਇਤ ਮਾਨਾ ॥ ਸ੍ਰੁਤ ਸਿਮ੍ਰਿਤਿ ਭਾਖਯੋ ਪਰਧਾਨਾ ॥ ਜਾ ਸਮ ਜਗ ਮਹਿ ਅਪਰ ਨ ਕੋਊ ॥ ਜਿਸ ਮਿਲਬੇ ਮਿਲ ਹੈ ਪ੍ਰਭ ਸੋਊ ॥ [1]ਤਤ੍ਵਮਸੀ ਵੇਦਾਰਥ ਪ੍ਰਮਾਨਤ ॥ ਵਾਹਿਗੁਰੂ ਸੋ ਸ੍ਰੀ ਗੁਰ ਠਾਨਤ ॥ ੨੬ ॥ ਸੁਨਹੁ ਦੁਤਿਜ਼ ਗੁਰ ਗ੍ਰੰਥ ਜੁ ਬਾਨੀ ਰਤਨਾ ਕਰ ਆਨ ਗਨ ਗੁਨ ਖਾਨੀ ॥ ਸ੍ਰੀ ਗੁਰ ਏਹ ਨਮਿੱਤ ਅਵਤਾਰਾ ॥ ਕਰੈ ਸਿੰਧ ਭਵ ਤੇ ਜਨ ਪਾਰਾ ॥ ੨੭ ॥ ਤਾਂਤੇ ਜਿਹ ਬਿਧ ਜਗ ਕਲਜ਼ਾਨ ॥ ਕੀਨ ਸੋਈ ਕ੍ਰਿਤ ਗੁਰ ਭਗਵਾਨ ॥ ਨਾਮੀ ਨਾਮ ਏਕ ਦਿਖਰਾਵਾ ॥ ਸਬਦ ਸੁਰਤ ਮਾਰਗ ਇਮ ਗਾਵਾ ॥੨੮॥ [2]ਸੱਤ ਆਤਮਾ [3]ਅਸਤ ਅਵਿੱਦਜ਼ਾ ॥ ਮਹਾਂ ਗੂਢ ਕਰ ਪ੍ਰਗਟਯੋ [4]ਸੱਦਜ਼ਾ ॥ ਸੱਤਜ਼ ਅਸੱਤਜ਼ ਭੇਦ ਦਿਖਰਾਵਾ ॥ ਨਾਮ ਉਚਾਰਨ [5]ਰੀਤ ਬਤਾਵਾ ॥ ੨੯ ॥ ਸੁਲਭ ਸਰਬ ਪ੍ਰਗਟਾਈ ਗੁਰ ਬਰ ॥ ਜਾਂਤੇ ਹੋਤ ਅਮਰ ਥਿਰ ਇਹ ਨਰ ॥ ਵੇਦ ਮਾਹਿ [6]ਤ੍ਰੈਕਾਂਡ ਵਿਧਾਨਾ ॥ ਕਠਨ ਕਰਮ ਉਪਾਸ਼ਨ ਗਜ਼ਾਨਾ ॥ ੩੦ ॥ ਮਹਾਂ ਜਤਨ ਸਾਧਕ ਇਹੁ ਸਾਧਨ ॥ ਕਲਜੁਗ ਜਨ ਕੇ ਭਰਮ ਨ ਬਾਧਨ ॥ ਪੁਨ ਅਖਲੰ ਹਿਤ ਸ੍ਰਵਨ ਨ ਪਠਨੋ ॥ ਯਾਂਤੇ ਬਨੈ ਨ ਸਭ ਹਿਤ ਰਟਨੋ ॥ ੩੧ ॥

---

੧ ਤਤ ਤੂੰ ਅਸੀ ਸੋ ਪ੍ਰਮਾਤਮਾ ਤੂੰ ਹੈ। ੨ ਸਚਾ ਸਾਥੀ ਚੇਤਨ ਵਾਹਿਗੁਰੂ। ੩ ਝੂਠੀ ਮਾਇਆ। ੪ ਹਮੇਸ਼ਾਂ। ੫ ਮਰਯਾਦਾ। ੬ ਚਾਰ ਬੇਦਾਂ ਵਿਚ ਇਕ ਲਖ ਸਲੋਕ ਕਥਨ ਕੀਤਾ ਹੈ ਜਿਸ ਵਿਚ ਅਸੀ ਹਜ਼ਾਰ ਕਰਮ ਕਾਂਡ ਹੈ ਅਤੇ ਸੋਲ੍ਹਾਂ ਹਜ਼ਾਰ ਉਪਾਸ਼ਨਾ ਕਾਂਡ ਹੈ ਅਤੇ ਚਾਰ ਹਜ਼ਾਰ ਗਿਆਨ ਕਾਂਡ ਹੈ ਮਲ ਦੋਖ ਦੀ ਨਵਿਰਤੀ ਕਰਮ ਨਾਲ ਹੁੰਦੀ ਹੈ ਤੇ ਵਖੇਪ ਦੋਖ ਦੀ ਨਵਿਰਤੀ ਉਪਾਸ਼ਨਾ ਨਾਲ ਹੁੰਦੀ ਹੈ ਤੇ ਅਵਰਨ ਦੋਖ ਦੀ ਨਵਿਰਤੀ ਗਿਆਨ ਕਾਂਡ ਨਾਲ ਹੁੰਦੀ ਹੈ।

ਦੋਹਿਰਾ ॥ ਸ਼ਾਸਤ੍ਰ ਵੇਦ ਕੇ ਅਰਥ ਫਲ ਜਦਪ ਵਿਚਾਰੇ ਧਾਰ ॥
ਸ੍ਰੀ ਗੁਰ ਗ੍ਰੰਥ ਵਿਲੋਕਤੇ ਦੇਤ ਵੇਗ ਫਲ ਚਾਰ ॥ ੩੨ ॥
ਤ੍ਰਿਤਿਯੇ ਤੀਰਥ ਰਾਜ ਕੋ ਸੁਨਹੁ ਬ੍ਰਿਤਾਂਤ ਵਿਚਾਰ ॥
ਗੁਰੂ ਰੂਪ ਰਾਜਾ ਲਖੋ ਪ੍ਰਜਾ ਸਿੱਖ ਨਿਰਧਾਰ ॥ ੩੩ ॥
ਤੀਰਥ ਸਭ ਦੇਵਨ ਜੋਊ ਸੋ ਪਰਜਾ ਸਮ ਜਾਨ ॥
ਸ੍ਰੀ ਗੁਰ ਤੀਰਥ ਰਾਜ ਤੁਲ ਨਿਸਚੇ ਇਹੀ ਪ੍ਰਮਾਨ॥੩੪॥

ਚੌਪਈ ॥ ਇਹ ਪਰਮਾਨ ਸੁਨਯੋ ਕਾਂਸੀਸ ॥ [1]ਕ੍ਰਿਤ ਕ੍ਰਿਤ ਭਏ ਚਰਨ ਧਰ ਸੀਸ॥ ਦਿਜ ਪੰਡਤ ਪੁਨ ਜੇ ਸਨਜਾਸੀ ॥ ਬੰਦਨ ਕੀਨ ਭਾਈ ਪਗ ਪਾਸੀ ॥੩੫॥ ਜੈ ਗੁਰਦਾਸ ਵਿਮਲ ਮਤ ਮਾਨੀ॥ ਅਬ ਹਮਾਰੇ ਮਨ ਨਿਸਚੇ ਠਾਨੀ ॥ ਤੁਮ ਤੇ ਸੰਸਜਾ ਗਯੋ ਹਮਾਰਾ ॥ ਹਮ ਭੀ ਸਿੱਖ ਭਏ ਇਸ ਬਾਰਾ ॥ ੩੬ ॥ ਲਿਯ ਉਪਦੇਸ ਸਭਨ ਸੁਖ ਕਾਰੇ ॥ ਭੀ ਮਹਿਮਾ ਗੁਰ ਦਾਸ ਉਦਾਰੇ ॥ ਸਰਬ ਪੁਰੀ ਜਸ ਇਸ ਕੋ ਕਰੈ ॥ ਬੰਦਹਿੰ ਚਰਨ ਅਗ੍ਰ ਨਰ ਪਰੈ ॥ ੩੭ ॥ ਗੁਰੂ ਗੁਰੂ ਸਭ ਨਾਮ ਉਚਾਰੈਂ ॥ ਮਨ ਭਾਵਤ ਧਰ ਭੇਟ ਅਗਾਰੇ ॥ ਸਭ ਬਿਧ ਸੇਵਾ ਨ੍ਰਿਪ ਕਰਵਾਵੈ ॥ ਗੁਰੂ ਸਬਦ ਕੇ ਅਰਥ ਸੁਨਾਵੈ॥ ੩੮ ॥ ਮਹਿਮਾ ਭਈ ਮਹਾਂ ਤੇ ਮਹਾਂ ॥ ਤਊ ਗੁਰੂ ਦਿਸ ਤੇ ਦੁਖ ਲਹਾ ॥ ਬੀਤਯੋ ਚਿਰ ਦਰਸਨ ਤੇ ਹੀਨ ॥ [2]ਤਰਫਤ ਚਿਤ ਜਿਮ ਜਲ ਬਿਨ ਮੀਨ ॥ ੩੯ ॥ ਸੁਖਦ ਵਸਤ ਬਹੁ ਮੋਲੀ ਆਵੈ ॥ ਗੁਰੂ [3]ਬਿਰਹਿ ਕਰ ਨਹਿੰ ਉਰ ਭਾਵੈ ॥ ਜਿਮ ਚਾਤ੍ਰਕ ਇਕ ਬੂੰਦ ਚਹੰਤ ॥ ਆਦ [4]ਸਿੰਧ [5]ਨਦ ਨੀਰ ਤਜੰਤ ॥ ੪੦ ॥ ਦੁਰਯੋ ਲਹੈ ਸੰਕਟ ਉਰ ਭਾਰੇ ॥ ਤਬ ਮਨ ਮਹਿੰ ਸਤਿਗੁਰੂ ਚਿਤਾਰੇ ॥ ਹੇ ਗੁਰ ਅੰਤਰਜਾਮੀ ਸ੍ਵਾਮੀ ॥ ਬਖਸ਼ਹੁ ਸਦਾ ਸੇਵਕਨ [6]ਖਾਮੀ ॥ ੪੧ ॥ ਨਹੀਂ ਆਪ ਤੇ ਆਵਨ

੧ ਪ੍ਰਸੰਨ ਹੀ ਪ੍ਰਸੰਨ ਹੋ ਗਿਆ । ੨ ਹਿਰਦਾ ਤੜਫਦਾ ਹੈ । ੩ ਪ੍ਰੇਮ ਦਾ ਵਿਛੋੜਾ । ੪ ਸਮੁੰਦਰ । ੫ ਨਦੀਆਂ । ੬ ਕਮੀਆਂ ਊਨਤਾਈਆਂ ।

ਹੋਈ ॥ ਸਿਮਰਨ ਕਰਹੁ [1]ਹਕਾਰਹੁ ਮੋਈ ॥ ਕਰਹੁ ਕ੍ਰਿਪਾ ਨਿਜ ਦਰਸ ਦਿਖਾਵਹੁ ॥ ਬਖਸ਼ਹੁ ਮੋਹਿ ਜਿ ਅਵਗਨ ਪਾਵਹੁ ॥ ੪੨ ॥ ਹੁਇ ਇਕਾਂਤ ਇਵ ਬਿਨਤੀ ਕਰੈ ॥ ਧਿਆਨ ਰਿਦੈ [2]ਨਿਸ ਬਾਸਰ ਧਰੈ ॥ ਇਤ ਗੁਰ ਅੰਤਰਜਾਮੀ ਜਾਨ ॥ ਪ੍ਰੇਮ ਮਹਾਂ ਗੁਰ ਦਾਸ ਮਹਾਨ॥੪੩॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਭਾਈ ਗੁਰਦਾਸ ਕਾਂਸ਼ੀ ਮੈਂ ਪੰਡਤਨ ਕੋ ਸਿੱਖ ਕਰਨ ਪ੍ਰਸੰਗ ਬਰਨਨੰ ਨਾਮ ਚਾਲੀਸਮੋਂ ਮੰਦਰਹਿ ॥ ੪੦ ॥

ਦੋਹਿਰਾ ॥ ਪ੍ਰੇਮ ਮਹਾਂ ਗੁਰਦਾਸ ਕੋ ਖੈਂਚ ਲੀਨ ਗੁਰ ਚੀਤ ॥
ਕਰਯੋ ਤਯਾਰ ਤਬ [3]ਮੇਵਰੋ ਪੁਨ ਪਰਖਨ ਕੀ ਰੀਤ ॥ ੧ ॥

ਚੌਪਈ ॥ ਲਿਖਯੋ ਹੁਕਮ ਨਾਮਾ ਤਬ ਐਸੇ ॥ ਬਰਨਨ ਕਰੋਂ ਸੁਨਾਵੋਂ ਤੈਸੇ ॥ ਕਾਂਸ਼ੀ ਈਸ ਗੁਰੂ ਸਿਖ ਸੁਨੀਅਹਿ ॥ ਤਵ ਢਿਗ ਚੋਰ ਗੁਰੂ ਕੋ ਜਨੀਅਹਿ ॥ ੨ ॥ ਨਾਮ ਅਹੈ ਤਿਸ ਕੋ ਗੁਰਦਾਸ ॥ ਕਰ ਕੈ ਕੈਦ ਪਠਹੁ ਹਮ ਪਾਸ ॥ ਅਸ ਲਿਖ ਦਯੋ ਮੇਵਰੇ ਤਾਈ ॥ ਗਯੋ ਪੁਰੀ ਕਾਸੀ [4]ਪ੍ਰਵਸਾਈ ॥੩॥ ਸਭਾ ਬਿਖੈ ਜਹਿ ਹੁਤੇ ਮਹੀਪਾ ॥ ਤਿਹ ਠਾਂ ਪਹੁਚਤ ਭਯੋ ਸਮੀਪਾ ॥ ਦਿਯੋ ਹੁਕਮ ਨਾਮਾ ਨ੍ਰਿਪ ਚੀਨਾ॥ ਕਰ ਸਨਮਾਨ ਸੀਸ ਧਰ ਲੀਨਾ ॥ ੪ ॥ ਪਠ ਕਰ ਸਕਲ ਜਾਨ ਅਹਿਵਾਲ ॥ ਬੂਝੀ ਸਭਾ ਸਰਬ ਤਿਸ ਕਾਲ ॥ ਗੁਰ ਕੋ ਚੋਰ ਇਹਾਂ ਕੋ ਆਯੋ ॥ ਚਹੈਂ ਤਿਸੈ ਗੁਰ ਢਿਗ ਪਹੁਚਾਯੋ ॥ ੫ ॥ ਸਭ ਨੇ ਭਨਯੋ ਨ ਅਸ ਨਰ ਪਾਯੋ ॥ ਤਬ ਰਾਜੇ [5]ਡਿੰਡਮ ਫਿਰਵਾਯੋ ॥ ਚੋਰ ਗੁਰੂ ਕੋ ਜੋ ਪਕਰਾਵੈ ॥ ਅਧਕ ਇਨਾਮ ਸੁ ਹਮ ਤੇ ਪਾਵੈ ॥ ੬ ॥ ਕਥਾ ਸਮੈਂ ਭਾਈ ਗੁਰਦਾਸ ॥ ਆਇ ਕੀਨ ਸੁਨ ਸ਼ਬਦ ਪ੍ਰਕਾਸ ॥ ਭੋਗ ਪਰਯੋ ਨ੍ਰਿਪ ਭਨਯੋ ਪ੍ਰਸੰਗ ॥ ਗੁਰੂ ਹੁਕਮ ਨਾਮੇ ਸਰਬੰਗ ॥ ੭ ॥ ਸੁਨ

੧ ਬੁਲਾਵਹੁ । ੨ ਰਾਤ ਦਿਨੇ । ੩ ਮਸੰਦ । ੪ ਪ੍ਰਵੇਸ਼ ਕੀਤਾ । ੫ ਢੰਡੋਰਾ ।

ਗੁਰਦਾਸ ਸੁ ਚਿੱਤ ਬਿਚਾਰੀ ॥ [1]ਮਹਿ ਪਾਲਕ ਕੇ ਸੰਗ ਉਚਾਰੀ ॥ ਇਹ ਤੋ ਬਾਤ ਲਿਖੀ ਸਭ ਮੇਰੀ ॥ ਸਭ ਅਵਗੁਨ ਨਿਜ ਲੀਨੋ ਹੇਰੀ ॥ ੮ ॥ ਮੈਂ ਗੁਰ ਤੇ [2]ਤਸਕਰਤਾ ਕਰਕੈ ॥ ਆਯੋ ਭਾਜ ਬਿਮੁਖਤਾ ਧਰ ਕੈ ॥ ਬਡੋ ਅਹੈ ਮੋਰੋ ਅਪਰਾਧੂ ॥ ਜਿਸ ਕੋ ਨਹੀਂ ਸਕੈ ਕੋ ਸਾਧੂ ॥ ੯ ॥ ਤਊ ਦਯਾਲ ਨਿਜ ਬਿਰਦ ਸੰਭਾਰਾ ॥ ਬਖਸ਼ਨ ਹਿਤ ਕਰ ਨਿਕਟ ਹਕਾਰਾ ॥ ਨ੍ਰਿਪ ਸੁਨ ਬਿਸਮਯੋ ਕਹਾਂ ਕਹਤ ਹੋ ॥ ਇਤੋ ਦੋਸ਼ ਕਿਮ ਆਪ ਲਹਤ ਹੋ ॥ ੧੦ ॥ ਲਿਖੀ ਕਿ ਮੁਸ਼ਕੈਂ ਬੰਧ ਪਠਾਵੋ ॥ ਅਪਰ ਅਹੈ ਕੋ ਤੁਮ ਕਿਮ ਥਾਵੋ ॥ ਸੁਨ ਗੁਰਦਾਸ ਨ੍ਰਿਪਤ ਸੋਂ ਗਾਯੋ ॥ ਕਹਾਂ [3]ਮੇਵਰਾ ਜੋ ਚਲ ਆਯੋ ॥ ੧੧ ॥ ਤਬ ਭੂਪਤ ਨਿਜ ਨਿਕਟ ਹਕਾਰਾ ॥ ਕਰ [4]ਚਿਨਾਰ ਗੁਰਦਾਸ ਹਕਾਰਾ ॥ ਕਰੀ ਮੇਵਰੇ ਨੇ ਤਬ ਬੰਦਨ ॥ [5]ਕੁਸਲ ਪ੍ਰਸਨ ਤੇ ਹੁਇ ਅਭਨੰਦਨ ॥ ੧੨ ॥ ਪੁਨ ਭੂਪਤ ਕੋ ਸਭ ਸਮਝਾਯੋ ॥ ਏਕ ਸਮੈ ਮੈਂ ਹੰਕ੍ਰਿਤ ਥਾਯੋ ॥ ਗੁਰ ਮਾਯਾ ਹੰਕਾਰ ਨਿਵਾਰਾ ॥ ਪੁਨ ਪਰਖਨ ਹਿਤ ਨਿਕਟ ਹਕਾਰਾ ॥ ੧੩ ॥ ਅਬ ਨਹਿੰ ਭਰਮੋਂ ਬੰਧ ਪਠਾਵੋ ॥ ਨਿਜ ਪਰ ਸਤਿਗੁਰ ਖੁਸ਼ੀ ਕਰਾਵੋ ॥ ਨ੍ਰਿਪ ਜੁਤ ਸਭੀ ਸਭਾ ਬਿਸਮਾਈ ॥ ਅਗਮ ਗੁਰੂ ਗਤ ਕੋ ਲਖ ਪਾਈ ॥ ੧੪ ॥ ਕਹੈ ਨ੍ਰਿਪਤ ਤੁਮ ਸਹਿਜ ਸੁਭਾਇ ॥ ਜਾਉ ਗੁਰੂ ਢਿਗ ਲਿਹੁ ਬਖਸ਼ਾਇ ॥ ਕਹਿ ਗੁਰਦਾਸ ਹੁਕਮ ਗੁਰ ਕੇਰਾ ॥ ਨਾਹਿੰ ਅਦੂਲੌਂ ਹੌਂ ਕਿਸ ਏਰਾ ॥ ੧੫ ॥ ਕਹਿ ਬਹੁ ਬਾਰ ਭੁਜਾ ਬੰਧਵਾਈ ॥ ਚਲਬੇ ਤਯਾਰ ਬਿਲਮ ਨਹਿੰ ਲਾਈ ॥ ਤਬ ਨ੍ਰਿਪ ਭਨਯੋ ਮੋਹਿ ਲਿਹੁ ਸਾਥ ॥ ਦਰਸ ਕਰਾਵਹੁ ਸ੍ਰੀ ਗੁਰ ਨਾਥ ॥ ੧੬ ॥ ਧੀਰਜ ਦਈ ਤਬਹੁ ਗੁਰਦਾਸ ॥ ਪੁਨ ਆ ਗਵਨ ਕਰੋ ਗੁਰ ਪਾਸ ॥ ਮੋਹਿ ਸੰਗ ਨਹਿੰ ਬਨਹਿ ਚਲਨ ਕੋ ॥ ਤਬ ਸਭ ਇਸਕੇ ਸਿੱਖਯ ਮਿਲਨ ਕੋ ॥ ੧੭ ॥ ਭਏ ਹਜਾਰਹੁ ਮਿਲ ਇਕ ਬਾਈ ॥

[1] ਰਾਜਾ । [2] ਚੋਰ । [3] ਮਸੰਦ । [4] ਪਛਾਣਨਾ । [5] ਸੁਰਖ ।

ਕਹਿ ਧੀਰਜ ਕੋ ਦੀਨ ਬਨ੍ਹਾਈ ॥ ਸੰਗ ਚਲਨ ਕੋ ਸੰਗਤ ਭਈ ॥
ਕਹਿ ਬਹੁ ਬਾਰ ਹਟਾਇ ਸੁ ਦਈ ॥ ੧੮ ॥ ਤਊ ਸਾਤ ਸੈ ਸਿਖ ਭੇ
ਸਾਥ ॥ ਚਲੇ ਦਰਸ ਹਿਤ ਦੀਨਾ ਨਾਥ ॥ ਪੰਚ ਕੋਸ ਲਗ
ਨ੍ਰਿਪ ਜੁਤ ਆਇ ॥ ਪੁਨ ਬਹੁ ਬਾਰੀ ਕਹਯੋ ਹਟਾਇ ॥
੧੯ ॥ ਆਗੇ ਚਲੇ ਭਾਈ ਗੁਰ [1]ਓਰ ॥ ਨਿਸ ਬਿਸਰਾਮਹਿੰ ਚਲਹਿੰ
ਬਹੋਰ ॥ ਸਨੇ ਸਨੇ ਸਰ ਸੁਧ ਮੇਂ ਆਏ ॥ ਸਤਿ ਗੁਰ ਤਖਤ ਅਕਾਲ
ਸੁਹਾਏ ॥ ੨੦ ॥ ਮੁਸ਼ਕ ਬੰਧ ਆਗੇ ਸਭ ਭਾਈ ॥ ਪੀਛੇ ਸੰਗਤ ਸਤ
ਸੈ ਥਾਈ ॥ ਕਰੀ ਬੰਦਨਾ ਠਾਂਢੇ ਹੋਇ ॥ ਸੀਤਲ ਰਿਦਾ ਦਰਸ ਕੋ
ਜੋਇ ॥ ੨੧ ॥ ਸ੍ਰੀ ਹਰਗੋਵਿੰਦ ਰਿਦੇ [2]ਪ੍ਰਮੋਦ ॥ ਗੁਰ ਅਰ ਸਿਖਨ
ਹੋਤ ਬਿਨੋਦ ॥ ਚਿਤ ਪ੍ਰਸੰਨ ਬਾਹਿਰ [3]ਰਿਸ ਧਰੈਂ ॥ ਕਹੈਂ ਕਠੋਰ
ਤਾੜਨਾ ਕਰੈਂ ॥ ੨੨ ॥ ਕਰੈ ਖਰੀਦਨ ਭਲੇ [4]ਤੁਰੰਗ ॥ ਤੁਰਤ
ਪਹੁਚਯੋ ਲੇਕਰ ਸੰਗ ॥ [5]ਬੇਸਰ ਲਾਦ ਦਰਬ ਲੈ ਗਯੋ ॥ ਤਜ ਸੂਨੇ
ਮਤ ਭਾਜਤ ਭਯੋ ॥ ੨੩ ॥ ਗੁਰ ਘਰ ਕੋ ਨੁਕਸਾਨ ਨ ਜਾਨਾ ॥
ਬਾਸ ਬਿਦੇਸ ਜਾਇ ਕਰ ਠਾਨਾ ॥ ਤੁਹੀਂ ਸਿੱਖ ਸਿਦਕੀ ਬਡ ਜੋਵਾ॥
ਪਰਯੋ ਕਾਜ ਗੁਰ ਕੋ ਅਸ ਹੋਵਾ ॥ ੨੪ ॥ ਕਜੋਂ ਅਬ ਉੱਤਰ ਦੇਤ
ਨ ਕੋਈ ॥ ਕਹੋ ਤੁਕ ਜੋ ਪ੍ਰਿਥਮੇਂ ਗੋਈ ॥ ਸੁਨ ਭਾਈ ਗੁਰਦਾਸ
ਬਿਚਾਰੇ ॥ ਅਸ ਬਿਧ ਪੌੜੀ ਕੀਨ ਉਚਾਰੇ ॥ ੨੫ ॥ ਬਿਖ ਦੈ ਮਾਤ
ਕੌਨ [6]ਸਿਸ ਰੱਖੇ ॥ ਚੋਰਹਿ ਪਹਿਰੂ ਕੋ ਭਿਸ ਲੱਖੈ॥ [7]ਬੋਰਤ ਕਰੀਆ
ਕੋ ਤਿਸ ਤਾਰੈ ॥ ਹੜੈ ਭੂਪ ਕਿਸ ਪਾਸ ਪੁਕਾਰੇ ॥ ੨੬ ॥ ਜੇ ਗੁਰ
ਸਾਂਗ ਕਛੂ ਬਰਤਾਰੈ ॥ ਭਰਮਹਿੰ ਸਿੱਖ ਕਜਾ ਹਾਥ ਬਿਚਾਰੈ ॥ ਇਤ
ਆਦਕ ਬਹੁ ਸਿਫਤ ਸੁਨਾਈ ॥ ਨਿਜ ਲਘੁਤਾ ਕਰ ਗੁਰੂ ਬਡਾਈ ॥
੨੭ ॥ ਪੁਨ ਆਗੇ ਹੁਇ ਨਿਮ੍ਰੀ ਥਾਯੋ ॥ ਪਾਵਨ ਚਰਨਨ ਪਰ

੧ ਤਰਫ। ੨ ਪ੍ਰਸੰਨ। ੩ ਗੁਸਾ। ੪ ਘੋੜੇ। ੫ ਖਚਰ।
੬ ਬਚੇ ਨੂੰ। ੭ ਮਲਾਹ ਡੋਬਣ ਵਾਲਾ ਹੋਵ।

ਲਪਟਾਯੋ ॥ ਨਿਰ ਹੰਕਾਰ ਬਿਕਾਰ ਬਿਹੀਨਾ ॥ ਸੁੱਧ ਭਯੋ ਸ੍ਰੀ ਸਤਿਗੁਰ ਚੀਨਾ ॥ ੨੮ ॥ ਮੁਖ ਤੇ [1]ਬਿਗਸ ਪਰੇ ਫੁਰਮਾਯੋ ॥ ਉਠਹੁ ਅਬੈ ਮਨ [2]ਮੋਦ ਬਢਾਯੋ ॥ ਕਹਯੋ ਸਿੱਖ ਹੁਇ ਸਿਦਕ ਨ ਹਾਰੇ ॥ ਇਸ ਤੁਕ ਪਰ ਭਾ ਲੇਹੁ ਬਿਚਾਰੇ ॥ ੨੯ ॥ ਕਸੇ ਕਸੌਟੀ ਮਹਿੰ ਇਸ ਵਾਰੀ ॥ ਸਿਖੜ ਨ ਆਨ ਸਮਾਨ ਤੁਮਾਰੀ ॥ ਪੁਨ ਸਤਿਗੁਰ ਗਹਿ ਬਾਹ ਉਠਾਯੋ ॥ ਅਪਨੇ ਅੰਗ ਸੰਗ ਤਬ ਲਾਯੋ ॥ ੩੦ ॥ ਭਾਈ ਬੰਦੇ ਕਰ ਤਿਸ ਕਾਲਾ ॥ ਨਿਜ ਕਰ ਸੋਂ ਖੋਲ੍ਹੇ ਕਿਰਪਾਲਾ ॥ ਨਿਕਟ ਬਠਾਇ ਦੀਨ ਬਹੁ ਆਦਰ ॥ ਬੇਗ ਸਬਦ ਤੇ ਬੋਲਤਿ ਸਾਦਰ ॥ ੩੧ ॥ ਮਾਨ ਪਾਇ ਮੁਸ਼ਕੈ ਬੰਧਵਾਈ ॥ ਧੰਨ ਭਾਈ ਤੁਹਿ ਸਿੱਖੀ ਪਾਈ ॥ ਤਬ ਗੁਰਦਾਸ ਕਹੀ ਨਿਜ ਬਾਨੀ ॥ ਸ੍ਰੀ ਗੁਰ [3]ਅੱਗ੍ਰਜ ਬਿਨਤ ਬਖਾਨੀ ॥ ੩੨ ॥

ਯਥਾ—ਸਵੱਯਾ ॥ ਭਿਖਾਰੀ ਅਨਾਥ ਨਹੀਂ ਹਮਰੇ ਸਮਤੋ ਸਮ ਨਾਥਨ ਔਰ [4]ਦਤਾਰੀ॥ਦੀਨ ਅਗਜਾਨ ਕਹੀਂ ਨਹੀਂ ਮੋ ਸਰ ਤੋ ਸਰ ਦਯਾਲ ਨ ਆਨ ਬਿਚਾਰੀ ॥ ਮੋ ਸਮ ਪਾਪ ਬਿਕਾਰ ਨਹੀਂ ਜਗ ਤੋ ਸਮ ਪਾਵਨ ਔ ਉਪਕਾਰੀ ॥ ਔਗੁਨ ਸਿੰਧ ਹੋਂ ਤੂੰ ਗੁਨ ਸਾਗਰ ਜਾਤ ਅਧੋ ਰਖ ਲੀਨ ਸੁਧਾਰੀ ॥ ੧ ॥

ਚੌਪਈ ॥ ਅਸ ਬਿਨਤੀ ਸੁਨ ਗੁਰ ਹਰਖਾਇ ॥ ਧੰਨ ਧੰਨ ਸ੍ਰੀ ਮੁਖ ਫੁਰਮਾਏ॥ ਆਗੇ ਤੇ ਦਸ ਗੁਨ ਬਹੁ ਮਾਨਾ ॥ ਸਭ ਸੰਗਤ ਮਹਿੰ ਕਿਯ ਭਗਵਾਨਾ ॥ ੩੩ ॥ ਪਠੀ ਭੇਟ ਕਾਂਸੀ ਮਹਿ ਘਾਲਾ ॥ ਅਪਰ ਸ[5]ਤ ਸੈ ਸਿਖ ਤਿਸ ਕਾਲਾ ॥ਅਰਪਨ ਕਰੀ ਗੁਰੂ ਕੇ ਆਗੇ॥ ਪ੍ਰਿਖੇ ਸੁਸੀਲ ਸਕਲ [6]ਅਨਰਾਗੇ ॥ ੩੪ ॥ ਸ੍ਰੀ ਹਰਿਗੋਵਿੰਦ ਹੇਰ ਅਲਾਯੋ ॥ ਏਕਲ ਗਯੋ ਸਾਤ ਸੈ ਲਿਆਯੋ ॥ ਸਭਨ ਬਿਖੈ ਭਾਈ

੧ ਪ੍ਰਸੰਨ। ੨ ਖੁਸ਼ੀ। ੩ ਅਗੇ। ੪ ਦਾਤਾਰ। ੫ ਨੀਚ। ੬ ਪ੍ਰੇਮੀ।

ਜਸ ਭਯੋ ॥ ਦੇਸ ਬਿਦੇਸਨ ਮੈਂ ਸੁਨ ਲਯੋ ॥ ੩੫॥ ਗੁਰ ਘਰ ਮਹਿੰ ਗੁਰ ਦਾਸ ਬਡੇਰਾ ॥ ਗੁਰ ਸਿਖ ਮਾਨਤ ਭਏ ਬਡੇਰਾ ॥ ਧੰਨ ਗੁਰੂ ਗੁਰ ਕੇ ਸਿਖ ਧੰਨ ॥ ਅਗਮ ਗਤੀ ਕੋ ਲਖਹਿ ਨ ਅੰਨ ॥੩੬॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਭਾਈ ਗੁਰਦਾਸ ਕੋ ਸ਼ਿਵਪੁਰੀ ਬੁਲਾਵਨ ਔ ਬਖਸ਼ਨ ਪ੍ਰਸੰਗ ਬਰਨਨੰ ਨਾਮ ਇਕਤਾਲੀਸਮੋਂ ਮੰਦਰਹਿ ॥ ੪੧ ॥

ਦੋਹਿਰਾ ॥ ਸ੍ਰੀ ਗੁਰ ਹਰਿ ਗੋਬਿੰਦ ਜੀ ਹਰੈ ਦਾਸ ਦੁਖ ਜੋਇ ॥ ਦਰਸਨ ਤੇ ਅਘ ਮਿਟਹਿੰ ਸਭ ਮਨ ਬਾਂਛਤ ਲਹਿ ਸੋਇ ॥ ੧ ॥

ਚੌਪਈ ॥ ਅਸ ਪ੍ਰਭ ਤਖਤ ਅਕਾਲ ਸੁਹਾਇ ॥ ਤਾਰਾ ਚੰਦ ਹੰਡੂਰੀ ਆਇ ॥ ਜੋ ਗੁਆਲੇਰ ਤੇ ਗੁਰ ਮੁਦਵਾਇ ॥ ਤਿਨ ਮਹਿ ਤਾਰਾ ਚੰਦ ਭੀ ਥਾਇ । ੨ ॥ ਪਗ ਬੰਦੇ ਬਹੁ ਭੇਟ ਚੜਾਈ ॥ ਮਨੋ ਕਾਮਨਾ ਗੁਰ ਤੇ ਪਾਈ ॥ ਪੁਨਹਿ ਬੇਨਤੀ ਅਸ ਬਿਧ ਕੀਨੀ ॥ ਹੇ ਗੁਰ ਦਾਸ ਚਰਨ ਮੋਹਿ ਚੀਨੀ ॥੩॥ ਉਮਰ ਕੈਦ ਤੇ ਮੋਹਿ ਬਚਾਯੋ ॥ ਪੁਨਹਿ ਰਾਜ ਰਾਵਰ ਕਰਵਾਯੋ ॥ ਅਬ ਚਾਹੋਂ ਮੈਂ ਅਪਨੇ ਦੇਸ ॥ ਇਕ ਪੁਰ ਰਾਵਰ ਰਚੋਂ ਵਸ਼ੇਸ਼ ॥ ੪ ॥ ਬਸੋ ਤਾਹਿ ਪ੍ਰਭ ਦਰਸਨ ਦੇਹੁ ॥ ਇਹੁ ਇੱਛਾ ਮੁਰ ਪੂਰ ਕਰੇਹੁ ॥ ਸੁਨ ਗੁਰ ਤਿਸ ਕੀ ਸ਼ਰਧਾ ਹੇਰੀ ॥ ਸ੍ਰੀ ਮੁਖ ਤੇ ਬਚ ਕਹਿ ਤਿਸ ਬੇਰੀ ॥ ੫ ॥ ਹਮ ਤੌ ਕਾਰਜ ਕਰਨੇ ਘਨੇ ॥ ਸ੍ਰੀ ਗੁਰਦਿੱਤਾ ਜਾਨਾ ਬਨੇ ॥ ਸ਼ਹਿਜ਼ਾਦਾ ਸੰਗ ਲੇ ਕਰ ਜਾਵੇ ॥ ਮਨ ਕੀ ਇੱਛਾ ਪੂਰ ਕਰਾਵੇ ॥ ੬ ॥ ਹਮ ਭੀ ਕਿਸੀ ਕਾਲ ਚਲ ਆਵੈਂ ॥ ਤੁਮਰੀ ਇੱਛਾ ਪੂਰ ਕਰਾਵੈਂ ॥ ਸੁਨ ਹੋਰਖਯੋ ਤਾਰਾ ਚੰਦ ਭੂਪ ॥ ਧੰਨ ਸਤਿਗੁਰੂ ਚਰਤ ਅਨੂਪ ॥੭॥ ਸ੍ਰੀ ਗੁਰ ਤਬ ਬਾਬਾ ਗੁਰਦਿਤਾ ॥ ਨਿਕਟ ਬੁਲਾਇ ਸੀਖ ਅਸ ਦਿੱਤਾ ॥ ਜਾਵਹੁ ਭੂਪਤ ਸੰਗ ਤਹਾਇ ॥ ਬੁੱਢਣ ਸ਼ਾਹ ਤਿਹ ਸੰਤ ਰਹਾਇ ॥ ੮ ॥ ਮਿਲਹੁ ਤਾਹਿ ਸੰਗ ਪੈ ਕੋ ਜਾਚ ॥ ਗੁਰ ਨਾਨਕ ਬਚ ਕੀਚਹਿ

ਸਾਚ ॥ ਪੁਨ ਗੁਰ ਆਦਿ ਸੁ ਕਥਾ ਸੁਨਾਈ ॥ ਸਭ ਬਿਧ ਸੁਤ ਕੋ ਦਿਜ ਸਮਝਾਈ ॥ ੯ ॥ ਪੁਰਾ ਬਸਾਵਹੁ ਮਤ ਅਨੁਸਾਰ ॥ ਕੀਰਤ ਪੁਰ ਤਿਹ ਨਾਮ ਸੁਧਾਰ ॥ ਸੁਨ ਸ੍ਰੀ ਗੁਰਦਿੱਤੇ ਪਦ ਬੰਦੇ ॥ ਚਰਨ ਪਰਯੋ ਨ੍ਰਿਪ ਯੁਤ ਆਨੰਦੇ ॥ ੧੦ ॥ ਚਲੇ ਦੋਊ ਸੰਗ ਦਾਸ ਘਨੇਰੇ ॥ ਆਏ ਦੂਨ ਕੇ ਪਰਬਤ ਹੇਰੇ ॥ ਬੁੱਢਣ ਸ਼ਾਹ ਬੈਠਾ ਇਕ [1]ਠੇਹਰੀ ॥ [2]ਅਜਾ ਚਰਾਵੈ ਜਾਹਿੰ [3]ਕੇਹਰੀ ॥ ੧੧ ॥ ਆਪ ਸਮਾਧ ਅਗਾਧ ਲਗਾਈ ॥ ਸ੍ਰੀ ਬਾਬਾ ਜੀ ਗੇ ਤਿਸ ਪਾਹੀ ॥ ਸ੍ਰੀ ਮੁਖ ਤੇ ਤਬ ਬਚਨ ਉਚਾਰਾ ॥ ਬੁੱਢਨ ਸ਼ਾਹ ਦੇਹੁ [4]ਦੁਗਧ ਹਮਾਰਾ ॥ ੧੨ ॥ ਸੁਨਯੋਂ ਕਾਨ ਜਨ [5]ਅਮੀ ਚੁਆਈ ॥ [6]ਮੁਚਯੋ ਚੱਖੁ ਬਾਬਾ ਦਰਸਾਈ ॥ ਬ੍ਰਿਧ ਸਰੀਰ ਤਪ ਬਲ ਤੇ ਬਲੀ ॥ ਚਰਨ ਪਰਯੋ ਉਪਮਾ ਕਹਿ ਭਲੀ ॥ ੧੩ ॥ ਅਜਾ ਦੁਗਧ ਦੁਹਿ ਗੁਰ ਸੁਤ ਦਯੋ ॥ ਸ੍ਰੀ ਬਾਬਾ ਜੀ ਅਚਵਤ ਭਯੋ ॥ ਨ੍ਰਿਪ ਸੁਨ ਪਿਖ ਕਰ ਅਚਰਜ ਬਾਯੋ ॥ ਪੂਛਯੋ ਨ੍ਰਿਪ ਸ਼ਾਹ ਭਾਖ ਸੁਨਾਯੋ ॥ ੧੪ ॥ ਸੁਨ ਪ੍ਰਸੰਗ ਗੁਰ ਨਾਨਕ ਕੇਰਾ ॥ ਅਤ ਪ੍ਰਸੰਨ ਭਾ ਨ੍ਰਿਪ ਤਿਸ ਬੇਰਾ ॥ ਧੰਨਯ ਧੰਨਯ ਗੁਰ ਮੁਖ ਤੇ ਗਾਯੋ ॥ ਬੁੱਢਣ ਸ਼ਾਹ ਕੋ ਸਾਥ ਮਿਲਾਯੋ ॥੧੫॥ ਰੁਚਰ ਥਾਨ ਇਕ ਢਿਗ ਤਬ ਹੇਰਾ ॥ ਨਗਰ ਬਸਾਵਨ ਸਤਿਗੁਰ ਕੇਰਾ ॥ ਨ੍ਰਿਪ ਬਹੁ ਰਾਜ ਮਜੂਰ ਮੰਗਾਏ ॥ ਸ੍ਰੀ ਬਾਬਾ ਅਰਦਾਸ ਕਰਾਏ ॥ ੧੬ ॥ ਬਹੁ ਮਿਸ਼ਟਾਨ ਕੀਨ ਬਰਤਾਵਨ ॥ ਨੀਕੀ ਬਿਧ ਕਿਯ ਟੱਕ ਲਗਾਵਨ ॥ ਭਈ ਅਰੰਭ ਕਾਰ ਪੁਰ ਕੇਰੀ ॥ ਕੇਤਕ ਦਿਨ ਮਹਿੰ ਭਈ ਘਨੇਰੀ ॥ ੧੭ ॥ ਮਹਿਲ ਗੁਰੂ ਹਿਤ ਸੁਭ ਚਿਨਵਾਏ ॥ ਅਪਰ ਹਵੇਲੀ ਰੁਚਰ ਬਨਾਏ ॥ ਗਰੀ ਬਜਾਰ ਭਏ ਸਭ ਤਿਆਰ ॥ ਕੀਨ ਤਿਹਾਵਲ ਘਨੋ ਤਿਆਰ ॥ ੧੮ ॥ ਪਠ ਅਨੰਦ ਅਰਦਾਸ

---

੧ ਖੰਡਰਾਤ ਥਾਂ । ੨ ਬਕਰੀਆਂ । ੩ ਸ਼ੇਰਨੀ । ੪ ਦੁਧ ।
੫ ਅੰਮ੍ਰਿਤ । ੬ ਅਖਾਂ ਨੂੰ ਖੋਲ੍ਹਿਆ ।

ਸੁਧਾਯੋ ॥ ਕੀਰਤ ਪੁਰਾ ਨਾਮ ਬਿਦਤਾਯੋ ॥ ਦਿਸ ਪੰਜਾਬ ਸਿਖੀ ਗੁਰ ਕੇਰੀ ॥ ਦਿਸ [1]ਪਹਾਰ ਪਰਜਾ [2]ਨ੍ਰਿਪ ਹੇਰੀ ॥ ੧੯ ॥ ਇਤ ਗੁਰ ਸੁਤ ਬਹੁ ਸਿਖ ਮੰਗਾਏ ॥ ਉਤ ਨ੍ਰਿਪ ਪਰਜਾ ਕੇ ਨਰ ਆਏ ॥ ਬਸਨ ਲਗੇ ਸਭ ਲੋਕ ਸੁਖਾਰੇ ॥ ਨ੍ਰਿਪਤ ਸਮਤ ਗੁਰਦਿੱਤਾ ਧਾਰੇ ॥ ੨੦ ॥ ਪਠਯੋ ਗੁਰੂ ਢਿਗ ਦੂਤ ਸੁ ਏਕ ॥ ਹੇ ਗੁਰ ਪਿਤ ਪ੍ਰਭ ਜਲਦ ਬਿਬੇਕ ॥ ਤਿਆਰ ਭਯੋ ਸੁਭ ਨਗਰ ਤੁਮਾਰੇ ॥ ਹਮ ਕੌ ਆਗਯਾ ਕਿਸ ਬਿਧ ਬਾਰੇ ॥ ੨੧ ॥ ਸੁਨ ਗੁਰ ਹਰਖੇ ਦਾਸ ਬੁਲਾਇ ॥ ਹੁਕਮ ਦਯੋ ਅਸ ਬਿਧ ਸੁਖਦਾਇ ॥ ਸ੍ਰੀ ਗੁਰਦਿੱਤੇ ਮਹਿਲ ਭਲੇਰੇ ॥ ਕੀਰਤ ਪੁਰ ਪੁਚਾਉ ਬਿਨ ਦੇਰੇ ॥੨੨॥ ਬਸਹਿ ਤਾਹਿ ਸੁਤ ਸਹਿ ਪਰਵਾਰ ॥ ਸੁਨ ਆਗਯਾ ਭੇ ਦਾਸ ਤਿਆਰ ॥ ਡੋਰੇ ਮਹਿਂ ਬਠਾਇ ਕਰ ਚਾਲੇ ॥ ਪਹੁੰਚੇ ਕੀਰਤ ਪੁਰ ਹਿਤ ਨਾਲੇ ॥ ੨੩ ॥ ਨ੍ਰਿਪ ਪ੍ਰਸੰਨ ਭਾ ਮਾਤਾ ਹੇਰ ॥ ਸੇਵ ਕਰਾਈ ਮੁਦਤ ਬਡੇਰ ॥ ਕਿਤਕ ਦਿਵਸ ਰਹਿ ਬਿਦਾ ਸੁ ਥਾਯੋ ॥ ਆਸਾ ਗੁਰ ਦਰਸਨ ਚਿਤ ਲਾਯੋ ॥ ੨੪ ॥ ਸ੍ਰੀ ਗੁਰਦਿੱਤਾ ਯੁਤ ਪਰਵਾਰੇ ॥ ਕੀਰਤ ਪੁਰ ਬਸ ਹੈ ਸੁਖ ਸਾਰੇ ॥ ਸੰਮਤ ਇਕ ਸ਼ਤ ਊਪਰ ਸਾਠ ॥ ਮਾਘ ਸੁਦੀ ਤੇਰਸ ਸ਼ੁਭ ਠਾਠ ॥ ੨੫ ॥ [3]ਰਵੀ ਵਾਰ ਨਿਸ ਛਤ੍ਰ ਸੁ ਭਰਨੀ ॥ ਤੀਨ ਜਾਮ ਤਿਰਜਾਮਾ ਢਰਨੀ ॥ ਸ੍ਰੀ ਗੁਰਦਿੱਤੇ ਸੁਤ ਜਨਮਾਯੋ ॥ ਅਤ ਉਤਸਵ ਭਾ ਕਹਯੋ ਨ ਜਾਯੋ ॥ ੨੬ ॥ ਜਥਾ ਯੋਗ ਗੁਰ ਰੀਤ ਕਰੰਤੇ ॥ ਸੁਨ ਜਾਚਕ ਆਇ ਹਰਖੰਤੇ ॥ ਚਹੁ ਦਿਸ ਤੇ ਨਰ ਦੇਤ ਬਧਾਈ ॥ ਦਾਨ ਮਾਨ ਦੇ ਤਿਨ ਹਰਖਾਈ ॥ ੨੭ ॥ ਪਿਤਾ ਗੁਰੂ ਢਿਗ ਦਾਸ ਪਠਾਇ ॥ ਅਨਕ ਪ੍ਰਕਾਰਨ ਬਿਨੈ ਲਿਖਾਇ ॥ ਨਾਮ ਰਾਖੀਏ ਜੋ ਮਨ ਭਾਵਤ ॥ ਪੋਤ੍ਰ ਆਪ ਕੇ ਦੁਤਿਯ ਸੁਹਾਵਤ ॥ ੨੮ ॥ ਚਲਯੋ ਸੁਧਾਸਰ ਪਹੁੰਚਯੋ ਆਇ ॥ ਸਤਿਗੁਰ

---

੧ ਪਹਾੜ। ੨ ਰਾਜਾ। ੩ ਐਤਵਾਰ। ੪ ਸਮੂੰਹ।

ਆਗੇ ਸੀਸ ਨਿਵਾਇ॥ਪੌਤ੍ਰ ਜਨਮ ਸੁਨ ਮਨ ਆਨੰਦੇ॥ਆਨ ਵਧਾਈ ਬ੍ਰਿੰਦ ਭਨੰਦੇ॥੨੯॥ਗੁਰ ਘਰ ਮੈਂ ਬਡ ਮੰਗਲ ਕਰੈਂ॥ ਬਾਜੇ ਬਜੇ [1]ਪ੍ਰੰਜ [2]ਮੁਦ ਭਰੈਂ ॥ ਸ੍ਰੀ ਗੁਰ ਬਡ ਕਰਾਹੁ ਕਰਵਾਯੋ ॥ ਸ੍ਰੀ ਹਰਿ ਮੰਦਰ ਸ਼ਬਦ ਗਵਾਯੋ ॥ ੩੦ ॥ ਬਰਨ ਹਕਾਰ ਪਰਾਪਤ ਭਯੋ ॥ ਸ੍ਰੀ ਮੁਖ ਤੇ ਗੁਰ ਉਚਰਤ ਭਯੋ ॥ ਭਵ [3]ਰੰਕਨ ਕੋ ਰਾਇ ਬਨਾਵੈ ॥ ਆਖਯ ਸ੍ਰੀ ਹਰਿ ਰਾਇ ਸੁਹਾਵੈ ॥ ੩੧॥ ਸੁਨ ਸਭਹਨ ਮਨ ਹਰਖ ਬਢਾਯੋ॥ ਪੁਨਹਿ ਤਿਹਾਵਲ਼ ਬਹੁ ਬਰਤਾਯੋ ॥ [4]ਕੰਚਨ ਕੇ ਕੰਕਨ ਘਰਵਾਇ ॥ ਝਗਨੀ ਰੇਸ਼ਮ ਗੋਟੇ ਲਾਇ ॥ ੩੨ ॥ ਸਹਿਤ ਸਨੇਹ ਸੁ ਤੁਰਤ ਪਠਾਇ ॥ ਕੀਰਤ ਪੁਰ ਮਹਿੰ ਪਹੁਚੇ ਆਇ ॥ ਸ੍ਰੀ ਗੁਰਦਿੱਤਾ ਹਰਖਤ ਭਯੋ ॥ ਸੁਤ ਹਰਿ ਰਾਇ ਨਾਮ ਪ੍ਰਗਟਯੋ ॥ ੩੩ ॥

ਦੋਹਿਰਾ ॥ ਸੰਮਤ ਇਕ ਸ਼ਤ ਸਾਠ ਸੁਭ ਮਾਸ ਵਿਸਾਖਹਿ ਜਾਨ ॥
ਸ੍ਰੀ ਸੂਰਜ ਮਲ ਪੁਤ੍ਰ ਗੁਰ ਭਯੋ ਬਿਆਹੁ ਸੁਖ ਸਾਨ ॥ ੩੪॥
ਸਿਲੀ ਜਾਤ ਕੋ ਖੱਤਰੀ ਪ੍ਰੇਮ ਚੰਦ ਜਿਸ ਨਾਇ ॥
ਬਸੈ ਸੁ ਪੁਰ ਕਰਤਾਰ ਮਹਿੰ ਤਾਹਿੰ ਸੁ ਪੁਤ੍ਰੀ ਬਿਆਇ॥੩੫॥
[4]ਸੰਮਤ ਸੂਨ ਰੁ ਸ਼ਾਸਤਰ ਪੁਨ ਸਸ ਦੇਹੁ ਮਿਲਾਹਿ ॥
ਗੁਰ ਪੰਚਮ ਗਾਦੀ ਦਿਵਸ ਭਾਦ੍ਰ ਸੁਦੀ ਜੁਗ ਆਹਿ ॥੩੬॥
ਤੇਗ ਬਹਾਦਰ ਧਰਮ ਧਿਰ ਬਿਆਹ ਭਯੋ ਸੁਖ ਸਾਰ ॥
ਅਰਨ ਸਸਿ ਸੋ ਭਿਖੀਆ ਬਸੈ ਸੁ ਪੁਰ ਕਰਤਾਰ ॥ ੩੭ ॥
ਸ੍ਰੀ ਗੁਜਰੀ ਜੀ ਸੁਤਾ ਤਿਹ ਨੁਖਾ ਖਟਮ ਗੁਰ ਥਾਈ ॥
ਉਤਸ਼ਵ ਗੁਰ ਘਰ ਨਿਤ ਨਏ ਹ੍ਵੈ ਹੈ ਅਨੰਦ ਬਢਾਈ॥੩੮॥
ਅਣੀ ਰਾਇ ਸੁਤ ਗੁਰੂ ਕੇ ਰਹੈ ਸੁ ਮਸਤ ਸੁਭਾਇ ॥
ਰਹੇ ਵਿਰਕਤਸੰਸਾਰ ਮਹਿੰ ਨਹਿੰ ਕੀਨਸ ਤਿਸਬਿਆਇ॥੩੯॥

੧ ਖੁਸ਼ੀ ਵਿਚ ਭਰੇ ਹੋਏ ਹਨ। ੨ ਗਰੀਬਾਂ ਨੂੰ। ੩ ਸੋਨੇ ਦੇ ਕੜੇ ਬਨਾਏ।
੪ ਸੰਮਤ ਨਾਨਕ ਸ਼ਾਹੀ ੧੬੦।

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਕੀਰਤ ਪੁਰ ਬਸਨ ਸ੍ਰੀ ਹਰਿ ਰਾਇ ਜੀ ਜਨਮ ਸ੍ਰੀ ਸੂਰਜ ਮਲ ਔ ਸ੍ਰੀ ਤੇਗ ਬਹਾਦਰ ਜੀ ਬਿਆਹ ਪ੍ਰਸੰਗ ਬਰਨਨੰ ਨਾਮ ਬੈਤਾਲੀਸਮੋਂ ਮੰਦਰਹਿ ॥ ੪੨ ॥

ਦੋਹਿਰਾ ॥ ਸ੍ਰੀ ਗੁਰ ਹਰਿਗੋਵਿੰਦ ਜੀ ਮੀਰ ਪੀਰ ਗੰਭੀਰ ॥
ਇਕ ਬਾਸਰ ਗੈਨ [1]ਅਨੀ ਲੇ ਚਢੇ [2]ਅਖੇਰ ਸਧੀਰ ॥ ੧ ॥

ਚੌਪਈ ॥ ਚੱਬੇ ਪਿੰਡ ਨਿਕਟ ਜਬ ਆਏ॥ ਮਾਈ ਸੁਲੱਖਣੀ ਇਕ ਜਹਿੰ ਨਾਏ ॥ ਮਗ ਮਹਿੰ ਆਇ ਗੁਰੂ ਹੈ ਆਗੇ ॥ ਖਰੀ ਹੋਇ ਬੰਦੇ ਜੁਗ ਪਾਗੇ ॥ ੨ । ਕਹਯੋ ਗੁਰੂ ਸੁਭ ਲਖਣੀ ਮਾਈ ॥ ਕਿਮ ਆਈ ਮਗ ਖੜੀ ਸੁ ਥਾਈ ॥ ਸੁਨ ਮਾਈ ਸੁਕਚਤ ਤਬ ਬੋਲੀ ॥ ਹੇ ਸਤਗੁਰ ਤਵ ਦਰਸ ਅਮੋਲੀ ॥ ੩ ॥ ਬਿਨਾ ਪੁਤ੍ਰ ਮੈਂ [3]ਭਵ ਤੇ ਜਾਵੇਂ ॥ ਪੁਤ੍ਰ ਮੁਰਾਦ ਆਪ ਤੇ ਪਾਵੇਂ ॥ ਸੁਨ ਗੁਰ ਕਹਯੋ [4]ਭਾਲ ਤੁਹਿ ਨਾਹੀਂ ॥ ਲਿਖਯੋ ਇਸੀ ਤੇ ਪ੍ਰਾਪਤ ਨਾਹੀਂ ॥ ੪ ॥ ਕਹਿ ਮਾਈ ਪ੍ਰਭ ਅਬ ਲਿਖ ਦੀਜੈ ॥ ਕਰਹੁ ਕ੍ਰਿਪਾ ਨਹਿੰ ਬਿਲਮ ਕਰੀਜੈ॥ ਸੁਨ ਕਰ ਮਾਈ ਕੀ ਅਸ ਬਾਨੀ ॥ ਭੇ ਪ੍ਰਸੰਨ ਸਤਿਗੁਰ ਗੁਨ ਖਾਨੀ ॥ ੫ ॥ ਲਿਖਨ ਲਗੇ ਸਰ ਸੋਂ ਤਿਸ ਕਾਲਾ ॥ ਹੈਂ ਗੁਰ ਕੇ ਤਬ ਕਦਮ ਉਠਾਲਾ ॥ [5]ਏਕ ਅੰਕ ਤੇ ਸਾਤਾ ਭਯੋ ॥ ਕ੍ਰਮ ਕ੍ਰਮ ਸੁਤ ਰਿਖ ਜਨਮਯੋ ॥ ੬ ॥ ਅਬ ਲੌ ਨਗਰ ਸੁ ਚੱਬੇ ਮਾਹਿੰ ॥ ਬਡ ਪਰਵਾਰ ਸੁਲਖਣੀ ਆਹਿ ॥ ਸਤਿਗੁਰ ਗਏ ਵਡਾਲੀ ਓਰ ॥ ਹਤੇ ਬਰਾਹ ਡੀਲ ਜਿਨ ਘੋਰ ॥ ੭ ॥ ਗੋਇੰਦਵਾਲ ਨਿਸਾ ਜਾ ਰਹੇ ॥ ਸੰਗ ਗੁਰਦਾਸ ਭਾਈ ਭੀ ਅਹੇ ॥ ਸ੍ਰੀ ਗੁਰ ਅਮਰ ਅੰਸ ਸ਼ਮਦਾਇ ॥ ਮਿਲੀ ਆਇ ਕਰ ਮੋਦ ਬਢਾਇ ॥ ੮ ॥ ਭੋਜਨ ਅਚ ਕੀਨਸ

੧ ਫੌਜ । ੨ ਸ਼ਿਕਾਰ । ੩ ਸੰਸਾਰ ਤੋਂ । ੪ ਮਥੇ ਦੇ ਭਾਗਾਂ ਵਿਚ ।
੫. ਇਕ ਅੰਗ ਲਿਖਣ ਤੋਂ ਸਤ ਦਾ ਅੰਗ ਲਿਖਿਆ ਗਿਆ ।

ਬਿਸਰਾਮੂ ॥ ਜਾਗੇ ਅਹੀ ਡੇਢ ਨਿਸ ਜਾਮੂ ॥ ਤਬ ਗੁਰਦਾਸ ਜੋਰ ਕਰ ਕਹਯੋ ॥ ਪ੍ਰਾਨ ਅੰਤ ਮੈਂ ਅਪਨੋ ਲਹਯੋ ॥ ੯ ॥ ਡਾਰਹੁ ਭਸਮ ਬਿਪਾਸਾ ਮਾਹੀਂ ॥ ਮੇਰੀ ਮੜ੍ਹੀ ਕੀਜੀਐ ਨਾਹੀਂ ॥ ਸੁਨ ਗੁਰ ਕਹਯੋ ਕਰੇਂ ਤਵ ਕਹਯੋ॥ ਮਨ ਅਡੋਲ ਭਾਈ ਹ੍ਵੈ ਰਹਯੋ ॥ ੧੦ ॥ ਜਪਜੀ ਪਾਠ ਸੁਖਮਨੀ ਕੀਨ ॥ ਪੁਨਹਿ ਬਿਰਾਜ ਦਰਸ ਗੁਰ ਲੀਨ ॥ ਸ੍ਰੀ ਸਤਿਗੁਰ ਕੇ ਪੁਰ ਬਿਨ ਬੇਰਾ ॥ ਪਹੁਚਯੋ ਸਿਖ ਗੁਰਦਾਸ ਬਡੇਰਾ ॥ ੧੧ ॥ ਸ੍ਰੀ ਹਰਿਗੋਵਿੰਦ ਦੇਖਤ ਆਗੇ ॥ ਅਹੈ ਧੰਨ ਜਿਨ ਪ੍ਰਾਨ ਤਿਆਗੇ ॥ ਸਿਸਕਾਰਨ ਤਿਆਰੀ ਕਰਵਾਈ ॥ ਚਹੀਅਤ ਸੌਂਜ ਸਭੀ ਮੰਗਵਾਈ ॥ ੧੨ ॥ ਭਾਨਾ ਆਦਕ ਚਲੇ ਉਠਾਇ ॥ ਆਗੇ ਰਾਗੀ ਸ਼ਬਦ ਅਲਾਇ ॥ ਫੂਲਨ ਕੀ ਬਰਖਾ ਬਹੁ ਕਰੀ ॥ ਦੇਹ ਚਿਖਾ ਕੇ ਊਪਰ ਧਰੀ ॥ ੧੩ ॥ ਕਰ ਅਪਨੇ ਗੁਰ ਲਾਂਬੂ ਲਾਯੌ ॥ ਭਈ ਸਾਂਤ ਦੇਹ ਸਭੀ ਨਹਾਯੋ ॥ ਪੁਨ ਆਏ ਕਰਾਹੁ ਕਰਵਾਏ ॥ ਪਾਠ ਸੋਹਿਲੇ ਕਰ ਬਰਤਾਏ ॥ ੧੪ ॥ ਚੌਥੇ ਦਿਨਸ [1]ਅਸਥ ਸਭ ਲੀਨ ॥ ਨਦੀ ਬਿਪਾਸਾ ਪ੍ਰਾਪਤ ਕੀਨ ॥ [2]ਬਾਪੀ ਮਹਿ ਸਨਾਨ ਕਰ ਤਬੈ ॥ ਨਮੋ ਕਰੀ ਪੂਜਨ ਬਲ ਸਬੈ ॥ ੧੫ ॥ ਤਤ ਛਿਨ ਹੈ ਪਰ ਕਰ ਅਸਵਾਰੀ॥ ਆਏ ਸੁਧਾ ਸਰ ਸ੍ਰੀ ਸੁਖ ਕਾਰੀ॥ਨਗਰ ਲੋਗ ਸੁਨ ਕਰ ਸਮਦਾਇ ॥ ਆਇ ਭਾਈ ਹਿਤ ਗੁਰ ਪਰਚਾਇ॥ ੧੬ ॥ ਸਤਿਗੁਰ ਪਾਠ ਗ੍ਰੰਥ ਰਖਵਾਯੋ ॥ ਦਿਵਸ ਸਤਾਰੇ ਯੱਗ ਕਰਾਯੋ ॥ ਭੋਗ ਪਾਇ ਬਹੁ ਦੀਨੇ ਦਾਨ ॥ ਨਿਜ ਬੰਦਪ ਸਮ ਸਭ ਬਿਧ ਠਾਨ ॥ ੧੭ ॥ ਸੰਮਤ [3]ਇਕ ਸ਼ਤ ਸਾਠ ਪ੍ਰਮਾਨ ॥ ਅੱਸੂ ਮਿਤੀ ਗਿਆਰਸ ਜਾਨ ॥ ਗੁਰ ਪੁਰ ਭਾਈ ਗੁਰਦਾਸ ਪਧਾਰੇ ॥ ਗੁਰ ਸਿੱਖੀ ਕੇ ਜੋ ਅਤ ਪਿਆਰੇ ॥ ੧੮॥

ਦੋਹਿਰਾ ॥ ਦੇਸ ਮਾਲਵੇ ਕੇ ਬਿਖੈ ਬੱਡੇ ਘਰ ਇਕ ਗ੍ਰਾਮ ॥
ਭਾਗ ਮਲ ਗਿਲ ਚੌਧਰੀ ਗੁਰ ਸਿਖ ਕੋ ਤਿਹ ਧਾਮ ॥੧੯॥

੧ ਹਡੀਆਂ ਭਾਵ ਫੁਲ ਚੁਣੇ। ੧ ਬਾਵਲੀ ਸਾਹਿਬ। ੩ ਸੰ: ਨਾ: ਸ਼ਾਹੀ ੧੬੦।

ਕਾਂਗੜ ਕੇਰੋ ਨ੍ਰਿਪ ਹੁਤੇ ਰਾਇ ਜੋਧ ਜਿਸ ਨਾਮ॥
ਭਾਗ ਮੱਲ ਕੀ ਸੁਤਾ ਸੰਗ ਬਿਆਹਿ ਭਯੋ ਅਭਰਾਮ ॥੨੦।
ਸਿੱਖ ਬੇਟੀ ਕੇ ਨਾਮ ਥੇ ਭਾਗਾਂ ਭਰੀ ਸੁਭਾਗ॥
ਜੋਧ ਸ਼ਾਹ ਸਿਲ ਪੂਜ ਥੇ ਸੁਨ ਗੁਰ ਜਸ ਵਡਭਾਗ ॥ ੨੧॥

ਚੌਪਈ ॥ ਸਿੱਖ ਸੁਤਾ ਪਤਿ ਸਿੱਖ ਬਨਾਯੋ ॥ ਗੁਰ ਬਾਣੀ ਸੰਗ ਤਿਸ ਪਰਚਾਯੋ॥ ਭੀ ਸ਼ਰਧਾ ਗੁਰ ਦਰਸ਼ਨ ਕੇਰੀ॥ ਜੋਧ ਸਾਹ ਕੋ ਅਤੀ ਬਡੇਰੀ ॥ ੨੨ ॥ ਕਿਸ ਬਿਧ ਮਿਲੋਂ ਗੁਰੂ ਕੋ ਜਾਇ ॥ ਤਬ ਮਨ ਮਹਿਂ ਅਸ ਬਿਵਤ ਬਨਾਇ ॥ ਸਾਂਈ ਦਾਸ ਗੁਰ ਸਾਂਢੂ ਜੋਇ ॥ ਬਸੈ ਦੇਸ ਹਮਰੇ ਮਹਿਂ ਸੋਇ ॥ ੨੩ ॥ ਤਿਸ ਕੋ ਸੰਗ ਸੁ ਲੇਕਰ ਜਾਵੇਂ ॥ਜਾਇ ਸੁਧਾਸਰ ਦਰਸਨ ਪਾਵੇਂ॥ ਅਸ ਵਿਚਾਰ ਸੰਗ [1]ਪੰਜ ਸ਼ਤ ਸੂਰਾ ॥ ਆਯੋ ਬੀਚ ਡਰੋਲੀ ਭੂਰਾ ॥ ੨੪ ॥ ਮਿਲਯੋ ਸਾਂਈ ਦਾਸ ਕੌ ਆਇ ॥ ਨਿਜ ਸ਼ਰਧਾ ਗੁਰ ਦਰਸ ਸੁਨਾਇ ॥ ਤੁਮ ਗੁਰ ਬੰਧਪ ਪੁਨ ਸਿੱਖ ਪਿਆਰੇ ॥ ਦਰਸ ਕਰਾਵੋ ਗੁਰ ਸੁਖ ਕਾਰੇ ॥ ੨੫ ॥ ਸੁਨ ਕਰ ਸਾਈਂ ਦਾਸ ਹਰਖਾਯੋ ॥ ਜੋਧ ਸ਼ਾਹਿ ਬਹੁ ਆਦਰ ਦਾਯੋ ॥ ਦਿਵਸ ਏਕ ਰਖ ਨਿਜ ਘਰ ਮਾਹਿਂ॥ ਖਾਨ ਪਾਨ ਸੇਵਾ ਕਰਵਾਹਿ॥ ੨੬ ॥ ਅਗਲੇ ਦਿਵਸ ਚਲੇ ਗੁਰ ਓਰ ॥ [2]ਕ੍ਰਮ ਕ੍ਰਮ ਉਲਘੇ ਪੰਥ ਬਹੋਰ ॥ ਸੁਧਾ ਸਰੋਵਰ ਪਹੁਚਯੋ ਆਇ ॥ [3]ਸਿਵਰ ਵਹਿਰ ਪੁਰ ਤੇ ਕਰਵਾਇ ॥ ੨੭ ॥ ਸਾਂਈਂ ਦਾਸ ਆਯੋ ਗੁਰ ਪਾਸ॥ ਪਗ ਪਰ ਭਾਲ ਰਖਯੋ ਸੁਖ ਰਾਸ ॥ ਕਰ ਦਰਸਨ ਮਨ ਸੀਤਲ ਥਾਯੋ ॥ ਗੁਰ ਆਦਰ ਦੇ ਨਿਕਟ ਬਠਾਯੋ॥ ੨੮ ॥ [4]ਕੁਸਲਾ ਨੰਦ ਪੁਨ ਪੂਛਨ ਠਾਨਾ ॥ ਸਾਈਂ ਦਾਸ ਬਚ ਬਿਨਹੁ ਬਖਾਨਾ ॥ ਹੇ ਸਤਗੁਰ ਸਬ ਕ੍ਰਿਪਾ ਤੁਮਾਰੀ ॥ ਕੁਸਲਾ ਨੰਦ ਅਹੈ ਸੁਖ ਕਾਰੀ ॥ ੨੯ ॥ ਪੁਨਹਿ ਜੋਧ ਸ਼ਾਹ ਜਸ ਬਿਧ ਆਯੋ॥ ਸਕਲ ਬਿਨੋ ਕਿਹ

1 ਪੰਜ ਸੌ ਸੂਰਮਾ। 2 ਹੌਲੀ ਹੌਲੀ। 3 ਡੇਰਾ। 4 ਸੁਖ ਅਨੰਦ।

ਗੁਰਹਿ ਸੁਨਾਯੋ ॥ ਕਹਯੋ ਗੁਰੂ ਪ੍ਰਾਤਹਿ ਲੇ ਆਵਹੁ ॥ ਪ੍ਰਿਥਮਹਿ ਹਰਿਮੰਦਰ ਦਰਸਾਵਹੁ ॥ ੩੦ ॥ ਇਮ ਕਹਿ ਸੁਨ ਕਰ ਨਿਸਾ ਬਿਤਾਈ ॥ ਹੋਤ ਪ੍ਰਾਤ ਗੁਰ ਸਭਾ ਲਗਾਈ ॥ ਸੁਭਟ ਮਸੰਦ ਬ੍ਰਿੰਦ ਥਿਤ ਪਾਸ ॥ ਖਰੇ ਮੇਵਰੋ ਹਿਤ ਅਰਦਾਸ ॥ ੩੧ ॥ ਸਬਦ ਸੁ ਰਾਗੀ ਗਾਹਿੰ ਅਜਾਬ ॥ ਬਜਤ [1]ਮ੍ਰਿਦੰਗਹਿ ਸੰਗ ਰਬਾਬ ॥ [2]ਚਮਰ ਚਾਰ ਢੋਰਤ ਚਹੁ ਓਰ ॥ ਸਿਖ ਟੇਕਤ ਮਸਤਕ ਕਰ ਜੋਰ ॥ ੩੨ ॥ ਖਰੇ ਨਕੀਬ ਅਗਾਰੀ ਬੋਲਤ ॥ ਅਰਪਤ ਲੋਕ ਅਗਾਰੀ ਦੌਲਤ ॥ ਬਸਤ੍ਰ ਸ਼ਸਤ੍ਰ ਕੋ ਜੋਧ ਸਜਾਇ ॥ ਸੰਗ ਲੀਏ ਜੋਧਾ ਸਮਦਾਇ ॥ ੩੩ ॥ ਅਰਪਨ ਹਿਤ [3]ਅਕੋਰ ਕਰ ਆਗੇ ॥ ਆਯੋ ਦਰਸਨ ਹਿਤ [4]ਅਨਰਾਗੇ ॥ ਗੁਰ ਕੇ ਚਰਨ ਕਮਲ ਧਰ ਹਾਥ ॥ ਹੋਯੋ ਨਿਮ੍ਰ ਪੁਨ ਟੇਕਯੋ ਮਾਥ ॥ ੩੪ ॥ ਚਿਤ ਆਵੈ ਸਤਿਗੁਰ ਗੁਰ ਕਹਯੋ ॥ ਦੇਖਤ ਹੀ ਪ੍ਰਸੰਨ ਹ੍ਵੈ ਗਹਯੋ ॥ ਪੀਰੀ ਮੀਰੀ ਪਿਖ ਗੁਰ ਕੇਰੀ ॥ ਮਨ ਤੇ ਬਲ ਜਾਵੈ ਤਿਸ ਬੇਰੀ ॥ ੩੫ ॥ ਪੁਨਹਿ ਬੇਨਤੀ ਅਸ ਬਿਧ ਗਾਇ ॥ ਹੇ ਸਤਿਗੁਰ ਮੁਹਿ ਸਿੱਖ ਬਨਾਇ ॥ ਸ਼ਰਨ ਆਇ ਮੈਂ ਰਾਵਰ ਕੇਰੀ ॥ ਬਾਹਿ ਗਹੋ ਸਤਿਗੁਰ ਅਬ ਮੇਰੀ ॥ ਸੁਨ ਗੁਰ ਪਿਖ ਸ਼ਰਧਾ ਤਿਸ ਕੇਰੀ ॥ ਚਰਨ ਘਾਲ ਦੀਨਸ ਤਿਸ ਬੇਰੀ ॥ ਸੱਤਿਨਾਮ ਕੋ ਜਾਪ ਜਪਾਯੋ ॥ ਜੋਧ ਸ਼ਾਹਿ ਗੁਰਮੁਖ ਤਬ ਥਾਯੋ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਭਾਈ ਗੁਰਦਾਸ ਜੀ ਪ੍ਰਲੋਕ ਗਮਨ ਔ ਜੋਧ ਸ਼ਾਹਿ ਮਿਲਾਪ ਪ੍ਰਸੰਗ ਬਰਨਨੰ ਨਾਮ ਤ੍ਰੈਤਾਲੀਸਮੋਂ ਮੰਦਰਹਿ ॥ ੪੩ ॥

ਦੋਹਿਰਾ ॥ ਰਹਯੋ ਜੋਧ ਸ਼ਾਹ ਗੁਰੂ ਢਿਗ ਲਗੀ ਲਗਨ ਮਨ ਮਾਹਿ ॥
ਨਿਤ ਦਰਸੈ ਦਰਬਾਰ ਆ ਬਹੁ ਅਨੰਦ ਕੋ ਪਾਹਿ ॥ ੧ ॥

ਚੌਪਈ ॥ ਇਕ ਦਿਨ ਚਲਯੋ ਜੁੱਧ ਪਰਸੰਗ ॥ ਜੈਸੇ ਭਏ

[1] ਢੋਲਕ ਖਾਸ ਕਿਸਮ। [2] ਚੌਰ। [3] ਭੇਟਾ। [4] ਪ੍ਰੇਮ।

ਸ਼ਾਹੁ ਕੇ ਸੰਗ ॥ [1]ਪੁਰਸ਼ਾਰਥ ਸੁਨ [2]ਸੁਭਟਨ ਕੇਰੇ ॥ ਮਾਰਯੋ ਲਸਕਰ ਸ਼ਾਹੁ ਬਡੇਰੇ ॥ ੨ ॥ ਜੋਧ ਸ਼ਾਹੁ ਤਬ ਕਹਿ ਤਿਸ ਕਾਲਾ ॥ ਸਤਿਗੁਰ ਮੈਂ ਹੋਵਤ ਤਿਸ ਕਾਲਾ ॥ ਤੁਮ ਬਲ ਤੇ ਘਮਸਾਨ ਘਨੇਰਾ ॥ ਰਚ ਸੰਗਰ ਕੋ ਕਰਤ ਨਿਬੇਰਾ ॥ ੩ ॥ ਸ੍ਰੀ ਗੁਰ ਹਰਿ ਗੋਬਿੰਦ ਬਖਾਨਾ ॥ ਜੋਧ ਸ਼ਾਹ ਤੂੰ ਜੋਧ ਮਹਾਨਾ ॥ ਧਰਮ ਜੁੱਧ ਪਰਹੈ ਜਬ ਆਈ ॥ ਚਹੀਅਹਿ ਤਹਾਂ ਨਿਸੰਗ ਲਰਾਈ ॥ ੪ ॥ ਤੁਰਕ ਅਧਰਮੀਂ ਹਤਬੇ ਜੋਗ ॥ ਰਾਜ ਤੇਗ ਇਨ ਸਭ ਛੈ ਹੋਗ ॥ ਗੁਰੂ ਪੀਰ ਕੋ ਲਖਹਿੰ ਨ ਮੂੜੇ ॥ ਹਿੰਦ ਰਾਜ ਛੀਨੈ ਕਰ ਕੂੜੇ ॥ ੫ ॥ ਸਨੇ ਸਨੇ ਮਮ ਸਿਖ ਹੈਂ ਰਾਜੇ ॥ ਰਚਹਿੰ ਜੰਗ [3]ਰਿਪ ਬਚਹਿੰ ਜੁ ਭਾਜੇ ॥ ਜੋਧ ਸ਼ਾਹੁ ਸੁਨ ਮਨ ਹੁਲਸਾਯੋ ॥ ਭਈ ਭਾਵਨੀ ਅਸ ਬਿਧ ਆਯੋ ॥ ੬ ॥ ਸ੍ਰੀ ਗੁਰ ਅਗਰ ਬਿਨੌ ਤਬ ਕੀਨ ॥ ਹੇ ਗੁਰਦਾਸ ਚਰਨ ਮੁਝ ਚੀਨ ॥ ਰਾਵਰ [4]ਬਿਰਦ ਗਰੀਬ ਨਿਵਾਜ ॥ ਮੈਂ ਗਰੀਬ ਇਛ ਪੂਰਹੁ ਆਜ ॥ ੭ ॥ ਕਹਿ ਗੁਰ ਜੋਧ ਸ਼ਾਹੁ ਇਛ ਕਹੋ ॥ ਗੁਰ ਘਰ ਤੇ ਪ੍ਰਾਪਤ ਸਭ ਲਹੋ ॥ ਸੁਨ ਕਰ ਜੋਧ ਸ਼ਾਹੁ ਚਿਤ ਫੂਲਾ ॥ ਜਾਨਯੋ ਸਤਿਗੁਰ ਨਿਜ [5]ਅਨਕੂਲਾ ॥ ੮ ॥ ਤਬ ਅਸ ਬਿਨਤੀ ਭਾਖ ਸੁਨਾਈ ॥ ਹੇ ਸਤਿਗੁਰੋ ਜਗਤ ਕੇ ਰਾਈ ॥ ਅਹੋ ਦਯਾਲ ਤੌ ਇਹੁ ਮੁਰ ਭਾਵਨ ॥ ਚਲਹੁ ਸੰਗ ਕਰਹੋ ਗ੍ਰਿਹ ਪਾਵਨ ॥ ੯ ॥ ਸਭੀ ਦੇਸ ਕੋ ਸਿੱਖ ਬਨਾਵੋ ॥ ਇਕ ਅਧ ਜੰਗ ਭਿ ਤਹਾਂ [6]ਮਚਾਵੋ ॥ ਪੁਨਹਿ ਸਾਂਈਂ ਦਾਸ ਅਸ ਕਹਯੋ ॥ ਪ੍ਰਭੂ ਜੋਧ ਇਛ ਪੂਰਨ ਚਹਯੋ ॥ ੧੦ ॥ ਪ੍ਰੇਮ ਬਸੀ ਹੈ ਗੁਰ ਤਬ ਬੋਲੇ ॥ ਚੰਦ ਬਦਨ ਤੇ ਅੰਮ੍ਰਿਤ ਡੋਲੇ ॥ ਤੁਮਰੇ ਬਚਨ ਹਟਾਇ ਨ ਜਾਇ ॥ ਸ੍ਰੀ ਗੁਰ ਨਾਨਕ ਇੱਛ ਪੁਰਾਇ ॥ ੧੧ ॥ ਜੋਧ ਸ਼ਾਹੁ ਸੁਨ ਸਾਂਈਂ ਦਾਸ ॥ ਭਯੋ ਸੁ ਮਨ ਮਹਿ ਅਧਕ ਹੁਲਾਸ ॥ ਅਗਲੇ ਦਿਨ ਬਡ ਲਗਯੋ ਦਿਵਾਨ ॥ ਸ੍ਰੀ ਸਤਿਗੁਰ ਤਬ ਕੀਨ

੧ ਉਦਮ । ੨ ਸੂਰਮੇ । ੩ ਵੈਰੀਆਂ । ੪ ਧਰਮ । ੫ ਅਨਸਾਰ । ੬ ਅਰੰਭੋ ।

ਬਖਾਨ ॥ ੧੨ ॥ ਬਿਧੀ ਚੰਦ ਸੁਨੀਐ ਮਨ ਲਾਈ ॥ ਤੀਨ ਸਹੰਸ੍ਰ [1]ਚਮੂ ਸਮਦਾਈ ॥ ਕਰੋ ਤਿਆਰ ਜੰਗਲ ਦਿਸ ਜਾਵੇਂ ॥ ਜੋਧ ਸ਼ਾਹੁ ਕੀ ਇੱਚ ਪੁਰਾਵੇਂ ॥੧੩॥ ਸ੍ਰੀ ਭਾਨੇ ਕੋ ਪੁਨ ਗੁਰ ਕਹਯੋ ॥ ਮਹਿਲ ਸਭੀ ਕੀ ਤਿਆਰੀ ਚਹਯੋ ॥ ਹਮਰੋ ਆਵਨ ਹੋਇ ਨ ਫੇਰ ॥ ਜਾਨੌ ਬਨੇ ਏਕ ਹੀ ਬੇਰ ॥ ੧੪ ॥ ਪੁਨ ਪ੍ਰਭ ਸ਼ਾਲੋ ਜੀ ਬੁਲਵਾਇ ॥ ਸ੍ਰੀ ਹਰਿ ਮੰਦਰ ਸੇਵਾ ਲਾਇ ॥ ਸਿੱਖ ਅਪਰ ਕਿਛੁ ਸੰਗਹਿ ਦਏ ॥ ਸੇਵਹੁ ਹਰਿ ਮੰਦਰ ਸੁਖ ਲਏ ॥੧੫॥ ਅਸ ਬਿਧ ਗੁਰ ਕੀ ਸੁਨੀ [2]ਨਦੇਸ ॥ ਤਿਆਰੀ ਹੋਵਨ ਲ਼ਗੀ ਵਿਸ਼ੇਸ਼ ॥ ਪੁਰ ਜਨ ਗਨ ਸੁਨ ਕੈ ਅਸ ਪਜਾਨਾ ॥ ਸਭ ਕੈ ਰਿਦੈ [3]ਬਿਖਾਦ ਮਹਾਨਾ ॥ ੧੧ ॥ ਨਰ ਨਾਰੀ ਮਿਲ ਕੈ ਸਭ ਆਇ ॥ ਸ੍ਰੀ ਸਤਿਗੁਰ ਪਗ ਸੀਸ ਨਿਵਾਇ ॥ ਅਸ ਬਿਧ ਬਿਨਤੀ ਭਨੀ ਅਗਾਰੀ ॥ ਹੇ ਸਤਿਗੁਰ ਦਾਸਨ ਸੁਖ ਕਾਰੀ ॥ ੧੭ ॥ ਸ੍ਰੀ ਗੁਰ ਅਰਜਨ ਹਮੈ ਬਸਾਯੋ ॥ ਪੁਨ ਰਾਵਰ ਪ੍ਰਤ ਪਾਲ ਰਖਾਯੋ ॥ ਅਬ ਜਾਵੋ ਤੁਮ ਫੇਰ ਨ ਆਵੋ ॥ [4]ਆਸਰ ਹਮੈਂ ਕੌਨ ਬਤਲਾਵੋ ॥ ੧੮ ॥ ਸੁਨ ਗੁਰ ਕਹਯੋ ਥਾਨ ਗੁਰ ਕੇਰਾ ॥ ਸ੍ਰੀ ਹਰਿ ਮੰਦਰ ਸੁਖਦ ਬਡੇਰਾ ॥ ਇਹੁ [5]ਅਲੰਬ ਸਭ ਅਹੈ ਤੁਮਾਰੇ ॥ ਜੋ ਇਛ ਹੈ ਆਵੋ ਦਰਬਾਰੇ ॥ ੧੯॥ ਕਰ ਅਰਦਾਸ ਕਰਾਹੁ ਕਰਾਵਹੁ ॥ ਇਸ ਮੰਦਰ ਤੇ ਸਭ ਫਲ ਪਾਵਹੁ ॥ ਹਰੀ ਰੂਪ ਗੁਰ ਇਸ ਮਹਿ ਬਾਸੈ ॥ ਸਿਖ ਸੰਗਤ ਕੀ ਪੂਰਹਿੰ ਆਸੈ ॥ ੨੦ ॥ ਕਿਸ ਪ੍ਰਕਾਰ ਕੀ ਚਿੰਤ ਨ ਕੀਜੈ ॥ ਮਨ ਦ੍ਰਿੜ੍ਹ ਰਾਖ ਦਰਸ ਨਿਤ ਲੀਜੈ ॥ ਬਸੋਂ ਸਦਾ ਮੈਂ ਤੁਮਰੇ ਪਾਸ ॥ ਬਸੈ ਸੁਧਾਸਰ ਜਗਤ ਪ੍ਰਕਾਸ਼ ॥ ੨੧ ॥ ਬਸੈ ਅਧਕ ਗਨ ਸੰਗਤ ਆਇ ॥ ਦਰਸਨ ਕਰ ਮਨ ਇੱਛ ਪੁਰਾਇ ॥ ਅਸ ਧੀਰਜ ਦੇ ਪੁਰ ਜਨ ਸਾਰੇ ॥ ਕਰਵਾਏ ਸਤਿਗੁਰ ਤਬ ਤਿਆਰੇ ॥ ੨੨ ॥ ਸ੍ਰੀ ਸੂਰਜ ਮਲ ਕੋ ਬਚ ਕਹਯੋ ॥ ਤੁਮ ਸਪੁਤ

੧ ਤਿੰਨ ਹਜ਼ਾਰ ਫੌਜ। ੨ ਆਗਿਆ। ੩ ਦੁਖ। ੪ ਆਸਰਾ। ੫ ਆਸਰਾ।

ਅਸਬਿਧ ਕਰ ਲਯੋ ॥ ਤੇਗ ਬਹਾਦਰ [1]ਜਨਨੀ ਸੰਗ ॥ ਅਣੀ ਰਾਇ ਸਭ ਚਲੇ ਉਮੰਗ ॥ ੨੩ ॥ ਜਾ ਕਰਤਾਰ ਪੁਰੇ ਸਭ ਰਹੋ ॥ ਹਮ ਆਵੈਂਗੇ ਤੁਮ ਢਿਗ ਲਹੋ ॥ ਅਸਬਿਧ ਕਹਿ ਡੋਰੇ ਮੰਗਵਾਏ ॥ ਮਹਿਲ ਨੁਖਾ ਸਭ ਦਏ ਚੜ੍ਹਾਏ॥ ੨੪॥ ਇਕ ਮੰਗਵਾਇ [2]ਜਰਾਊ ਖਾਸਾ ॥ ਜਿਸ ਮਹਿ ਸੁੰਦਰ ਹੋਇ ਪ੍ਰਕਾਸਾ ॥ ਸ੍ਰੀ ਗ੍ਰੰਥ ਸਾਹਿਬ ਬਿਚ ਥਾਪ ॥ ਸਿੱਖਨ ਕੰਧ ਉਚਾਯੋ ਆਪ ॥ ੨੫ ॥ ਸ਼ਬਦ ਪਢੈਂ ਬਹੁ ਬਾਜ ਬਜਾਇ ॥ ਸ੍ਰੀ ਸੂਰਜ ਮਲ ਸੰਗ ਰਲਾਇ ॥ ਕਹਯੋ ਪੁਤ੍ਰ ਇਹੁ ਸਭ ਗੁਰ ਦੇਹ ॥ ਇਸ ਸੰਗ ਕੀਜੈ ਅਧਕ ਸਨੇਹ ॥ ੨੬॥ ਪੁਰ ਕਰਤਾਰ ਜੁ ਮੰਦਰ ਖਾਸ ॥ ਥਾਪੋ ਤਾਹਿ ਸੇਵ ਸੁਖ ਰਾਸ ॥ ਅਸ ਬਿਧ ਸਿਖ੍ਯਾ ਦੇ ਕਰ ਭਲੇ ॥ ਕਿਤਕ ਦੂਰ ਸੰਗ ਤਾਂਕੇ ਚਲੇ ॥ ੨੭ ॥ ਕਰੇ ਵਿਦਾ ਦਿਸ ਪੁਰ ਕਰਤਾਰ ॥ ਬਸੇ ਤਾਂਹਿ ਜਾ ਸੁਖ ਕੇ ਨਾਰ ॥ ਹਟੇ ਗੁਰੂ ਆ ਤਖਤ ਅਕਾਲ ॥ ਕਰ ਅਰਦਾਸਾ ਚਢੇ ਕ੍ਰਿਪਾਲ ॥ ੨੮ ॥ ਤੀਨ ਸਹੰਸ੍ਰ [3]ਚਮੂ ਕੈ ਸੰਗ ॥ ਧਰਮ ਰਾਖਬੇ ਜੋ ਹਿਤ ਜੰਗ ॥ ਚਲੇ ਪ੍ਰਭੂ ਬਡ [4]ਬੰਬ ਬਜਾਇ ॥ ਜੋਧ ਸ਼ਾਹਿ ਚਢਯੋ ਹਰਖਾਇ ॥ ਪੁਰ ਜਨ ਸਭ ਬਾਹਿਰ ਤਕ ਆਇ ॥ ਚਲਹਿੰ ਸੰਗ ਨਹਿੰ ਬਿਛਰਨ ਚਾਇ ॥ ੨੯ ॥ ਦੇ ਧੀਰਜ ਗੁਰ ਤਿਨ ਕੌ ਮੋਰਾ ॥ ਚਲੇ ਆਪ ਕਰ ਆਗੇ ਘੋਰਾ ॥ ਸਾਂਈਂ ਦਾਸ ਮਨ ਹਰਖਨ ਮਾਇ ॥ ਤਰਨ ਤਾਰਨ ਜਾ ਡੇਰਾ ਲਾਇ ॥ ੩੦ ॥ ਨਿਸ ਬਸ ਕਰ ਪ੍ਰਾਤੇ ਸਭ ਨ੍ਹਾਇ ॥ ਜਾਇ ਖਡੂਰ ਸਾਹਿਬ ਦਰਸਾਇ ॥ ਸ੍ਰੀ ਗੁਰ ਅੰਗਦ ਬੰਸ ਸੁ ਆਇ ॥ ਹਿਤ ਸੰਗ ਮਿਲ ਸੇਵਾ ਬਹੁ ਕਾਇ ॥ ੩੧ ॥ ਸ੍ਰੀ ਹਰਿ ਮੰਦਰ ਦਰਸਨ ਠਾਨ ॥ ਭੇਟ ਕਰਾਹ ਬਹੁ ਕੀਨ ਚਢਾਨ ॥ ਨਿਸਾ ਬਸੇ ਪੁਨ ਗੋਇੰਦ ਵਾਲ ॥ ਅਮਰ ਬੰਸ ਆ ਮਿਲੇ ਤਤਕਾਲ ॥ ੩੨ ॥ ਬਾਹੁੜੀ ਮੱਜੇ ਭੇਟ ਚਢਾਏ ॥ ਚਲੇ ਪੰਥ ਸ੍ਰੀ ਗੁਰ

੧ ਗੁਰੂ ਤੇਗ ਬਹਾਦਰ ਜੀ ਦੀ ਮਾਤਾ। ੨ ਜੜਾਊ ਸੁੰਦਰ। ੩ ਸੈਨਾਂ।੪ ਸੋਨਾਂ। ਨਗਾਰਾ।

ਸੁਖਦਾਏ ॥ ਸਨੈ ਸਨੈ ਡਾਰੋਲੀ ਆਇ ॥ ਬਸੇ ਤਹਾਂ ਜਹਿ ਪ੍ਰਿਥਮ ਬਸਾਇ ॥ ੩੩ ॥ ਰਾਮੋ ਗੁਰ ਚਰਨਨ ਲਪਟਾਈ ॥ ਸਾਂਈਂ ਦਾਸ ਬਹੁ ਸੇਵ ਕਮਾਈ ॥ ਦੰਪਤ ਪ੍ਰੇਮ ਨ ਬਰਨਯੋ ਜਾਈ ॥ ਕਵਿ ਗੁਰ ਚਰਨਨ ਪਰ ਬਲ ਜਾਈ ॥ ੩੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਸ੍ਰੀ ਗੁਰੂ ਡਰੋਲੀ ਆਵਨ ਪ੍ਰਸੰਗ ਬਰਨਨੰ ਨਾਮ ਚੌਤਾਲੀਸਮੋਂ ਮੰਦਰਹਿ ॥ ੪੪ ॥

ਦੋਹਿਰਾ ॥ ਜੋਧ ਸ਼ਾਹ ਨਿਜ ਧਾਮ ਕੋ ਗੁਰੂ [1]ਲਿਜੈਬੋ ਚਾਇ ॥
ਸਾਂਈਂ ਦਾਸ ਬਹੁ ਬਿਨੈ ਭਨ ਰਾਖੇ ਗੁਰੂ ਟਿਕਾਇ ॥ ੧ ॥
ਪੁਰ ਤੁਕਲਾਣੀ ਕੇ ਬਿਖੇ ਸਾਧੂ ਖਾਤੀ ਨਾਮ ॥
ਸਿੱਖੀ ਗੁਰ ਦ੍ਰਿੜ ਧਾਰ ਹੈ ਰੂਪਾ ਸੁਤ ਜਿਸ ਧਾਮ ॥ ੨ ॥

ਚੌਪਈ ॥ ਪਿਤਾ ਪੁਤ੍ਰ ਜੁਗ ਕਰਤ ਕਮਾਈ ॥ ਸਦਾ ਰਹੇ ਸਤਿਗੁਰ ਸਰਣਾਈ ॥ ਗੁਰੂ ਡਰੋਲੀ ਮਹਿ ਚਲ ਆਏ ॥ ਸੁਨ ਮਨ ਬਿਖੈ ਅਧਕ ਹਰਖਾਏ ॥ ੩ ॥ ਹਿਤ ਦਰਸਨ ਕੇ ਸੋ ਚਲ ਆਏ ॥ ਦਰਸ ਕੀਨ ਬਹੁ ਸੇਵ ਕਮਾਏ ॥ ਆਗਜਾ ਲੇ ਨਿਜ ਘਰ ਕੋ ਗਏ ॥ ਗੁਰ ਜਸ ਕਹਿਤ ਸੁਨਤ ਸੁਖ ਲਏ ॥ ੪ ॥ ਇਕ ਦਿਨ ਪਿਤਾ ਪੂਤ ਜੁਗ ਮਿਲੇ ॥ [2]ਬਾਢਨ ਕਾਠ ਵਹਿਰ ਕੋ ਚਲੇ ॥ ਜੇਠ ਮਾਸ ਬਹੁ [3]ਘਾਮ ਨਿਹਾਰੀ ॥ [4]ਜਲ ਕੁੰਨਾ ਲੇ [5]ਕੰਧ ਕੁਠਾਰੀ ॥ ੫ ॥ ਪਿਖੇ ਜਾਇ [6]ਕਾਸ਼ਟ ਸਮੁਦਾਇ ॥ [7]ਜੰਡ ਸੰਗ ਦੀਅ ਜਲ ਲਟਕਾਇ ॥ ਬਾਢਨ ਲਗੇ ਕਾਠ ਤਿਸ ਬੇਰਾ ॥ ਤਪੀ ਘਾਮ ਬਹੁ ਭਯੋ ਦੁਪਹਿਰਾ ॥ ੬ ॥ ਲਗੀ ਪਿਆਸ ਜਲ ਕੇ ਢਿਗ ਆਏ ॥ ਜਲ ਕੋ ਰੂਪੇ ਹਾਥ ਲਗਾਏ । ਕਹਯੋ ਤਬੈ ਹੇ ਪਿਤਾ ਸੁਨੀਜੈ ॥ ਅਤ ਸੀਤਲ ਜਲ

੧ ਲੈ ਜਾਣਾ ਚਾਹਿਆ। ੨ ਲਕੜਾਂ ਨੂੰ ਕਟਣ ਲਈ। ੩ ਗਰਮੀ ਦੇਖੀ। ੪ ਜਲ ਦੀ ਮਸ਼ਕ। ੫ ਮੋਢੇ ਤੇ ਕੁਹਾੜਾ। ੬ ਲਕੜਾਂ। ੭ ਦਰਖਤ ਦੀ ਟਾਹਣੀ ਨਾਲ।

ਬਿਮਲ ਜਨੀਜੈ ॥ ੭ ॥ ਹਮ ਤੁਮ ਅਹੈਂ ਮਿਹਨਤੀ ਲੋਗ ॥ ਸ਼ੁਭ
ਅਸ ਵਸਤੂ ਕੇ ਨਹਿਂ ਜੋਗ ॥ ਸਤਿਗੁਰ ਕੀ ਲਾਇਕ ਜਲ ਭਯੋ ॥
ਅਪਰ ਉਚਤ ਮੈਂ ਨਹਿਂ ਲਖ ਲਯੋ ॥ ੮ ॥ ਅਤ ਉੱਤਮ ਜੋ ਸਭ
ਜਗ ਨਾਇਕ ॥ ਉੱਤਮ ਵਸਤ ਸਕਲ ਤਿਨ ਲਾਇਕ ॥ ਸੁਮਤ
ਵੰਤ ਜੋ ਨਰ ਲਖ ਲੇਤ ॥ ਉੱਤਮ ਵਸਤ ਗੁਰਨ ਹਿਤ ਦੇਤ ॥ ੯ ॥
ਅਪਨੇ ਉਚਤ ਜਾਨ ਹਰਖਾਵੈਂ ॥ ਜਗ ਸਾਗਰ ਦੇ ਹਾਥ ਤਰਾਵੈਂ ॥
ਸੁਨ ਸਾਧੂ ਨਿਜ ਨੰਦਨ ਬੈਨ ॥ ਕਰਤ ਧਯਾਨ ਗੁਰ [1]ਮੁੰਦ੍ਰਤ ਨੈਨ ॥
੧੦ ॥ ਪੁਨ ਉਠ ਲਗੇ ਕਾਟਬੇ ਲਕਰੀ ॥ ਪ੍ਰਿਥਮ ਨ ਪੀਵੈਂ ਟੇਕ
ਸੁ ਪਕਰੀ ॥ ਘਰੀ ਬਿਤਾਇ [2]ਤ੍ਰਿਖਾਤੁਰ ਹੋਏ ॥ ਪੁਨ ਹਟ ਤਹਿ
ਆਏ ਮਿਲ ਦੋਏ ॥ ੧੧ ॥ ਅਧਕ ਪਿਆਸ ਤੇ ਬਿਹਬਲ ਭਏ ॥
[3]ਸੁਸਕ ਕੰਠ ਮੁਖ [4]ਓਸਟ ਗਏ॥ਪ੍ਰਾਨ ਅੰਤ ਲਗ ਇਹੁ ਪ੍ਰਨ ਧਾਰੀ॥
ਗੁਰ ਪੀਵੈਂ ਤੌਂ ਪੀਵੈਂ ਬਾਰੀ ॥ ੧੨ ॥ ਇਤ ਗੁਰ ਡਾਰੌਲੀ ਸੁਭ
ਮੰਦਰ॥ ਥਿਰੇ [5]ਪ੍ਰਯੰਕ [6]ਪੀਠ ਮ੍ਰਿਦ ਸੁੰਦਰ ॥ ਖਸ ਟਾਟੀ ਕੀਨੇ
ਛਿਰਕਾਵਨ ॥ ਜਲ ਸੀਤਲ ਸੀਤਲ ਮਹਿਕਾਵਨ ॥ ੧੩ ॥ ਅਰਕ
ਗੁਲਾਬਨ ਕੰਧ ਉਲੀਚੇ॥ ਅਤਰ ਸੁਗੰਧਨ ਬਸਤ੍ਰਨ ਬੀਚੇ ॥ ਰਾਮੋ
ਖਰੀ [7]ਬੀਜਨੋ ਕਰੈ ॥ ਸਾਈਂ ਦਾਸ ਹਿਤ ਸੋਂ [8]ਪਗ ਮਰੈ ॥
੧੪ ॥ ਕਰੀ ਪ੍ਰੇਮ ਨੇ ਖੈਂਚ ਬਡੇਰੀ ॥ ਸਭ ਕਿਛ ਤਿਆਗ ਦੀਨ
ਤਿਸ ਬੇਰੀ ॥ ਕਰਿਤ ਸੀਘ੍ਰ ਹੀ ਜੀਨ ਪਵਾਯੋ ॥ ਚਢਬੇ
ਹੇਤ ਤੁਰੰਗ ਮੰਗਵਾਯੋ ॥ ੧੫ ॥ ਭਏ ਇਕਾਕੀ ਤਬ ਅਸਵਾਰ ॥
ਨਹਿਂ ਦਾਸਨ ਦੁਖ ਸਕੇ ਸਹਾਰ ॥ ਤੀਸ ਕੋਸ ਪਹੁੰਚੇ ਛਿਨ ਮਾਹੀ ॥
ਪਿਖੇ ਦਾਸ ਦੋਨਹੁ ਤਬ ਜਾਹੀ ॥੧੬॥ ਪਰੇ ਬਿਹਾਲਤ ਗੁਰੂ ਉਚਾਰੇ।

---

੧ ਅਖਾਂ ਮੀਟ ਲਈਆਂ। ੨ ਦੁਖੀ। ੩ ਗਲਾ ਸੁਕ ਗਿਆ। ੪ ਹੋਠ ਵਾ ਬੁਲ੍ਹ। ੫ ਮੰਜੇ ਪਰ। ੬ ਵਾਣ ਨਾਲ ਜਾ ਪ੍ਰੋਤਿਆ ਹੋਇਆ। ੭ ਪਖਾ। ੮ ਚਰਨਾਂ ਨੂੰ ਝਸਦਾ ਹੈ।

ਤ੍ਰਿਖਾ ਅਧਕ ਦਿਹੁ ਨੀਰ ਬਤਾਰੇ ॥ ਸੁਨ ਗੁਹਾਰ ਕੋ ਆਂਖ ਉਘਾਰੀ॥ ਪਿਖੇ ਰੂਪ ਸਤਿਗੁਰ ਸੁਖ ਕਾਰੀ ॥ ੧੭ ॥ ਜਿਮ ਬਹੁ ਤਪਤ ਗਯੋ ਸੁਕ ਨੀਰ ॥ ਅਲਪ ਤਾਲ ਜੁਗ ਮੀਨ ਸਰੀਰ ॥ ਤੜਫਤ ਇਕ ਪਰਮੇਸਰ ਆਸ ॥ ਹੁਇ ਜਲਧਰ ਗੁਰ ਪਹੁੰਚੇ ਪਾਸ ॥ ੧੮ ॥ ਦੋਨਹੁ ਉਠੇ ਬੰਦਨਾ ਧਾਰੇ ॥ ਗਹਿ ਰਕਾਬ ਗੁਰ ਤਰੇ ਉਤਾਰੇ ॥ ਤਨ ਕੋ ਬਸਨ ਪ੍ਰਿਥੀ ਪਰ ਡਾਰੇ ॥ ਹਾਥ ਜੋਰ ਊਪਰ ਬੈਠਾਰੇ ॥ ੧੯ ॥ ਕਹਿੰ ਗੁਰ ਜਲਤੀ ਜਲ ਕੋ ਦੀਜੈ ॥ ਪਿਆਸ ਅਧਕ ਹੈ ਨਹਿੰ ਬਿਲਮੀਜੈ ॥ ਸਾਧੂ ਨੇ ਤਬ ਜਲ ਉਤਰਾਯੋ ॥ ਰੂਪੇ ਪਾਤਨ [1]ਡੂਨ ਬਨਾਯੋ ॥ ੨੦ ॥ ਭਰ ਸਤਿਗੁਰ ਕੋ ਤਬਹਿ ਪਿਆਯੋ ॥ ਕਰਯੋ ਪਾਨ ਗੁਰ ਬਾਕ ਅਲਾਯੋ ॥ ਜਲ ਐਸੋ ਕਬ ਪੀਓ ਨ ਆਗੇ ॥ ਕਿਨਹੂੰ ਨ ਦੀਨਸ ਕਰ ਅਨਰਾਗੇ ॥ ੨੧ ॥ ਅਧਕ ਤ੍ਰਿਖਾ ਥੀ ਪਾਨ ਮਿਟਾਈ ॥ ਅਬ ਤੁਮ ਪੀਓ ਜੀਓ ਸੁਖ ਪਾਈ ॥ ਪਿਤਾ ਪੁਤ੍ਰ ਗੁਰ ਆਇਸ ਪਾਈ ॥ ਕਰਯੋ ਪਾਨ ਜਲ ਤ੍ਰਿਖਾ ਮਿਟਾਈ ॥ ੨੨ ॥ ਪਿਤਾ ਪੁਤ੍ਰ ਕਰ ਜੋਰ ਉਚਾਰੇ ॥ ਆਪਨ ਅਪਨੇ ਦਾਸ ਉਧਾਰੇ ॥ ਕ੍ਰਿਪਾ ਧਾਰ ਕਰ ਪੂਰਵੀ ਆਸ ॥ ਦਾਸ ਜਾਨ ਕਰ ਪਹੁੰਚੇ ਪਾਸ ॥ ੨੩ ॥ ਕਹਿੰ ਗੁਰ ਤੁਮਕੋ ਪ੍ਰੇਮ ਲਖਾਏ ॥ ਪਹੁੰਚੇ ਆ ਪ੍ਰਸੰਨ ਬਹੁ ਭਾਏ ॥ [2]ਅਭਲਾਖਤ [3]ਬਰ ਜਾਚ ਸੁ ਲੀਜੈ ॥ ਮਨ ਕੀ ਇੱਛਾ ਪੂਰਨ ਕੀਜੈ ॥ ੨੪ ॥ ਪਿਤਾ ਪੁਤ੍ਰ ਸੁਨ ਜੋਰੇ ਹਾਥ । ਦਿਹੋ ਦਾਨ ਸਿੱਖੀ ਮਮ ਨਾਥ ॥ ਸੁਨ ਗੁਰ ਅਤ ਪ੍ਰਸੰਨਤਾ ਧਾਰੀ ॥ ਬੈਠੇ ਪਰਚਹਿੰ ਅਨਕ ਪ੍ਰਕਾਰੀ ॥ ੨੫ ॥ ਗੁਰੂ ਡਰੋਲੀ ਤੇ ਜਬ ਆਏ ॥ ਬਿਧੀ ਚੰਦ ਸੁਨ ਜ਼ੀਨ ਪਵਾਏ ॥ ਕਿਤਕ [4]ਸੂਰ ਲੇ ਆਯੋ ਧਾਏ ॥ ਕਛੁਕ ਰਹੇ ਦਿਨ ਗੁਰ ਢਿਗ ਆਏ ॥ ੨੬ ॥ ਬੰਦਨ ਕਰੀ ਬੈਠ ਗਾ ਪਾਸ ॥ ਸਭ

੧ ਦਰਖਤ ਦੇ ਪਤਰਾਂ ਦਾ ਡੂਨਾਂ ਬਨਾਉਣਾ ਕੀਤਾ । ੨ ਇੱਛਾ । ੩ ਮਨੋਰਥ ਦੇ ਵਾਸਤੇ ਵਰ ਮੰਗ ਅਤੇ ਸਾਡੇ ਪਾਸ ਲੈਣਾ ਕਰ । ੪ ਸੂਰਮੇ ।

ਪ੍ਰਸੰਗ ਸੁਨ ਭਯੋ ਹੁਲਾਸ ॥ ਕਹਯੋ ਗੁਰੂ ਡੇਰਾ ਇਤ ਲਾਵੋ ॥ ਨਿਸਾ ਬਿਤਾਵੈਂ ਸੁਬਹਿ ਸਿਧਾਵੋ ॥ ੨੭ ॥ ਜੰਗਲ ਮਹਿੰ ਮੰਗਲ ਤਬ ਭਯੋ ॥ ਸਭਨ [1]ਸਊਰਨ [2]ਸਿਵਰ ਸੁ ਕਯੋ ॥ ਸਾਧੂ ਰੂਪਾ ਰਸਦ ਲਿਆਏ ॥ ਭਈ ਦੇਗ ਗੁਰ ਛਕ [3]ਸੁਪਤਾਏ ॥ ੨੮॥ ਸੁਖ ਪੂਰਬਕ ਤਹਿ ਨਿਸਾ ਬਿਤਾਈ ॥ ਜਾਗੇ ਸਕਲ ਪ੍ਰਾਤ ਹੁਇ ਆਈ ॥ ਕਹਯੋ ਗੁਰੂ ਇਹੁ ਥਲ ਸੁਭ ਹੇਰਾ ॥ ਨਗਰ ਬਸਾਵਹੁ ਇਹਾਂ ਬਡੇਰਾ ॥ ੨੯ ॥ ਤਜਹੁ ਤਿਖਾਨਨ ਕੀ ਅਬ ਕਾਰ ॥ ਦੇਗ ਚਲਾਵਹੁ ਗੁਰੂ ਉਦਾਰ ॥ ਅਸ ਕਹਿ ਨਿਜ ਕਰ ਟੱਕ ਲਗਾਇਵ ॥ ਮੋਹੜੀ ਗਾਢ ਰਿਦੇ ਹਰਖਾਇਵ ॥ ੩੦ ॥ ਰੂਪੇ ਗ੍ਰਾਮ ਨਾਮ ਗੁਰ ਰਾਖਾ ॥ ਪੁਨ ਨਿਜ ਸ਼ਸਤ੍ਰ ਦਏ ਬਚ ਭਾਖਾ ॥ ਬਸੇ ਇਹਾਂ [4]ਬਿਦਤਹਿ ਸੰਸਾਰ ॥ ਸੇਵਾ ਦੇਗ ਕਰੋ ਸੁਖ ਕਾਰ ॥ ੩੧ ॥ ਇਮ ਕਹਿ ਸਤਿਗੁਰ ਭਏ ਸਵਾਰ ॥ ਆ ਡਾਰੋਲੀ ਗੁਰ ਕਰਤਾਰ ॥ਸਾਧੂ ਰੂਪ ਚੰਦ ਮਿਲ ਦੋਊ॥ ਗ੍ਰਾਮ ਬਸਾਵਨ ਕੀਨਸ ਸੋਊ ॥ ੩੨ ॥ ਗੁਰ ਬਰ ਕਰ ਨਰ ਗਨ ਤਬ ਬਾਸੇ ॥ ਆਨ ਆਪਨੇ ਰਚੇ ਅਵਾਸੇ ॥ ਸੇਵ ਦੇਗ ਕੀ ਕਰਬੇ ਲਾਗੇ ॥ ਗੁਰੂ ਪ੍ਰੇਮ ਮਹਿੰ ਰਹਿੰ ਨਿਤ ਪਾਗੇ ॥ ੩੩ ॥ ਇਸਤ੍ਰੀ ਪੁਰਸ਼ ਟਹਿਲ ਕੋ ਕਰਹੀ ॥ ਛੁਧਤ ਅਸਨ ਦੇ ਭਾਉ ਸੁ ਧਰਹੀ ॥ ਬਹੁ ਸੰਤਤ ਭੀ ਸਿੱਖੀ ਧਾਰੀ ॥ ਅਬ ਲਗ ਰੂਪੇ ਕੇ ਉਜਗਾਰੀ ॥ ੩੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਭਾਈ ਸਾਧੂ ਔ ਰੂਪੇ ਕੋ ਪ੍ਰਸੰਗ ਬਰਨਨੰ ਨਾਮ ਪੈਂਤਾਲੀਸਮੋਂ ਮੰਦਰਹਿ ॥ ੪੫ ॥

ਦੋਹਿਰਾ ॥ ਥਿਰੇ ਡਰੋਲੀ ਮਹਿੰ ਪ੍ਰਭੂ ਦਿਵਸ ਬਿਤੀਤੇ ਬੀਸ ॥
ਜੋਧ ਸ਼ਾਹ ਬਿਨਤੀ ਭਨੀ ਚਲੋ ਪ੍ਰਭੂ ਜਗਤੀਸ ॥ ੧ ॥

ਚੌਪਈ ॥ ਚਲਨ ਤਿਆਰੀ ਸਤਿਗੁਰ ਕੀਨ ॥ਤਾਹਿ ਸਮਹਿ

[1] ਸੂਰਮਿਆਂ। [2] ਡੇਰਾ। [3] ਸੌਂ ਗਏ। [4] ਪ੍ਰਗਟ। [5] ਭੁਖੇ। [6] ਭੋਜਨ।

ਬਹੁ ਸਿੱਖ ਨਵੀਨ ॥ ਕਾਬਲ ਤੇ ਲਵ ਪੁਰ ਮਗ ਆਇ ॥ ਦਰਸੇ ਸਤਿਗੁਰ ਬੰਦੇ ਪਾਇ ॥ ੨ ॥ ਜੁਗਲ ਮਸੰਦਨ ਕੇ ਜੁਤ ਬੈਸੇ ॥ ਬ੍ਰਿੰਦ ਚਕੋਰ ਚੰਦ ਪਿਖ ਜੈਸੇ ॥ ਬੂਝੀ ਸਤਿਗੁਰ ਕੁਸਲ ਬਤਾਈ ॥ ਮਨੋ ਕਾਮਨਾ ਸਭ ਨੇ ਪਾਈ ॥ ੩ ॥ ਬੂਝਯੋ ਬਹੁਰ ਮਸੰਦਨ ਸੰਗ ॥ ਕਿਤ ਮਾਰਗ ਤੇ ਆਇ ਉਮੰਗ ॥ ਸੁਨਤ ਤਖਤ ਮਲ ਤਾਰਾ ਚੰਦ ॥ ਦੋਂਦ ਮਸੰਦ ਕਹਿਤ ਕਰ ਬੰਦ ॥ ੪ ਹੇ ਸਤਿਗੁਰ ਲਵ ਪੁਰ ਮਗ ਆਏ ॥ ਈਦ ਦਿਵਸ ਤਹਿ ਬਡ ਦਰਸਾਏ ॥ਨਿਕਸੀ ਸ਼ਾਹਿ ਸਵਾਰੀ ਭਾਰੀ ॥ [1]ਕੋਤਲ ਪਿਖੇ ਜੁਗਲ [2]ਬਲਕਾਰੀ ॥ ੫ ॥ ਸਿੱਖ ਕਰੋੜੀ ਜੋ ਥੋ ਲਿਆਯੋ ॥ ਸੋ ਜੋਰੀ ਹੈ ਜਾਨਯੋ ਜਾਯੋ ॥ ਲਾਇਕ ਰਾਵਰ ਕੇ ਸੋ ਅਹੈ॥ ਤੁਰਕਨ ਢਿਗ ਸੋਭਤ ਸੋ ਨਹੈ ॥ ੬ ॥ ਸੁਨ ਗੁਰ ਸਕਲ ਪ੍ਰਸੰਗ ਚਿਤਾਰਾ ॥ ਹੈ ਮੰਗਵਾਵੈਂ ਬਿਲਮ ਬਿਹਾਰਾ ॥ ਜੋਧ ਸ਼ਾਹ ਕੀ ਲਾਲਸ ਜੰਗ ॥ ਇਸ ਮਿਸ ਤੇ ਦਿਖਰਾਵੈਂ ਰੰਗ ॥ ੭ ॥ ਸਿਖ ਹੈ ਹੇਤ ਹਮਾਰੇ ਲਿਆਇ ॥ ਦੁਸ਼ਟ ਤਾਹਿੰ ਤੇ ਲੀਨ ਚੁਰਾਇ ॥ ਅਬ ਹਮ ਕਿਸ ਬਿਧ ਲੇਹਿੰ ਮੰਗਾਈ ॥ ਹਨੈਂ ਦੁਸ਼ਟ ਬਹੁ ਮਚੈ ਲਰਾਈ ॥ ੮ ॥ ਐਸ ਬਿਚਾਰ ਕਰਤ ਗੁਰ ਪੂਰੇ ॥ ਬਿਧੀ ਚੰਦ ਥੋ ਢਿਗ ਗੁਨ ਹੂਰੇ ॥ ਚੌਦਰਿ ਖਿੱਦਰਾ ਮਾਹਿ ਨਿਧਾਨ ॥ ਹਾਥ ਜੋਰ ਕਰ ਬਿਨਤੀ ਠਾਨ ॥ ੯ ॥ ਹੇ ਗੁਰ ਦਿਹੁ ਆਇਸ ਇਸ ਬਾਰੀ ॥ ਲਿਆਉਂ [3]ਕਿਕਾਨ ਸੁ ਬਿਨਾਂ [4]ਅਵਾਰੀ ॥ ਜਿਸ ਸਿਖ ਤੇ ਤਿਨ ਦੁਸਟਨ ਲੀਨ ॥ ਲੇ ਅਵਹੁ ਤਿਨ ਤੇ ਲਿਹੁ ਚੀਨ ॥੧੦॥ ਪੁਨ ਐਸੋ ਨਹਿੰ ਕਰੈ ਕਦਾਇ ॥ ਦਿਹੈਂ [5]ਤਦਾਰਕ ਭਲੇ ਬਨਾਇ ॥ ਸੁਨ ਗੁਰ ਕਹਯੋ ਰਬ ਤੋਰੇ ॥ ਜਾਉ ਬਿਲਮ ਬਿਨ ਲਿਆਵਹੁ ਘੋਰੇ ॥ ੧੧ ॥ ਸੁਨ ਹਰਖਤ ਤਤ ਛਿਨ ਭਾ ਤਿਆਰ ॥ ਕਰ ਅਰਦਾਸ ਬੰਦ ਪਗ ਧਾਰ ॥ ਹਰਖਤ ਸਤਿਗੁਰ

੧ ਘੋੜੇ। ੨ ਬਲ ਵਾਲੇ। ੩ ਘੋੜੇ। ੪ ਦੇਰ ਤੋਂ ਬਿਨਾਂ। ੫ ਡੰਡ।

ਥਾਪੀ ਦੀਨ ॥ ਤਬ ਲਵ ਪੁਰ ਦਿਸ ਪਯਾਨਾ ਕੀਨ ॥ ੧੨ ॥ ਤੀਨ ਦਿਵਸ ਮਹਿ ਪਹੁੰਚਯੋ ਜਾਈ ॥ ਜੀਵਨ ਸਿਖ ਬਾਢੀ ਗ੍ਰਿਹ ਮਾਈ ॥ ਪਿਖ ਜੀਵਨ ਤਿਸ [1]ਸਿਵਰ ਕਰਾਇ ॥ ਅਨਕ ਬਿਧਨ ਸੇਵਯੋ ਹਿਤ ਲਾਇ ॥ ੧੩ ॥ ਜੀਵਨ ਬੂਝਯੋ ਕਿਸ ਹਿਤ ਆਏ ॥ ਸਭ ਪ੍ਰਸੰਗ ਤਬ ਦਯੋ ਸੁਨਾਇ ॥ ਮੈਂ ਜਾਨਹੁੰ ਕੈ ਤੂੰ ਲਖ ਪਾਵਹੁ ॥ ਨਹੀਂ ਪੰਚਮੇਂ ਕਰਨ ਸੁਨਾਵਹੁ ॥ ੧੪ ॥ ਗੁਰੂ ਤੁਰੰਗ ਸ਼ਾਹੁ ਕੇ ਪਾਸ ॥ ਲੇਨ ਹੇਤ ਆਯੋ ਤਿਨ ਖਾਸ ॥ ਕਿਮ ਪਹੁੰਚੋਂ ਮੈਂ ਜੁਗਤ ਬਤਾਵਹੁ ॥ ਕਿਮ ਨਿਕਸਹਿੰ ਸਭ ਭੇਤ ਬੁਝਾਵਹੁ ॥ ੧੫ ॥ ਤੂ ਪੁਰ ਬਸਹਿੰ ਲਖਹਿੰ ਸਭ ਕਾਹੂ ॥ ਕਿਸ ਥਲ ਖਰੌ ਰਹਿਤ ਕੋ ਪਾਹੂ ॥ ਕਹਾਂ ਨਾਮ ਜੋ ਕਹੈਂ ਦਰੋਗਾ ॥ ਤਕਰਾਈ ਹਿਤ ਕੇਤਕ ਲੋਗਾ ॥ ੧੬ ॥ ਸੁਨ ਜੀਵਣ ਮਨ ਮਹਿੰ ਬਿਸਮਾਯੋ ॥ [2]ਦੁਸਤਰ ਕਾਜ ਕਰਨ ਹਿਤ ਆਯੋ ॥ [3]ਦੁਰਗ ਮਾਹਿੰ ਹੈ ਸ਼ਾਹੁ ਨਿਵਾਸਾ ॥ [4]ਚਪਲ ਤੁਰੰਗਨ ਪਾਸ ਨਿਵਾਸਾ ੧੭ ॥ ਨਰਨ ਸੈਂਕਰੇ ਕੀ ਰਖਵਾਰੀ ॥ ਸੌਂਦੇ ਖਾਨ ਦਰੋਗਾ ਭਾਰੀ ॥ ਕਿਸ ਹੀ ਬਿਧ ਸੋਂ ਨਹਿੰ ਬਨ ਆਵੈ ॥ ਤੂੰ ਕਰ ਲੇਹਿੰ ਜਿ ਸਤਗੁਰ ਭਾਵੈ ॥ ੧੮ ॥ ਸੁਨ ਬਿਧੀਆ ਕਹਿ ਚਿੰਤ ਨ ਠਾਨੋ ॥ ਸੁਗਮ ਕਰੈ ਗੁਰ ਕਾਜ ਮਹਾਨੋ ॥ [5]ਦੂਬ ਖੁਰਚਨੋਂ ਤੁੰਗੜੀ ਏਕ ॥ ਦੀਜੈ ਮੁਹਿ ਹੇ ਸਿਖ ਗੁਰ ਨੇਕ ॥ ੧੯ ॥ ਜੀਵਣ ਕਹਯੋ ਦੇਹੂੰ ਜੋ ਚਾਹੇ ॥ ਮੁਝ ਕੋ ਅਪਨਾ ਦਾਸ ਲਖਾਹੋ ॥ ਇਮ ਕਹਿ [6]ਸੁਪਤਯੋ ਸੁਖ ਕੋ ਪਾਇ ॥ ਜੀਵਨ ਖੁਰਪੋ ਲਯੋ ਬਨਾਇ ॥ ੨੦ ॥ ਪ੍ਰਾਤ ਉਠੇ [7]ਖੁਰਪਾ ਅਰ ਜਾਲੀ ॥ ਦੀਨਸ ਬਿਧੀਏ ਕੋ ਹਿਤ ਨਾਲੀ ॥ ਬਿਧੀ ਚੰਦ ਲੇ ਹਰਖਤ ਗਯੋ ॥ [8]ਐਰਾਵਤੀ ਨਹਾਵਤ ਭਯੋ ॥ ੨੧ ॥ ਮੁਖ ਤੇ ਜਪੁਜੀ ਪਾਠ ਬਖਾਨੈ ॥ ਕੋਮਲ ਤ੍ਰਿਣਨ ਖੋਦਬੋ ਠਾਨੈ ॥ ਗੁਰ ਕੇ ਹੈ ਹਿਤ ਸੇਵਾ

[1] ਡੇਰਾ । [2] ਕਠਨ । [3] ਕਿਲ੍ਹੇ ਵਿਚ । [4] ਚੰਚਲ ਘੋੜੇ । [5] ਘਾਸ । [6] ਸੌਂ ਗਏ । [7] ਜਿਸ ਨਾਲ ਘਾਸ ਪੁਟਦੇ ਹਨ । [8] ਰਾਵੀ ।

ਠਾਨੀ ॥ ਬੰਧ ਪੋਟ ਕਰ ਸੀਸ ਉਠਾਨੀ ॥ ੨੨ ॥ ਗਮਨਯੋਂ ਪੁਨ [1]ਬਜਾਰ ਕੀ ਓਰ ॥ ਸਨਮੁਖ ਮਹਾਂ [2]ਦੁਰਗ ਕੇ ਪੌਰ ॥ ਤ੍ਰਿਣ ਕੋਮਲ ਅਰ ਸੁੰਦਰ ਰੰਗ ॥ ਨਰ ਬਿਰਮਾਇ ਕਹੈਂ ਇਨ ਸੰਗ ॥ ੨੩ ॥ ਜੇ ਬੇਚਤ ਹੈਂ ਮੋਲ ਭਨੀਜੈ ॥ ਲੇਹੁ ਨਗਦ ਹਨ ਕੋ ਇਹੁ ਦੀਜੈ ॥ ਸੁਨ ਬਿਧੀਆ ਤਿਨ ਕੇ ਸੰਗ ਕਹੈ ॥ ਇਸ ਕੋ ਮੋਲ [3]ਰਜਤਪਣ ਅਹੈ ॥ ੨੪ ॥ ਤੂਸਨ ਹੋਤ ਦੇਤ ਨਹਿੰ ਕੋਈ ॥ ਪੌਰ ਦੁਰਗ ਪਹੁਚਤ ਭਾ ਸੋਈ ॥ ਇਤਨੇ ਮੈਂ ਸੌਦੇ ਖਾਂ ਆਯੋ ॥ ਪਿਖ ਬਿਧੀਆ ਨੇ ਕਿਸੇ ਪੁਛਾਯੋ ॥ ੨੫ ॥ ਕੌਨ ਅਹੇ ਤਿਸ ਕਹਯੋ ਦਰੋਗਾ ॥ ਹਰਖਯੋ ਬਿਧੀਆ ਤਿਆਗਯੋ ਸੋਗਾ ॥ ਸੌਂਦੇ ਖਾਂ ਸਭ ਤ੍ਰਿਣ ਜਬ ਹੇਰੇ ॥ [4]ਅਖਲਨ ਤੇ ਬਿਧੀਏ ਸ਼ੁਭ ਹੇਰੇ ॥ ੨੬ ॥ ਰਿਦੇ ਪ੍ਰਸੰਨ ਹੋਇ ਕਰ ਬੋਲਾ ॥ ਕਹੁ ਘਾਹੀ ਕਯਾ ਦਿਹਿੰ ਇਸ ਮੋਲਾ ॥ ਨੀਕੇ ਥਾਨ ਕਹੂੰ ਤੇ ਲਿਆਵਾ ॥ ਅਸ ਹਮ ਆਗੇ ਨਹਿੰ ਦਰਸਾਵਾ ॥ ੨੭ ॥ ਸ਼ਾਹੁ [5]ਹਇਨ ਸੇ [6]ਖੈਬੇ ਜੋਗ ॥ ਅਰ ਤੂੰ ਦਿਖੀਅਤ ਆਛੋ ਲੋਗ ॥ ਕਹਿ ਬਿਧੀਆ ਤੁਮ [7]ਕਦਰ ਸਨਾਸ ॥ ਬਡ ਬੁਧ ਰਹੋ ਸ਼ਾਹੁ ਕੇ ਪਾਸ॥੨੮॥

ਦੋਹਿਰਾ ॥ ਤੁਰੰਗ ਸਚੇ ਪਾਤਸ਼ਾਹ ਕੇ ਜੇਕਰ ਮਮ ਤ੍ਰਿਣ ਖਾਹਿ ॥
ਦੇਹੁ ਸੁ ਲੇਵੋਂ ਹਰਖ ਕਰ ਨਾਹਿੰ ਕਰੋਂ ਮੈਂ ਨਾਹਿੰ ॥ ੨੯ ॥

ਚੌਪਈ ॥ ਸੁਨ ਪ੍ਰਸੰਨ ਸੌਂਦੇ ਖਾਂ ਭਯੋ ॥ ਲੇਕਰ ਸੰਗ ਦੁਰਗ ਮਹਿੰ ਗਯੋ ॥ ਜਿਹ [8]ਦਿਲਬਾਗ ਦੁਤਿਯ ਗੁਲਬਾਗ ॥ [9]ਰੇਸ਼ਮ ਡੋਰਨ ਕੇ ਸੰਗ ਲਾਗ॥ ੩੦ ॥ ਮ੍ਰਿੱਦ ਸਥਾਨ [10]ਸਹੀਸ ਭਲ ਸੇਵੈ ॥ ਰਤੀ ਦਾਗ ਤਿਨ ਲਗਨ ਨ ਦੇਵੈ ॥ ਸੌਂਦੇ ਖਾਨ ਭਨਯੋ ਤਿਨ ਪਾਇ ॥ ਬਿਧੀ ਚੰਦ ਪਿਖ ਅਤ ਹਰਖਾਇ ॥ ੩੧ ॥ ਜਾਇ ਤਿਨਹੁ ਆਗੇ

---

੧ ਬਾਜ਼ਾਰ ਦੀ ਤਰਫ਼ । ੨ ਕਿਲ੍ਹੇ ਦੇ ਦਰਵਾਜ਼ੇ । ੩ ਰੁਪਿਆ । ੪ ਸਮੂੰਹ । ੫ ਘੋੜਿਆਂ ਦੇ । ੬ ਖਾਣੇ ਲਾਇਕ ਹੈ । ੭ ਪਰਖਣ ਦੀ ਸ਼ਨਾਖਤ ਪਹਿਚਾਨ ਹੈ । ੮ ਦਿਲਬਾਗ ਗੁਲਬਾਗ ਤੇ ਦੋਵਾਂ ਘੋੜਿਆਂ ਦਾ ਨਾਮ ਸੀ । ੯ ਰੇਸ਼ਮ ਦੀ ਰਸੀ ਨਾਲ ਬੰਨੇ ਹੋਏਸਨ । ੧੦ ਨਿਸਚੇ ਕਰ ।

ਤ੍ਰਿਣ ਡਾਰਾ ॥ ਪੁਨ ਪਗ ਹਯਨ ਬੰਦੇ ਬਹੁ ਬਾਰਾ ॥ ਸਾਚੇ ਪਾਤਸ਼ਾਹ ਕੇ ਘੋਰੇ ॥ ਬੰਦਨ ਉਚਤ ਅਹੈਂ ਇਹੁ ਮੋਰੇ ॥ ੩੨ ॥ ਗੁਰ ਪ੍ਰੇਰੇ ਹੈ ਖਾਵਤ ਐਸੇ ॥ ਹੁਤੇ ਛੁਧਤ ਇਕ ਬਾਸਰ ਜੈਸੇ ॥ ਏਕ ਰਜਤਪਣ ਦੀਨ ਦਰੋਗੇ ॥ ਕਲ ਕੋ ਪੁਨਹਿੰ ਲਿਆਉ ਭਲ ਲੋਗੇ ॥ ੩੩ ॥ ਨਿਕਸ ਦੁਰਗ ਤੇ ਪਿਖ [1]ਚਹੁ ਓਰੇ ॥ ਆਨ ਬਜਾਰ ਰਜਤਪਣ ਤੋਰੇ॥ ਦੀਨ ਗਰੀਬਨ ਕੋ ਬਰਤਾਇ॥ ਨਿਸਾ ਮਾਹਿੰ ਜੀਵਨ ਗ੍ਰਿਹ ਆਇ ॥ ੩੪ ॥ ਅਸ ਬਿਧ [2]ਖਟ ਸਤ ਦਿਵਸ ਬਿਤਾਏ ॥ ਹੈ ਬੋਲੈਂ ਪਿਖ ਘਾਸ ਲਿਆਏ ॥ ਦੇਤ ਦਿਲਾਸੋ ਨਿਜ ਕਰ ਫੇਰੈ ॥ ਸੌਂਦੇ ਖਾਂ ਹਰਖਤ ਤਿਹ ਹੇਰੈ ॥ ੩੫ ॥ ਬੂਝਤ ਨਾਮ ਬਤਾਵਹੁ ਮੋਹੀ ॥ ਰਹੈਂ ਕਿ ਨਹੀਂ ਜੇ ਰਾਖੈਂ ਤੋਹੀ॥ ਬਿਧੀ ਚੰਦ ਤਬ ਸੁਨਤ ਬਖਾਨਾ ॥ ਨਾਮ [3]ਘਸੇਰਾ ਕਹੈਂ ਸੁਜਾਨਾ ॥ ੩੬ ॥ ਜੇ ਰਾਖੋ ਚਾਕਰ ਮੁਝ ਤਾਈਂ ॥ ਕਿਉਂ ਨ ਕਰੌਂ ਮੈਂ ਪ੍ਰੇਮ ਲਗਾਈ ॥ ਸਾਚੇ ਪਾਤਸ਼ਾਹੁ ਕੇ ਘੋਰੇ॥ ਘਾਸ ਲਿਆਵੋਂ ਸੇਵ ਬਹੋਰੇ ॥ ੩੭ ॥ ਸੁਨਤ ਦਰੋਗਾ ਹਰਖਤ ਹੋਵਾ ॥ ਸੇਵ ਹਯਨ ਕੀ ਲ਼ਾਇਕ ਜੋਵਾ ॥ ਏਕ ਰਜਤਪਣ ਲਾਇ ਰੁਜੀਨਾ ॥ ਬਿਧੀ ਚੰਦ ਚਾਕਰ ਕਰ ਲੀਨਾ ॥ ੩੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਖਸ਼ਟਮ ਮਹਿਲੇ ਬਿਧੀ ਚੰਦ ਘੋਰਨ ਹਿਤ ਚਾਕਰੀ ਕਰਨ ਪ੍ਰਸੰਗ ਬਰਨਨੰ ਨਾਮ ਛਤਾਲੀਸਮੋਂ ਮੰਦਰਹਿ ॥ ੪੬ ॥

ਦੋਹਿਰਾ ॥ ਰਹਯੋ ਬਿਧੀ ਚੰਦ ਦਾਸ ਹੋਇ ਪੌਰ ਦਾਰ ਜੇ ਬ੍ਰਿੰਦ ॥
ਸੌਂਦੇ ਖਾਂ ਸਭ ਸੋਂ ਕਹਯੋ ਇਹੁ ਨਰ ਲੇਵਹੁ ਬਿੰਦ ॥ ੧ ॥

ਚੌਪਈ ॥ ਨੌਕਰ ਖਾਸ ਹਇਨ ਪਰ ਏਵ ॥ ਆਵਤ ਜਾਤ ਨ ਹਟਕਹੁ ਕੇਵ ॥ ਲਾਗਯੋ ਨਿਸ ਦਿਨ ਸੇਵਾ ਮਾਹਿ ॥ ਹਯਨ ਪਾਸ ਕੋ ਛੋਰੇ ਨਾਹਿ ॥ ੨ ॥ ਜੇਤਕ ਸੇਵਕ ਸੇਵਾ ਧਰੈਂ ॥ ਸਭ ਕੇ

[1] ਚਾਰੋਂ ਤਰਫ । [2] ਤੇਰ੍ਹਾਂ ਦਿਨ ਗੁਜ਼ਰੇ । [4] ਘਾਹੀਆ ।

